*Memoir*

**Cheta Chog Chuge**

by

**Jagjit Singh Anand**

230-L, Model Town, Jalandhar

2011

Published by Lokgeet Parkashan

S.C.O. 26-27, Sector 34 A, Chandigarh-160022

India

Ph.0172-5077427, 5077428

Punjabi Bhawan Ludhiana, 98154-71219

Type Setting & Design PCIS

Printed & bound at Unistar Books (Printing Unit)

11-A, Industrial Area, Phase-2, Chandigarh (India)

98154-71219

# ਤਤਕਰਾ

# ਯਾਦਾਂ ਕਮਿਊਨਿਸਟ ਲਹਿਰ ਦੇ ਬੇਮਿਸਾਲ ਉਸਰੱਈਏ ਦੀਆਂ

ਜਿਸ ਮਨੁੱਖ ਦੀ ਅੱਜ ਬਾਤ ਪਾਉਣ ਬੈਠਾ ਹਾਂ, ਉਸ ਲਈ ਸ਼ਰਧਾ ਨੇ ਮੇਰਾ ਮਨ ਏਨਾ ਮੱਲ ਰੱਖਿਆ ਹੈ ਕਿ ਉਸ ਦਾ ਬਾਹਰਮੁਖੀ ਮੁੱਲ ਪਾ ਸਕਣਾ ਸੰਭਵ ਨਹੀਂ ਭਾਸਦਾ। ਪਰ ਹੈ ਸੀ ਉਹ ਏਨੀ ਬਹੁਪੱਖੀ ਪ੍ਰਤਿਭਾ ਦਾ ਸਵਾਮੀ ਕਿ ਗੱਲ ਜਿੰਨੀ ਮਰਜ਼ੀ ਵਧਾ-ਚੜ੍ਹਾ ਕੇ ਕੀਤੀ ਜਾਏ, ਮਸਾਂ ਉਸ ਦੇ ਵਿਅਕਤੀਤਵ ਦੇ ਮੋਢਿਆਂ ਤੱਕ ਹੀ ਪਹੁੰਚ ਸਕਣੀ ਹੈ।

ਨਾਂਅ ਸੀ ਪੂਰਨ ਚੰਦ ਜੋਸ਼ੀ, ਪਰ ਬਹੁਤੇ ਪੀ ਸੀ ਜੋਸ਼ੀ ਕਰ ਕੇ ਹੀ ਜਾਣਦੇ ਆਏ ਸਨ। ਅਲਮੋੜੇ ਦੇ ਹੈੱਡਮਾਸਟਰ ਦਾ ਇਹ ਪੁੱਤਰ ਅਲਾਹਾਬਾਦ ਯੂਨੀਵਰਸਿਟੀ ਪੜ੍ਹਦਿਆਂ ਹੀ ਇੱਕ ਮਾਰਕਸੀ ਬੁੱਧੀਜੀਵੀ ਵਜੋਂ ਸਿਰ ਕੱਢਣ ਲੱਗਾ। ਪਰ ਉਹ ਨਿਰਾ ਬੁੱਧੀਜੀਵੀ ਹੀ ਨਹੀਂ ਸੀ, ਸਗੋਂ ਸੋਚ ਨੂੰ ਅਮਲ ਵਿੱਚ ਢਾਲ ਕੇ, ਆਲੇ-ਦੁਆਲੇ ਵਾਲਿਆਂ ਨੂੰ ਆਪਣੇ ਨਾਲ ਜੋੜ ਕੇ, ਇੱਕ ਜੀਵਤ ਲਹਿਰ ਵਿੱਚ ਢਾਲ ਦੇਣ ਵਾਲਾ ਬੰਦਾ ਸੀ। ਅਲਾਹਾਬਾਦ ਯੂਨੀਵਰਸਿਟੀ ਵਿੱਚ ਪੜ੍ਹਦਿਆਂ ਉਸ ਨੇ ਆਪਣਾ ਵਿਦਿਆਰਥੀ ਜੀਵਨ ਅਜੇ ਮਸਾਂ ਪੂਰਾ ਕੀਤਾ ਸੀ ਕਿ ਉਸ ਨੂੰ ਮੇਰਠ ਸਾਜ਼ਿਸ਼ ਕੇਸ ਵਿੱਚ ਧਰ ਲਿਆ ਗਿਆ। ਇਹ ਮੁਕੱਦਮਾ ਫਰੰਗੀ ਹਾਕਮਾਂ ਨੇ ਮਦਰਾਸ, ਕਲਕੱਤੇ, ਕਾਨ੍ਹਪੁਰ ਤੇ ਲਾਹੌਰ ਵਿੱਚ ਅਜੇ ਪੁੰਗਰਦੀ ਕਮਿਊਨਿਸਟ ਲਹਿਰ ਨੂੰ ਥਾਂਏਂ ਨੱਪਣ ਲਈ ਚਲਾਇਆ ਸੀ। ਮੇਰਠ ਜੇਲ੍ਹ ਅੰਦਰ ਹੀ ਉਹ ਏਨਾ ਕੱਦ ਕੱਢ ਗਿਆ ਕਿ 1925 ਵਿੱਚ ਪਾਰਟੀ ਦੀ ਨੀਂਹ ਰੱਖਣ ਵਾਲੇ ਘਾਟੇ, ਡਾਂਗੇ, ਮੁਜ਼ੱਫਰ ਅਹਿਮਦ ਵਰਗਿਆਂ ਦੇ ਉੱਥੇ ਹੀ ਮੌਜੂਦ ਹੋਣ ਦੇ ਬਾਵਜੂਦ ਪਾਰਟੀ ਇਕਾਈ ਦਾ ਸਕੱਤਰ ਚੁਣਿਆ ਗਿਆ।

ਮੇਰਠ ਸਾਜ਼ਿਸ਼ ਕੇਸ ਵਾਲੇ ਕੈਦੀ 1933-34 ਵਿੱਚ ਅੱਗੜ-ਪਿੱਛੜ ਰਿਹਾਅ ਹੋ ਗਏ। ਕਾਂਗਰਸ ਅੰਦਰ ਕੰਮ ਕਰਨ ਵਾਲਿਆਂ ਸੋਸ਼ਲਿਸਟਾਂ ਦੀ ਕਾਂਗਰਸ ਸੋਸ਼ਲਿਸਟ ਪਾਰਟੀ ਵੀ ਉਨ੍ਹੀਂ ਦਿਨੀਂ ਹੀ ਹੋਂਦ ਵਿੱਚ ਆ ਗਈ। ਅਚਾਰੀਆ ਨਰਿੰਦਰ ਦੇਵ, ਸ੍ਰੀ ਜੈ ਪ੍ਰਕਾਸ਼ ਨਰਾਇਣ, ਕਾਮਰੇਡ ਪੀ ਸੀ ਜੋਸ਼ੀ ਤੋਂ ਲੈ ਕੇ ਦੱਖਣ ਦੇ ਕਾਮਰੇਡ ਗੋਪਾਲਨ ਤੇ ਨੰਬੂਦਰੀਪਾਦ, ਗੁਜਰਾਤ ਦੇ ਦਿਨਕਰ ਮਹਿਤਾ, ਪੰਜਾਬ ਦੇ ਸੋਢੀ ਪਿੰਡੀ ਦਾਸ, ਮੁਬਾਰਕ ਸਾਗਰ ਤੇ ਮੁਨਸ਼ੀ ਅਹਿਮਦ ਦੀਨ, ਉੱਤਰੀ ਭਾਰਤ (ਅਜੋਕੇ ਉੱਤਰ ਪ੍ਰਦੇਸ਼ ਤੇ ਬਿਹਾਰ) ਦੇ ਡਾ. ਅਸ਼ਰਫ਼, ਜੈੱਡ ਏ ਅਹਿਮਦ, ਰਾਮ ਮਨੋਹਰ ਲੋਹੀਆ ਆਦਿ ਸਭੇ ਉਸ ਕਾਂਗਰਸ ਸੋਸ਼ਲਿਸਟ ਪਾਰਟੀ ਵਿੱਚ ਸਰਗਰਮ ਸਨ।

ਉਹ ਸਨ ਦਿਨ ਜਦੋਂ ਕਮਿਊਨਿਸਟ ਇੰਟਰਨੈਸ਼ਨਲ ਦੇ ਜਨਰਲ ਸਕੱਤਰ ਗਿਓਰਗੀ ਦਮਿਤਰੋਵ ਨੇ ਮੁਸੋਲਿਨੀ ਤੇ ਹਿਟਲਰ ਦੀ ਫ਼ਾਸ਼ਿਸ਼ਟ ਕਾਂਗ ਵਿਰੁੱਧ ਸੰਸਾਰ ਭਰ ਦੇ ਸਭ ਸੋਸ਼ਲਿਸਟਾਂ, ਕਮਿਊਨਿਸਟਾਂ ਤੇ ਜਮਹੂਰੀਅਤ ਪਸੰਦਾਂ ਵੱਲੋਂ ਸਾਂਝਾ ਮੁਹਾਜ਼ ਉਸਾਰਨ ਦਾ ਪ੍ਰਸਤਾਵ ਸਾਹਮਣੇ ਲਿਆਂਦਾ ਸੀ। ਭਾਰਤ ਵਿੱਚ ਉਸੇ ਦੇ ਪ੍ਰਭਾਵ ਅਧੀਨ ਕਮਿਊਨਿਸਟਾਂ ਤੇ ਸੋਸ਼ਲਿਸਟਾਂ ਦੇ ਭਰਾਤਰੀ ਸੰਬੰਧ ਉਸਰੇ-ਉੱਭਰੇ। ਇਸੇ ਵਾਤਾਵਰਣ ਵਿੱਚ ਜਾਰੀ ਹੋਇਆ

'ਨੈਸ਼ਨਲ ਫਰੰਟ' ਨਾਮੀ ਕਮਿਊਨਿਸਟ ਪਾਰਟੀ ਦਾ ਉਹ ਸਪਤਾਹਿਕ ਜਿਸ ਦਾ ਐਡੀਟਰ ਤਾਂ ਪੀ ਸੀ ਜੋਸ਼ੀ ਸੀ, ਪਰ ਪਹਿਲੇ ਪੰਨੇ ਉੱਤੇ ਅਕਸਰ ਜੋਸ਼ੀ ਤੇ ਜੈ ਪ੍ਰਕਾਸ਼ ਦੋਹਾਂ ਦੀਆਂ ਫੋਟੋਆਂ ਛਾਪ ਕੇ ਉਹ ਲੇਖ ਪ੍ਰਕਾਸ਼ਤ ਕੀਤੇ ਜਾਂਦੇ, ਜਿਹੜੇ ਲਿਖਦਾ ਤਾਂ ਪੀ ਸੀ ਜੋਸ਼ੀ, ਪਰ ਛਪਦੇ ਜੈ ਪ੍ਰਕਾਸ਼ ਤੇ ਜੋਸ਼ੀ ਦੋਵਾਂ ਦੇ ਨਾਂਵਾਂ ਹੇਠ, ਅਤੇ ਰੂਪਮਾਨ ਕਰਦੇ ਕਮਿਊਨਿਸਟਾਂ ਤੇ ਸੋਸ਼ਲਿਸਟਾਂ ਦੀ ਸਾਂਝੀ ਸੋਚ ਨੂੰ।

ਕਾਂਗਰਸ ਸੋਸ਼ਲਿਸਟ ਪਾਰਟੀ ਕਾਂਗਰਸ ਵਿੱਚ ਹੁੰਦਿਆਂ ਹੋਇਆਂ ਹੀ ਖੱਬੀ ਸੋਚ ਵਾਲਿਆਂ ਦਾ ਸਾਂਝਾ ਪਿੜ ਬਣੀ। ਇਸ ਸਾਂਝੇ ਉੱਦਮ ਦਾ ਪ੍ਰਭਾਵ ਕਾਂਗਰਸ ਦੇ ਉਸ ਲਖਨਊ ਸੰਮੇਲਨ ਦੇ ਪ੍ਰਧਾਨਗੀ ਭਾਸ਼ਣ ਵਿੱਚ ਉੱਘੜ ਕੇ ਸਾਹਮਣੇ ਆਇਆ, ਜਿਹੜਾ ਦਿੱਤਾ ਸੀ ਜਵਾਹਰ ਲਾਲ ਨਹਿਰੂ ਨੇ ਦੂਜੀ ਵਾਰ ਕਾਂਗਰਸ ਦਾ ਪ੍ਰਧਾਨ ਚੁਣਿਆ ਜਾਣ ਉਪਰੰਤ, ਪਰ ਆਖਣ ਵਾਲੇ ਆਖਣ ਲੱਗ ਪਏ ਸਨ ਕਿ ਮੋਹਰ-ਛਾਪ ਇਸ ਉੱਤੇ ਦਮਿਤਰੋਵ ਦੇ ਸਾਂਝੇ ਫਰੰਟ ਦੇ ਸੰਕਲਪ ਦੀ ਹੀ ਲੱਭਦੀ ਹੈ। ਇਹੋ ਨਹੀਂ, ਕੁਝ ਕੁ ਲੋਕ ਤਾਂ ਹੋਰ ਅੱਗੇ ਜਾ ਕੇ ਇਹ ਵੀ ਆਖਦੇ ਸਨ ਕਿ ਭਾਸ਼ਣ ਲਿਖਣ ਵੇਲੇ ਜਵਾਹਰ ਲਾਲ ਨੇ ਦਮਿਤਰੋਵ ਨਾਲ ਸਿੱਧਾ ਸੰਪਰਕ ਬਣਾ ਰੱਖਿਆ ਸੀ। ਜਵਾਹਰ ਲਾਲ ਨਹਿਰੂ ਨੇ ਲਖਨਊ ਵਿੱਚ ਪ੍ਰਧਾਨਗੀ ਸੰਭਾਲਣ ਪਿੱਛੋਂ ਆਪਣਾ ਜਿਹੜਾ ਸਕੱਤਰੇਤ ਬਣਾਇਆ, ਅਲਾਹਾਬਾਦ ਦੇ ਸਵਰਾਜ ਭਵਨ ਵਿੱਚ ਕੇਂਦਰੀ ਦਫ਼ਤਰ ਸੰਭਾਲਣ ਵਾਲਾ, ਉਸ ਦੇ 9 ਮੈਂਬਰਾਂ ਵਿੱਚੋਂ ਰਾਮ ਮਨੋਹਰ ਲੋਹੀਆਂ ਤੇ ਮੀਨੂ ਮਸਾਨੀ ਨੂੰ ਛੱਡ ਕੇ (ਜਿਹੜਾ ਟਾਟਿਆਂ ਦੇ ਪਰਵਾਰ ਵਿੱਚੋਂ ਆਇਆ ਸੀ ਤੇ ਕੁਝ ਸਮਾਂ ਪਾ ਕੇ ਸਿਆਸਤ ਤੋਂ ਕਿਨਾਰਾਕਸ਼ੀ ਕਰ ਉਸੇ ਪਰਵਾਰ ਵਿੱਚ ਸਮਾਈ ਕਰ ਗਿਆ), ਨਾਮਵਰ ਖੱਬੇ-ਪੱਖੀ ਵੀ ਬਾਕੀ ਸਾਰੇ ਉਹ ਕਮਿਊਨਿਸਟ ਹੀ ਸਨ, ਜਿਹੜੇ ਆਪੋ-ਆਪਣੇ ਖੇਤਰਾਂ ਵਿੱਚ ਵੱਡੀ ਪ੍ਰਸਿੱਧੀ ਦੇ ਪਾਤਰ ਬਣੇ। ਪ੍ਰਸਿੱਧ ਇਤਿਹਾਸਕਾਰ ਤੇ ਲੋਹੜੇ ਦੀ ਰਵਾਨੀ ਵਾਲਾ ਭਾਸ਼ਣਕਾਰ ਡਾ. ਮੁਹੰਮਦ ਅਸ਼ਰਫ਼ ਵੀ ਉਨ੍ਹਾਂ 'ਚ ਸਾਮਲ ਸੀ, ਹੈਦਰਾਬਾਦ, ਸਿੰਧ ਦੇ ਵੱਡੇ ਪੁਲਸੀ ਅਫ਼ਸਰ ਦਾ ਪੈਰਿਸ ਪੜ੍ਹਿਆ ਪੁੱਤਰ ਡਾ. ਜ਼ੈੱਡ ਏ ਅਹਿਮਦ ਵੀ ਅਤੇ ਹੋਰ ਨਾਮਵਰ ਖੱਬੇ-ਪੱਖੀ ਵੀ।

ਮੇਰਠ ਜੇਲ੍ਹ ਤੋਂ ਰਿਹਾਈਆਂ ਉਪਰੰਤ ਅੰਦਰਲੇ ਤੇ ਬਾਹਰਲੇ ਸਾਰੇ ਕਮਿਊਨਿਸਟਾਂ ਨੇ ਆਪਣੇ ਇੱਕ ਨੀਮ ਗੁਪਤ ਸੰਮੇਲਨ ਵਿੱਚ ਪੀ ਸੀ ਜੋਸ਼ੀ ਨੂੰ ਹੀ ਪਾਰਟੀ ਦਾ ਜਨਰਲ ਸਕੱਤਰ ਚੁਣਿਆ ਸੀ। ਅੱਗੋਂ ਜਾ ਕੇ ਜਦੋਂ ਕਮਿਊਨਿਸਟ ਪਾਰਟੀ ਖੁੱਲ੍ਹ ਕੇ ਕੰਮ ਕਰਨ ਲੱਗੀ ਤਾਂ ਪਤਾ ਲੱਗਾ ਕਿ ਗੋਪਾਲਨ, ਅਛੂਤਾ ਮੈਨਨ, ਨੰਬੂਦਰੀਪਾਦ, ਜੀਵਾਨੰਦਮ, ਪੀ. ਰਾਮਾ ਮੂਰਤੀ ਆਦਿ ਦੱਖਣੀ ਪ੍ਰਾਂਤਾਂ ਦੇ ਕਾਂਗਰਸ ਦੇ ਸੂਬਾਈ ਪੱਧਰ ਦੇ ਅਹੁਦੇਦਾਰ ਵੀ ਅਤੇ ਉੱਤਰੀ ਭਾਰਤ ਦੇ ਬਹੁਤੇ ਸੋਸ਼ਲਿਸਟ ਵੀ ਅਸਲ ਵਿੱਚ ਕਮਿਊਨਿਸਟ ਪਾਰਟੀ ਦੇ ਕਾਰਜ ਕਰਤਾ ਹੀ ਸਨ। ਅਤੇ ਇਹ ਕਮਿਊਨਿਸਟਾਂ ਤੇ ਸੋਸ਼ਲਿਸਟਾਂ ਦਾ ਕਾਂਗਰਸ ਉੱਤੇ ਪ੍ਰਭਾਵ ਹੀ ਸੀ ਜਿਸ ਨੇ ਹਰੀਪੁਰ ਦੇ ਕੁੱਲ ਹਿੰਦ ਸੰਮੇਲਨ ਵੇਲੇ ਗਾਂਧੀ ਜੀ ਦੇ ਉਮੀਦਵਾਰ ਪੱਟਾਭੀ ਸੀਤਾ ਰਮੱਈਆ ਨੂੰ ਸੁਭਾਸ਼ ਚੰਦਰ ਬੋਸ ਹੱਥੋਂ ਹਾਰ ਦੁਆਈ ਸੀ।

ਜੰਗ ਦੇ ਸ਼ੁਰੂ ਦੇ ਦੌਰ ਵਿੱਚ ਕਮਿਊਨਿਸਟਾਂ ਤੇ ਸੋਸ਼ਲਿਸਟਾਂ ਦੀ ਸਾਂਝ ਟੁੱਟਣਾ ਤੇ ਅੱਗੇ ਜਾ ਕੇ ਸੋਸ਼ਲਿਸਟਾਂ ਵੱਲੋਂ ਉਸ ਨੂੰ ਦੁਸ਼ਮਣੀ ਦੀ ਹੱਦ ਤੱਕ ਪਹੁੰਚਾ ਦੇਣਾ ਆਦਿ ਅਜਿਹੀਆਂ ਗੱਲਾਂ ਹਨ ਜਿਨ੍ਹਾਂ ਦੇ ਵਿਸਥਾਰ ਵਿੱਚ ਇੱਥੇ ਜਾਣ ਦੀ ਲੋੜ ਨਹੀਂ। 1942 ਦੇ ਗਾਂਧੀ ਜੀ ਦੇ

'ਕਰੋ ਜਾਂ ਮਰੋ' ਵਾਲੇ ਪੈਂਤੜੇ ਕਾਰਨ ਉਹ ਆਪ ਤਾਂ ਗ੍ਰਿਫ਼ਤਾਰ ਹੋ ਕੇ ਪੂਨੇ ਦੇ ਆਗਾ ਖਾਨ ਪੈਲੇਸ ਵਿੱਚ ਪਹੁੰਚ ਗਏ, ਕਾਂਗਰਸ ਵਰਕਿੰਗ ਕਮੇਟੀ ਦੇ ਬਾਕੀ ਸਾਰੇ ਆਗੂ ਮਹਾਰਾਸ਼ਟਰ ਦੇ ਅਹਿਮਦ ਨਗਰ ਦੇ ਕਿਲੇ ਵਿੱਚ ਬੰਦੀ ਬਣਾ ਦਿੱਤੇ ਗਏ। ਪਰ ਲਹਿਰ 42 ਦੇ ਸੋਸ਼ਲਿਸਟਾਂ ਦੇ ਹੱਥਾਂ ਵਿੱਚ ਆ ਜਾਣ ਉਪਰੰਤ ਕਮਿਊਨਿਸਟਾਂ ਨੂੰ ਦੇਸ ਦੇ ਗੱਦਾਰ ਤੇ ਬਰਤਾਨਵੀ ਰਾਜ ਦੇ ਪਿੱਠੂ ਆਖ ਕੇ ਉਨ੍ਹਾਂ ਵਿਰੁੱਧ ਜਿਹੜਾ ਵਿਹੁਲਾ ਪ੍ਰਚਾਰ ਕੀਤਾ ਗਿਆ, ਉਸ ਨੇ ਕਮਿਊਨਿਸਟਾਂ ਤੇ ਸੋਸ਼ਲਿਸਟਾਂ ਵਿਚਕਾਰ ਸਦੀਵੀ ਲਕੀਰ ਖਿੱਚ ਦਿੱਤੀ। ਉਸ ਪਿੱਛੋਂ ਉਹ ਕਿਹੜਾ ਕੁਫ਼ਰ ਹੈ ਜਿਹੜਾ ਕਮਿਊਨਿਸਟਾਂ ਵਿਰੁੱਧ ਨਾ ਤੋਲਿਆ ਗਿਆ ? ਅਤੇ ਕਿਹੜੇ ਭੜਕਾਹਟ ਭਰੇ ਲਾਂਛਣ ਨਾ ਲਾਏ ਗਏ ਕਮਿਊਨਿਸਟ ਪਾਰਟੀ ਦੇ ਖਿਲਾਫ਼ ਇਨ੍ਹਾਂ ਸੋਸ਼ਲਿਸਟ ਭਾਈਆਂ ਵੱਲੋਂ ?

ਤੇ ਇਹੋ ਵੇਲਾ ਸੀ, ਜਿਸ ਵਿੱਚ ਪੀ ਸੀ ਜੋਸ਼ੀ ਦੀ ਪ੍ਰਤਿਭਾ ਸਭ ਤੋਂ ਵੱਧ ਵਿਗਸੀ, ਫਲੀ-ਫੁੱਲੀ। ਸਤੰਬਰ 1939 ਵਿੱਚ ਦੂਜੀ ਸੰਸਾਰ ਜੰਗ ਛਿੜਨ ਦੀ ਘੜੀ ਤੋਂ ਕਮਿਊਨਿਸਟ ਪਾਰਟੀ ਨੇ ਪੈਂਤੜਾ ਇਹ ਮੱਲ ਰੱਖਿਆ ਸੀ ਕਿ ਇੱਕ ਪਾਸੇ ਅੰਗਰੇਜ਼ਾਂ ਫਰਾਂਸੀਸੀਆਂ ਤੇ ਦੂਜੇ ਪਾਸੇ ਮੁਸੋਲਿਨੀ ਦੇ ਦੇਸ ਇਟਲੀ ਤੇ ਹਿਟਲਰ ਦੇ ਜਰਮਨੀ ਦੀ ਲੜਾਈ ਦੇ ਸਾਮਰਾਜੀ ਧਿਰਾਂ ਵਿਚਕਾਰ ਲੜਾਈ ਹੈ, ਇਸ ਲਈ ਲੋਕ ਹਿਤੈਸ਼ੀ ਧਿਰਾਂ ਨੂੰ ਚਰਚਿਲ ਤੇ ਦਲੇਦੀਅਰ ਵਾਲੀ ਧਿਰ ਵਿਰੁੱਧ ਸਿੱਧੀ ਸਾਹਵੀਂ ਲੋਕ ਲਹਿਰ ਉਭਾਰਨੀ ਚਾਹੀਦੀ ਹੈ। ਪਰ ਜਦੋਂ ਜੂਨ 1941 ਵਿੱਚ ਹਿਟਲਰ ਨੇ ਸਾਰੇ ਯੋਰਪ ਉੱਤੇ ਕਬਜ਼ਾ ਜਮਾਉਣ ਪਿੱਛੋਂ ਸੋਵੀਅਤ ਯੂਨੀਅਨ ਵਿਰੁੱਧ ਜੰਗ ਛੇੜ ਦਿੱਤੀ, ਸਮੁੱਚੇ ਕੌਮਾਂਤਰੀ ਹਾਲਾਤ ਦੀ ਹਾਥ ਰੱਖਣ ਵਾਲਿਆਂ ਸਭਨਾਂ ਨੀਤੀਵਾਨਾਂ ਨੇ ਇਹ ਹਕੀਕਤ ਪਛਾਣ ਲਈ ਕਿ ਜੰਗ ਦਾ ਖਾਸਾ ਬੁਨਿਆਦੀ ਤੌਰ 'ਤੇ ਬਦਲ ਗਿਆ ਹੈ। ਉਨ੍ਹਾਂ ਦੀ ਸੋਚ ਬਣ ਗਈ ਕਿ ਜੇ ਹੁਣ ਸੋਵੀਅਤ ਰੂਸ ਹਿਟਲਰੀਆਂ ਦੀ ਯਲਗਾਰ ਨੂੰ ਥੰਮ੍ਹ ਨਾ ਸਕਿਆ ਤਾਂ ਚੀਨ ਨੇ ਵੀ ਜਪਾਨ ਹੱਥੋਂ ਹਾਰ ਜਾਣਾ ਹੈ। ਅਤੇ ਜੇ ਨਾ ਬਚਿਆ ਸੋਵੀਅਤ ਇਨਕਲਾਬ ਤੇ ਨਾ ਹੀ ਚੀਨੀ ਲੋਕਾਂ ਦਾ ਅਜ਼ਾਦੀ ਦਾ ਸੰਗਰਾਮ ਤਾਂ ਸਮੁੱਚੇ ਸੰਸਾਰ ਉੱਤੇ ਫਾਸ਼ਿਜ਼ਮ ਦੀ ਕਾਲੀ-ਬੋਲੀ ਰਾਤ ਪੈ ਜਾਣੀ ਹੈ। ਇਹਨਾਂ ਹਾਲਾਤ ਵਿੱਚ ਸਭ ਫ਼ਾਸ਼ਿਸ਼ਟ-ਵਿਰੋਧੀ ਸ਼ਕਤੀਆਂ ਦੀ ਲਾਮਬੰਦੀ ਲਾਜ਼ਮੀ ਹੈ। ਉਦੋਂ ਕਿਉਂਕਿ ਬਰਤਾਨੀਆ ਦਾ ਚਰਚਿਲ ਪਹਿਲੋਂ ਹੀ ਹਿਟਲਰ ਨਾਲ ਵਾਰਾ ਲੈ ਰਿਹਾ ਸੀ, ਨਾ ਉਸ ਨੂੰ ਤੇ ਨਾ ਹੀ ਅਮਰੀਕਾ ਦੇ ਪ੍ਰਧਾਨ ਰੂਜ਼ਵੈਲਟ ਨੂੰ ਫਾਸ਼ਿਸ਼ਟਾਂ ਤੇ ਜਪਾਨ ਦੇ ਜੰਗੀ ਲਾਣਾਂ ਵਿਰੁੱਧ ਗਠਬੰਧਨ ਤੋਂ ਬਾਹਰ ਰੱਖਿਆ ਜਾ ਸਕਦਾ ਹੈ। ਇਹਨਾਂ ਲੋਕਾਂ ਦੀ ਸੋਚ ਇਹ ਬਣਦੀ ਸੀ ਕਿ ਜੇ ਸੋਵੀਅਤ ਯੂਨੀਅਨ ਤੇ ਚੀਨ ਵਾਲੀ ਧਿਰ ਜਿੱਤ ਗਈ ਤਾਂ ਅੰਗਰੇਜ਼ੀ ਸਾਮਰਾਜ ਦੀਆਂ ਨੀਹਾਂ ਵੀ ਪੋਲੀਆਂ ਹੋ ਜਾਣੀਆਂ ਹਨ ਅਤੇ ਬਸਤੀਵਾਦ ਦਾ ਹੋਰ ਥਾਈਂ ਵੀ ਭੋਗ ਪੈ ਜਾਣਾ ਹੈ।

ਬਾਹਰਲੇ ਦੇਸਾਂ ਦੇ ਕਮਿਊਨਿਸਟਾਂ ਨੇ ਵੀ ਤੇ ਜੇਲ੍ਹਾਂ ਵਿੱਚ ਬੈਠੇ ਡਾਂਗੇ, ਅਜੈ ਘੋਸ਼ ਤੇ ਘਾਟੇ ਆਦਿ ਨੇ ਵੀ ਜੰਗ ਦੇ ਖਾਸੇ ਵਿੱਚ ਆਈ ਇਸ ਸਿਫਤੀ ਤਬਦੀਲੀ ਨੂੰ ਪਛਾਣ ਲਿਆ ਅਤੇ ਉਨ੍ਹਾਂ ਹਰ ਹੀਲਾ ਵਰਤ ਕੇ ਆਪਣੇ ਵਿਚਾਰ ਭਾਰਤੀ ਕਮਿਊਨਿਸਟ ਪਾਰਟੀ ਦੇ ਬਾਹਰਲੇ ਆਗੂਆਂ ਤੱਕ ਵੀ ਪੁਚਾਏ ਤੇ ਦੂਜੇ ਦੇਸਾਂ ਦੇ ਅੱਗੇ-ਵਧੂਆਂ ਤੱਕ ਵੀ। ਨਿਰਣਾ ਭਾਵੇਂ ਉਨ੍ਹਾਂ ਦਾ ਸਹੀ ਸੀ, ਪਰ ਇਸ ਦੀ ਪੂਰੀ ਸਮਝ ਬਾਹਰਲਿਆਂ ਕਾਮਰੇਡਾਂ ਨੂੰ ਉਦੋਂ ਹੀ ਪਈ ਜਦੋਂ ਦਸੰਬਰ ਵਿੱਚ ਪਰਲ ਹਾਰਬਰ ਦੀ ਬੰਦਰਗਾਹ ਉੱਤੇ ਹਮਲਾ ਕਰ ਕੇ ਜਪਾਨ ਨੇ

ਅਮਰੀਕੀ ਸਮੁੰਦਰੀ ਬੇੜੇ ਦੀ ਵੱਡੀ ਤਬਾਹੀ ਕਰ ਦਿੱਤੀ ਅਤੇ ਅਮਰੀਕਾ ਆਪ ਇਤਿਹਾਦੀਆਂ ਦੇ ਪੱਖ ਵਿੱਚ ਜੰਗ ਅੰਦਰ ਕੁੱਦ ਪਿਆ।

ਕਾਮਰੇਡ ਜੋਸ਼ੀ ਅੰਗਰੇਜ਼ ਸਾਮਰਾਜ ਵਿਰੁੱਧ ਸਿੱਧੀ-ਸਾਹਵੀਂ ਟੱਕਰ ਦੀ ਜਿਸ ਪਾਲਿਸੀ ਉੱਤੇ ਸਤੰਬਰ 1939 ਤੋਂ ਚੱਲ ਰਿਹਾ ਸੀ, ਉਸ ਤੋਂ ਕਿਨਾਰਾ ਕਰਨ ਵਿੱਚ ਉਸ ਨੂੰ ਕੋਈ 6 ਮਹੀਨੇ ਲੱਗ ਗਏ। ਪਰ ਜਦੋਂ ਹਾਲਾਤ ਦਾ ਨਵਾਂ ਤੇ ਨਿਰਣਈ ਮੋੜ ਉਸ ਦੀ ਸਮਝ ਦਾ ਹਿੱਸਾ ਬਣ ਗਿਆ, ਉਸ ਨੇ ਇਸ ਨੂੰ ਪ੍ਰਚਾਰਨ-ਪ੍ਰਸਾਰਨ ਵਿੱਚ ਆਪਣੀ ਸਾਰੀ ਸਿਆਸੀ ਜਥੇਬੰਦਕ ਯੋਗਤਾ ਲਾ ਦਿੱਤੀ ਕਿ ਅਸਲ ਕੰਮ ਹਿਟਲਰ, ਮੁਸੋਲੀਨੀ ਤੇ ਟੋਜੋ ਤਿੱਕੜੀ ਨੂੰ ਭਾਂਜ ਦੇਣਾ ਹੈ। ਕਮਿਊਨਿਸਟ ਪਾਰਟੀ ਤੋਂ ਇਲਾਵਾ ਕਾਂਗਰਸ ਵਿਚਲੇ ਸ੍ਰੀ ਰਾਜਾ ਗੋਪਾਲਾਚਾਰੀਆ ਵਰਗੇ ਦੀਰਘ ਸੋਚ ਵਾਲੇ ਆਗੂ ਵੀ ਇਸੇ ਸਿੱਟੇ ਉੱਤੇ ਪਹੁੰਚ ਗਏ ਸਨ ਅਤੇ ਜਪਾਨ ਦੇ ਕਲਕੱਤੇ ਉੱਤੇ ਹੋਏ ਹਵਾਈ ਹਮਲੇ ਨੇ ਹੋਰਨਾਂ ਦੀਆਂ ਅੱਖਾਂ ਵੀ ਖੋਲ੍ਹ ਦਿੱਤੀਆਂ। ਜਵਾਹਰ ਲਾਲ ਨਹਿਰੂ ਕੌਮਾਂਤਰੀ ਅਵੱਸਥਾ ਨੇ ਸਿਆਣਨ-ਪਛਾਣਨ ਵਿੱਚ ਤਾਂ ਕਿਸੇ ਤੋਂ ਪਿੱਛੇ ਨਹੀਂ ਸੀ, ਪਰ ਗਾਂਧੀ ਜੀ ਦੀ ਸੋਚ ਤੇ ਪਹੁੰਚ ਨਾਲ ਖੁੱਲ੍ਹੀ ਟੱਕਰ ਲੈਣ ਤੋਂ ਉਹ ਸਦਾ ਗੁਰੇਜ਼ ਕਰਦਾ ਆਇਆ ਸੀ। ਉਹ ਅਜੀਬ ਦਵੰਦ ਦਾ ਸ਼ਿਕਾਰ ਹੋ ਗਿਆ। ਅੰਦਰਖਾਤੇ ਉਹ ਗਾਂਧੀ ਜੀ ਨੂੰ ਕੌਮਾਂਤਰੀ ਹਕੀਕਤਾਂ ਸਮਝਾਉਣ ਦਾ ਯਤਨ ਵੀ ਕਰਦਾ ਰਿਹਾ ਪਰ ਬਾਹਰ ਉਨ੍ਹਾਂ ਨਾਲੋਂ ਖੁੱਲ੍ਹ ਕੇ ਵਖਰੇਵੇਂ ਵਾਲਾ ਰਾਹ ਮੱਲਣ ਤੋਂ ਪਾਸਾ ਹੀ ਵੱਟਦਾ ਰਿਹਾ।

ਇਹ ਸੀ ਪਿਛੋਕੜ ਜਿਸ ਵਿੱਚ ਅਗਸਤ 1942 ਵਾਲਾ ਕੁਲ ਹਿੰਦ ਕਾਂਗਰਸ ਕਮੇਟੀ ਦਾ ਸਮਾਗਮ ਬੰਬਈ ਵਿੱਚ ਹੋਇਆ। ਆਰ ਡੀ ਭਾਰਦਵਾਜ, ਸਰਦੇਸਾਈ, ਸੋਹਣ ਸਿੰਘ ਜੋਸ਼, ਨਵਾਬਜ਼ਾਦਾ ਮਹਿਮੂਦ ਅਲੀ ਸਮੇਤ 6 ਕਮਿਊਨਿਸਟ ਮੈਂਬਰਾਂ ਨੇ ਵੀ ਗਾਂਧੀ ਜੀ ਦੇ ਅੰਗਰੇਜ਼ਾਂ ਵਿਰੁੱਧ 'ਕਰੋ ਜਾਂ ਮਰੋ' ਦੀ ਲੜਾਈ ਛੇੜਨ ਵਾਲੇ ਮਤੇ ਦਾ ਇਸ ਸਮਾਗਮ ਵਿੱਚ ਵਿਰੋਧ ਕੀਤਾ ਅਤੇ ਸ੍ਰੀ ਰਾਜਾ ਗੋਪਾਲਾਚਾਰੀਆ ਨੇ ਵੀ। ਰਾਜਾ ਜੀ ਨੇ ਆਪਣੇ ਤਜਰਬੇ ਤੋਂ ਖੁੱਲ੍ਹ ਕੇ ਸਟੈਂਡ ਲਿਆ ਕਿ ਹੁਣ ਮੁੱਖ ਲੋੜ ਫਾਸ਼ਿਸ਼ਟ ਤਾਕਤਾਂ ਨੂੰ ਹਰਾਉਣ ਅਤੇ ਦੇਸ ਨੂੰ ਜਪਾਨੀਆਂ ਦੇ ਗਲਬੇ ਤੋਂ ਬਚਾਉਣ ਦੀ ਹੈ।

ਬੰਬਈ ਸਮਾਗਮ ਨੇ ਜਿਉਂ ਹੀ ਗਾਂਧੀ ਜੀ ਵਾਲਾ ਮਤਾ ਪਾਸ ਕੀਤਾ, ਅੰਗਰੇਜ਼ ਹਾਕਮਾਂ ਨੇ ਜਬਰ ਦੇ ਸਾਰੇ ਦਰ ਖੋਲ੍ਹ ਦਿੱਤੇ। ਵੱਡੇ ਕਾਂਗਰਸੀ ਲੀਡਰ ਤਾਂ ਸਣੇ ਗਾਂਧੀ ਜੀ, ਨਹਿਰੂ ਤੇ ਮੌਲਾਨਾ ਆਜ਼ਾਦ ਦੇ ਜਦੋਂ ਰਾਤੋਂ ਪਹਿਲਾਂ ਹੀ ਗ੍ਰਿਫ਼ਤਾਰ ਕਰ ਲਏ ਗਏ, ਜੈ ਪ੍ਰਕਾਸ਼ ਨਰਾਇਣ ਤੇ ਉਸ ਦੇ ਸੋਸ਼ਲਿਸਟ ਸਾਥੀਆਂ ਨੇ ਇਸ ਜਬਰ ਵਿਰੁੱਧ ਉੱਠੀ ਰੋਹ ਦੀ ਕਾਂਗ ਦੀ ਸਰਦਾਰੀ ਸਾਂਭ ਲਈ। ਭੰਨ-ਤੋੜ ਵੀ ਹੋਈ, ਸਰਕਾਰੀ ਜਾਇਦਾਦ ਦੀ ਸਾੜ-ਫੂਕ ਵੀ, ਵਿਸ਼ਾਲ ਜਨ ਸਮੂਹ ਵੱਲੋਂ ਕਰੜਾ ਵਿਰੋਧ ਵੀ। ਅਤੇ ਇਹਨਾਂ ਸੋਸ਼ਲਿਸਟ ਆਗੂਆਂ ਨੇ ਤਾਂ ਕਮਿਊਨਿਸਟਾਂ ਨੂੰ ਦੇਸ ਦੇ ਗੱਦਾਰ ਗਰਦਾਨ ਕੇ ਲੋਕਾਂ ਦੇ ਵਾਜਬ ਗੁੱਸੇ ਨੂੰ ਕਮਿਊਨਿਸਟ ਪਾਰਟੀ ਵਿਰੁੱਧ ਕੇਂਦਰਿਤ ਕਰਨ ਵਿੱਚ ਕੋਈ ਕਸਰ ਨਾ ਛੱਡੀ।

ਵੇਲਾ ਵੱਡੇ ਇਮਤਿਹਾਨ ਦਾ ਸੀ। ਸਾਰੇ ਦੇਸ ਵਿੱਚ ਲੋਕ-ਉਭਾਰ ਨਵੀਆਂ ਹੱਦਾਂ ਛੋਹ ਰਿਹਾ ਸੀ ਕਿ ਅੰਗਰੇਜ਼ਾਂ ਵਿਰੁੱਧ 'ਕਰੋ ਜਾਂ ਮਰੋ' ਦੇ ਗਾਂਧੀ ਜੀ ਦੇ ਹੋਕੇ ਉੱਤੇ ਫੁਲ ਚੜ੍ਹਾਏ ਜਾਣ। ਪਰ ਨਾ ਸੋਸ਼ਲਿਸਟਾਂ ਦਾ ਭੰਡੀ ਪ੍ਰਚਾਰ ਤੇ ਨਾ ਹੀ ਲੋਕਾਂ ਦਾ ਵਕਤੀ ਉਬਾਲ

ਕਮਿਊਨਿਸਟਾਂ ਨੂੰ ਆਪਣੇ ਮਿੱਥੇ ਪੈਰਾਂ ਤੋਂ ਥਿੜਕਾ ਸਕਿਆ। ਉਨ੍ਹਾਂ ਡੱਟ ਕੇ ਅੰਗਰੇਜ਼ੀ ਰਾਜ ਤੇ ਤਸ਼ੱਦਦ ਦਾ ਵੀ ਵਿਰੋਧ ਕੀਤਾ ਅਤੇ ਸਭ ਦੇਸ਼ਭਗਤ ਸ਼ਕਤੀਆਂ ਨੂੰ ਇਸ ਪਹੁੰਚ ਪਿੱਛੇ ਲਾਮਬੰਦ ਕਰਨ ਦਾ ਵੀ ਝੰਡਾ ਚੁੱਕਿਆ ਕਿ ਇਸ ਵੇਲੇ ਲੋੜਾਂ ਦੀ ਲੋੜ ਫ਼ਾਸ਼ਿਸ਼ਟ ਤਾਕਤਾਂ ਨੂੰ ਭਾਂਜ ਦੇਣ ਦੀ ਹੈ, ਕਿਉਂਕਿ ਜੇ ਮੁਸੋਲੀਨੀ ਹਿਟਲਰ ਤੇ ਟੋਜੋ ਹਾਰ ਗਏ ਤਾਂ ਨਾ ਸਿਰਫ਼ ਰੂਸ ਦਾ ਇਨਕਲਾਬ ਤੇ ਚੀਨ ਦੀ ਆਜ਼ਾਦੀ ਬਚ ਜਾਣਗੇ, ਸਗੋਂ ਥਾਂ ਪੁਰ ਥਾਂ ਜਮਹੂਰੀਅਤ ਤੇ ਅਜ਼ਾਦੀ ਦੀਆਂ ਤਾਕਤਾਂ ਦੀ ਚੜ੍ਹਤ ਬਣ ਜਾਵੇਗੀ। ਪਰ ਜੇ ਫ਼ਾਸ਼ਿਸ਼ਟ ਧੜਾ ਜਿੱਤ ਗਿਆ ਤਾਂ ਮਨੁੱਖਤਾ ਦਾ ਭਵਿੱਖ ਅੰਧਕਾਰ ਵਿੱਚ ਡੁੱਬ ਜਾਏਗਾ।

ਅਤੇ ਇਹ ਸਨ ਹਾਲਾਤ ਜਿਨ੍ਹਾਂ ਵਿੱਚ ਇੱਕ ਅਜਬ ਕੌਤਕ ਵੇਖਣ ਵਿੱਚ ਆਇਆ। ਇੱਕ ਪਾਸੇ ਕਮਿਊਨਿਸਟ ਕਾਰਕੁਨ ਲੋਕਾਂ ਦੇ ਕ੍ਰੋਧ ਦਾ ਨਿਸ਼ਾਨਾ ਬਣ ਰਹੇ ਸਨ ਤੇ ਦੂਜੇ ਪਾਸੇ ਦੇਸ ਭਰ ਦੇ ਬੁੱਧੀਜੀਵੀ ਕਮਿਊਨਿਸਟਾਂ ਦੀ ਇੱਕੋ ਸਮੇਂ ਫਾਸ਼ਿਸ਼ਟਾਂ ਵਿਰੁੱਧ ਵੀ ਲੜਨ ਤੇ ਸਾਮਰਾਜੀ ਜਬਰ ਨੂੰ ਵੀ ਪਛਾੜਨ ਦੀ ਉਸ ਨੀਤੀ ਦਾ ਸਮਰਥਨ ਕਰ ਰਹੇ ਸਨ ਜਿਸ ਦਾ ਆਗੂ ਪੀ ਸੀ ਜੋਸ਼ੀ ਸੀ। ਸਮਰਥਨ ਇਹ ਏਨਾ ਭਰਪੂਰ ਸੀ ਕਿ ਜਿਹੜਾ ਕੋਈ ਵੀ ਆਪਣੇ ਆਪ ਨੂੰ ਬੁੱਧੀਮਾਨ ਸਮਝਦਾ ਸੀ, ਜਾਂ ਸੂਝਵਾਨ ਹੋਣ ਦਾ ਦਾਅਵੇਦਾਰ ਸੀ, ਉਹ ਹਰ ਦੂਜੇ ਨੂੰ ਇਹ ਦਸਣ ਵਿੱਚ ਉਚੇਚੀ ਖੁਸ਼ੀ ਮਹਿਸੂਸ ਕਰਦਾ ਸੀ ਕਿ ਉਹ ਪੀ ਸੀ ਜੋਸ਼ੀ ਦੇ ਵਿਚਾਰਾਂ ਦਾ ਅਨੁਯਾਈ ਹੈ। ਇਹ ਸਾਰਾ ਬੁੱਧੀਜੀਵੀ ਵਰਗ ਉਨ੍ਹਾਂ ਔਖੇ ਮਹੀਨਿਆਂ ਵਿੱਚ ਹੋਰ ਵੀ ਪ੍ਰਤੱਖ ਰੂਪ ਵਿੱਚ ਕਮਿਊਨਿਸਟ ਪਾਰਟੀ ਨਾਲ ਆਣ ਖਲੋਤਾ ਜਿਨ੍ਹਾਂ ਵਿੱਚ ਕਮਿਊਨਿਸਟਾਂ ਨੂੰ ਛੱਡਣਾ-ਭੰਡਣਾ ਹੀ ਨਹੀਂ, ਸਗੋਂ ਕੁੱਟ-ਕੁਟਾਪੇ ਦਾ ਸ਼ਿਕਾਰ ਬਣਾਉਣਾ ਵੀ ਜੈ ਪ੍ਰਕਾਸ਼ ਨਰਾਇਣ ਵਰਗੇ ਦੇ ਚੇਲੇ ਫ਼ਖ਼ਰ ਸਮਝਦੇ ਸਨ।

ਅਤੇ ਇਹ ਕੌਤਕ ਐਵੇਂ ਨਹੀਂ ਸੀ ਵਾਪਰਿਆ। 1936 ਵਿੱਚ ਸੱਜਾਦ ਜ਼ਹੀਰ ਦੇ ਇੰਗਲੈਂਡ ਮੁੜਨ ਉਪਰੰਤ ਉਸ ਦੀ ਪਹਿਲ ਉੱਤੇ ਬਣਾਈ ਗਈ ਸੀ ਦੇਸ ਭਰ ਦੇ ਲੇਖਕਾਂ ਦੀ ਜਥੇਬੰਦੀ 'ਇੰਡੀਅਨ ਪ੍ਰੋਗਰੈਸਿਵ ਰਾਈਟਰਜ਼ ਐਸੋਸੀਏਸ਼ਨ (ਆਈ ਪੀ ਡਬਲਿਊ ਏ) ਜਿਸ ਦਾ ਪ੍ਰਧਾਨ ਮੁਣਸ਼ੀ ਪ੍ਰੇਮ ਚੰਦ ਨੂੰ ਚੁਣਿਆ ਗਿਆ ਸੀ ਤੇ ਜਨਰਲ ਸਕੱਤਰ ਕਾਮਰੇਡ ਸੱਜਾਦ ਨੂੰ। ਉਸ ਨਾਲ ਜੁੜ ਗਏ ਭਾਰਤ ਦੇ ਸਾਰੇ ਬੁੱਧੀਜੀਵੀ, ਉਨ੍ਹਾਂ ਵਿੱਚ ਰਾਹੁਲ ਸੰਕਰਤਾਇਨ ਵਰਗੇ ਦਾਰਸ਼ਨਿਕਾ ਤੋਂ ਲੈ ਕੇ ਹੋਰ ਤੋਂ ਹੋਰ ਸਾਹਿਤਕਾਰ ਤੇ ਰੰਗ-ਕਰਮੀ ਹੋਰ ਲੋਕ ਰਲਦੇ ਗਏ। ਜਦੋਂ ਇਸ ਦੀ ਲਾਹੌਰ ਵਾਲੀ ਸ਼ਾਖਾ ਬਣੀ, ਮੈਨੂੰ ਯਾਦ ਹੈ ਕਿ ਅਬਦੁਲ ਰਹਿਮਾਨ ਚੁਗਤਾਈ ਵਰਗੇ ਪ੍ਰਸਿੱਧ ਚਿੱਤਰਕਾਰ ਤੋਂ ਲੈ ਕੇ ਸੰਤ ਸਿੰਘ ਸੇਖੋਂ ਵਰਗੇ ਉੱਠਦੇ ਪੰਜਾਬੀ ਸਾਹਿਤਕਾਰ ਉਸ ਵਿੱਚ ਆਣ ਇਕੱਠੇ ਹੋਏ ਸਨ। ਕ੍ਰਿਸ਼ਨ ਚੰਦਰ, ਰਾਜਿੰਦਰ ਸਿੰਘ ਬੇਦੀ, ਉਪਿੰਦਰ ਨਾਥ ਅਸ਼ਕ, ਸਾਹਿਰ ਲੁਧਿਆਣਵੀ, ਮਖਦੂਮ ਮੁਹੱਈਉਦੀਨ, ਮਜਰੂਹ ਸੁਲਤਾਨਪੁਰੀ, ਕੈਫ਼ੀ ਆਜ਼ਮੀ, ਸਰਦਾਰ ਜਾਫ਼ਰੀ ਅਤੇ ਹੋਰ ਤਾਂ ਹੋਰ ਫ਼ੈਜ ਅਹਿਮਦ ਫੈਜ਼ ਵੀ ਸਾਰੇ ਦੇ ਸਾਰੇ ਜੋਸ਼ੀ ਦੀ ਚੜ੍ਹਤ ਦੇ ਉਹਨੀਂ ਦਿਨੀਂ ਜਾ ਕਮਿਊਨਿਸਟ ਪਾਰਟੀ ਦੇ ਪੰਧ-ਸਾਥੀ ਸਨ, ਜਾਂ ਫਿਰ ਮੈਂਬਰ।

ਕਾਮਰੇਡ ਪੀ ਸੀ ਜੋਸ਼ੀ ਦੀ ਛਤਰ ਛਾਇਆ ਹੇਠ ਹੀ ਅੱਗੋਂ ਜਾ ਕੇ ਉਹ ਇੰਡੀਅਨ ਪੀਪਲਜ਼ ਥੀਏਟਰ ਐਸੋਸੀਏਸ਼ਨ (ਇਪਟਾ) ਹੋਂਦ ਵਿੱਚ ਆਈ ਸੀ ਜਿਸ ਨੇ ਸਾਰੇ ਦੇਸ ਵਿੱਚ

ਆਪਣੀਆਂ ਧੁੱਮਾਂ ਪਾ ਦਿੱਤੀਆਂ। ਕਲਾਕਾਰਾਂ ਨੂੰ ਪਾਰਟੀ ਨਾਲ ਬੰਨ੍ਹਣ ਦਾ ਮੁੱਢ ਤਾਂ ਕਾਮਰੇਡ ਜੋਸ਼ੀ ਨੇ ਉਦੋਂ ਹੀ ਬੰਨ੍ਹ ਦਿੱਤਾ ਸੀ ਜਦੋਂ 1943 ਵਾਲੇ ਭਿਅੰਕਰ ਕਾਲ ਵੇਲੇ ਉਸ ਨੇ ਬਿਨਾਏ ਰਾਏ ਵਰਗੇ ਪ੍ਰਤਿਭਾਵਾਨ ਗਾਇਕਾਂ ਤੇ ਧੁਨੀਆਂ ਦੇ ਸ਼ਾਹਕਾਰਾਂ ਦਾ ਜੱਥਾ ਕਾਲ ਪੀੜਤਾਂ ਦੀ ਸਹਾਇਤਾ ਲਈ ਪੰਜਾਬ ਤੇ ਹੋਰਨੀਂ ਥਾਈਂ ਭੇਜਿਆ ਸੀ। ਕਿਵੇਂ ਕੋਈ ਭੁਲਾ ਸਕਦਾ ਹੈ ਸਰ ਜਾਦੂ ਨਾਥ ਸਰਕਾਰ ਦੀ ਦੋਹਤੀ ਉਸ 11-12 ਸਾਲਾਂ ਦੀ ਮਲੂਕੜੀ ਜਿੰਦ ਨੂੰ ਜਿਹੜੀ ਆਪ ਅਸਲੋਂ ਭੁੱਖ-ਮਾਰੀ ਦਿਸਦੀ ਸੀ ਅਤੇ ਜਿਸ ਦੇ ਸੋਜ਼ ਭਰੇ ਗੀਤ 'ਭੂਖਾ ਹੈ ਬੰਗਾਲ' ਨੂੰ ਸੁਣਦਿਆਂ, ਹਜ਼ਾਰਾਂ ਦਰਸ਼ਕਾਂ ਦੇ ਅੱਥਰੂ ਵਹਿ ਤੁਰਦੇ ਸਨ ? ਇਸ ਸੱਭਿਆਚਾਰਕ ਸਕੁਐਡ ਦੇ ਕੰਮ ਤੋਂ ਪ੍ਰਭਾਵਤ ਹੋ ਕੇ ਬਠਿੰਡੇ ਤੇ ਰਾਮਪੁਰਾ ਫੂਲ ਤੋਂ ਲੈ ਕੇ ਗੁਜਰਾਂਵਾਲੇ ਤੇ ਰਾਵਲਪਿੰਡੀ ਤੱਕ ਦੀਆਂ ਦਰਸ਼ਕ ਸੁਆਣੀਆਂ ਨੂੰ ਆਪਣੀਆਂ ਕੰਨਾਂ ਦੀਆਂ ਵਾਲੀਆਂ, ਬਾਹਵਾਂ ਦੀਆਂ ਸੋਨ-ਚੂੜੀਆਂ ਤੇ ਗਲਾਂ ਦੀਆਂ ਹਮੇਲਾਂ ਸਟੇਜ ਉੱਤੇ ਭੇਟ ਕਰਦਿਆਂ ਦੇਖਣ ਵਾਲੇ ਨਜ਼ਾਰੇ ਅਸੀਂ ਅੱਖੀਂ ਵੇਖੇ ਸਨ।

ਕਿਹੋ ਜਿਹੀ ਦੂਰ-ਦ੍ਰਿਸ਼ਟੀ ਸੀ ਜੋਸ਼ੀ ਦੀ ਤੇ ਕਿੰਨਾ ਵੱਡਾ ਦਰਦ ਉਸ ਦੇ ਸੀਨੇ ਦਾ, ਜਿਸ ਨੇ ਬੰਗਾਲ ਦੇ ਅਕਾਲ ਪੀੜਤਾਂ ਦੀ ਸਹਾਇਤਾ ਲਈ ਚੰਦ ਦਿਨਾਂ ਵਿੱਚ ਹੀ ਉਹ ਜਥੇਬੰਦੀ ਖੜੀ ਕਰ ਦਿੱਤੀ ਜਿਸ ਦਾ ਪ੍ਰਧਾਨ ਤਾਂ ਆਜ਼ਾਦੀ ਤੋਂ ਪਿੱਛੋਂ ਬੰਗਾਲ ਦਾ ਪਹਿਲਾ ਮੁੱਖ ਮੰਤਰੀ ਬਣਨ ਵਾਲਾ ਡਾ. ਬੀ ਸੀ ਰਾਏ ਸੀ ਤੇ ਜਨਰਲ ਸਕੱਤਰ ਜੋਸ਼ੀ ਆਪ। ਇਸੇ ਜਥੇਬੰਦੀ ਦੀ ਸੱਦ ਉੱਤੇ ਪੰਜਾਬ ਤੋਂ ਡਾਕਟਰ ਲਾਲ ਸਿੰਘ ਗਿੱਲ ਫ਼ਰੀਦਕੋਟ ਵਾਲਾ ਸਣੇ ਪਰਵਾਰ ਬੰਗਾਲ ਦੇ ਜੰਗਲਾਂ ਵਿੱਚ ਜਾ ਪਹੁੰਚਿਆ ਸੀ ਅਕਾਲ ਪੀੜਤਾਂ ਦੇ ਦਵਾ ਦਾਰੂ ਲਈ, ਅਤੇ ਉੱਥੇ ਹੀ ਜੰਮਿਆ ਸੀ ਉਸ ਦਾ ਪਲੇਠੀ ਦਾ ਪੁੱਤਰ ਬਗੈਰ ਕਿਸੇ ਦਾਈ ਜਾਂ ਨਰਸ ਦੀ ਸਹਾਇਤਾ ਦੇ।

ਇਹੋ ਜਿਹੀਆਂ ਪਹਿਲ-ਕਦਮੀਆਂ ਜੋਸ਼ੀ ਨੇ ਇੱਕ ਵਾਰ ਨਾ ਕੀਤੀਆਂ। ਇਹਨਾਂ ਸਦਕਾ ਹੀ ਬੰਬਈ ਦੇ ਫ਼ਿਲਮ ਜਗਤ ਦੇ ਮੁੱਢਲੇ ਸਾਲਾਂ ਵਿੱਚ ਸਿਰਫ਼ ਬਲਰਾਜ ਸਾਹਨੀ ਤੇ ਉਸ ਦੀ ਸੁਪਤਨੀ ਦਮਿਯੰਤੀ ਹੀ ਨਹੀਂ, ਸਗੋਂ ਬਿਮਲ ਰਾਏ ਵਰਗੇ ਸਮਰੱਥ ਡਾਇਰੈਕਟਰ-ਪ੍ਰੋਡਿਊਸਰ ਤੋਂ ਤੁਰ ਕੇ ਪ੍ਰੇਮ ਧਵਨ ਵਰਗੇ ਡਾਂਸ ਤੇ ਮਿਊਜ਼ਿਕ ਡਾਇਰੈਕਟਰ ਤੇ ਸ਼ੈਲੇਂਦਰ ਵਰਗੇ ਗੀਤਕਾਰ ਵੀ ਤੇ ਹੋਰ ਬਹੁਤ ਸਾਰੇ ਲੋਕ ਵੀ ਇਪਟਾ ਨਾਲ ਆਣ ਜੁੜੇ। ਲਾਹੌਰ ਆਏ ਪੀ ਸੀ ਜੋਸ਼ੀ ਨੇ ਲੇਡੀ ਫਜ਼ਲ ਹੁਸੈਨ ਬਿਲਡਿੰਗ ਦੇ ਪਾਰਟੀ ਇਕੱਠ ਵਿੱਚ ਪ੍ਰੇਮ ਧਵਨ ਦਾ ਇੱਕੋ ਗੀਤ ਸੁਣ ਕੇ ਉਸ ਨੂੰ ਲਾਹੌਰੋਂ ਚੁੱਕ ਕੇ ਅਜਿਹਾ ਬੰਬਈ ਪਹੁੰਚਾਇਆ ਕਿ ਸਾਰੀ ਉਮਰ ਉਹ ਬੰਬਈ ਦੇ ਉਸ ਦੇ ਫ਼ਿਲਮੀ ਜਗਤ ਜੋਗਾ ਹੀ ਹੋ ਕੇ ਰਹਿ ਗਿਆ। 'ਅੱਲਾਹ ਮੇਘ ਦੇ' ਵਾਲਾ ਕਾਮਰੇਡ ਬਿਨਾਏ ਦਾ ਲਿਖਿਆ ਤੇ ਪ੍ਰੇਮ ਧਵਨ ਦਾ ਗਾਇਆ ਗੀਤ ਉਨ੍ਹੀਂ ਦਿਨੀਂ ਹਰ ਕੋਈ ਗੁਣਗੁਣਾਉਣ ਲੱਗ ਪਿਆ ਸੀ। ਸ਼ੋਲਾਪੁਰ ਦੇ ਮੁਸਲਮਾਨ ਬੁਣਕਰ ਉਮਰ ਸ਼ੇਖ ਵੱਲੋਂ ਲੋਕਲ ਬੱਸ ਵਿੱਚ ਸਫ਼ਰ ਕਰਦਿਆਂ ਗਾਏ ਜਾ ਰਹੇ ਇਸੇ ਗੀਤ ਤੋਂ ਪ੍ਰਭਾਵਤ ਹੋ ਕੇ ਜੋਸ਼ੀ ਨੇ ਉਸ ਨੂੰ ਵੀ ਉਥੋਂ ਚੁੱਕ ਬੰਬਈ ਦੇ ਕਾਮਾਗਾਰ ਮੈਦਾਨ ਤੋਂ ਲੈ ਕੇ ਕਲਕੱਤੇ ਦੀ ਪਰੇਡ ਗਰਾਊਂਡ ਤੱਕ ਪੁਚਾ ਦਿੱਤਾ। ਤੇ ਇਹ ਜੋਸ਼ੀ ਹੀ ਸੀ ਜਿਹੜਾ ਪੰਡਤ ਰਵੀ ਸ਼ੰਕਰ ਵਰਗੇ ਸਿਰੇ ਦੇ ਸਿਤਾਰ ਵਾਦਕ ਨੂੰ ਵੀ ਖੇਤਵਾੜੀ ਮੇਨ ਰੋਡ ਦੇ ਰੈੱਡ ਫਲੈਗ ਹਾਲ ਵਿੱਚ 6-6 ਘੰਟੇ ਬੈਠ ਕੇ ਪਾਰਟੀ ਦੇ ਕਲਾਕਾਰਾਂ ਨੂੰ ਸੇਧ ਦੇਣ ਲਈ ਉਤਸ਼ਾਹਿਤ ਕਰ ਸਕਿਆ ਸੀ।

ਕਿਸ ਕਿਸ ਦੀ ਗੱਲ ਕੀਤੀ ਜਾਏ, ਨਰਗਿਸ ਤੇ ਸੋਲੀ ਬਾਟਲੀਵਾਲਾ ਵਰਗੇ ਉਸ ਜੋੜੇ ਦੀ ਜਿਹੜਾ ਸਿੱਧਾ ਬੰਬਈ ਦੀ ਸੋਸ਼ਲਿਸਟ ਲਹਿਰ ਦਾ ਸੰਚਾਲਕ ਹੋਣ ਤੋਂ ਉੱਠ ਕੇ ਕਮਿਊਨਿਸਟ ਪਾਰਟੀ ਦੇ ਝੰਡੇ ਹੇਠ ਆ ਗਿਆ ਸੀ ? ਜਾਂ ਉਸ ਕੁੰਜਾਨੰਦਨ ਨਾਇਰ ਦੀ ਜਿਸ ਨੇ 11 ਸਾਲ ਦੀ ਉਮਰ ਵਿੱਚ ਪਹਿਲੀ ਵਾਰ ਕੇਰਲਾ ਅੰਦਰ 'ਬਾਲ ਸੰਗਮ' ਬਣਾਇਆ ਸੀ ਅਤੇ ਜਿਹੜਾ ਸਰਦਾਰ ਪਟੇਲ ਦੇ ਕਹਿਰੀ ਤਸ਼ੱਦਦ ਵੇਲੇ ਈ ਐੱਮ ਐੱਸ ਨੰਬੂਦਰੀਪਾਦ ਦੇ ਗੁਪਤ ਅੱਡੇ ਦੀ ਰਖਵਾਲੀ ਕਰਦਾ ਹੋਇਆ ਅੰਤ ਨੂੰ ਬਰਲਿਨ ਜਾ ਪਹੁੰਚਿਆ ਸੀ ਆਰ ਕੇ ਕਰੰਜੀਆ ਦੇ ਸਪਤਾਹਕ ਬਲਿਟਜ਼ ਦਾ ਪ੍ਰਤੀਨਿਧ ਬਣ ਕੇ, ਅਤੇ ਸਾਰੀ ਉਮਰ ਅੱਗੇ ਵਧੂ ਸੇਧ ਵਿੱਚ ਹੀ ਤੁਰਦਾ ਰਿਹਾ ? ਸਚਿਆਈ ਤਾਂ ਇਹ ਹੈ ਕਿ ਉਹਨੀਂ ਦਿਨੀਂ ਜਿਸ ਕਿਸੇ ਨੂੰ ਵੀ ਪੀ ਸੀ ਜੋਸ਼ੀ ਦੀ ਮਿਕਨਾਤੀਸੀ ਛੋਹ ਪ੍ਰਾਪਤ ਹੋ ਗਈ, ਉਹ ਰਹਿੰਦੀ ਹਯਾਤੀ ਤੱਕ ਕਿਰਤੀਆਂ ਕਾਮਿਆਂ ਤੇ ਖੇਤ ਮਜ਼ਦੂਰਾਂ ਦੀ ਲਹਿਰ ਦਾ ਵਫ਼ਾਦਾਰ ਬਣ ਗਿਆ।

ਇਹ ਪੀ ਸੀ ਜੋਸ਼ੀ ਦੀ ਅਗਵਾਈ ਹੀ ਸੀ ਜਿਸ ਨੇ ਨਿਖਿਲ ਚੱਕਰਵਰਤੀ ਵਰਗਿਆਂ ਨੂੰ ਗਾਂਧੀ ਜੀ ਦੀ ਸੁੰਦਰਬਨ ਯਾਤਰਾ ਨੂੰ ਕਵਰ ਕਰਦਿਆਂ ਇੱਕ ਅਜਿਹਾ ਪੱਤਰਕਾਰ ਬਣਾ ਦਿੱਤਾ ਕਿ ਅੰਤ ਨੂੰ ਉਹ ਸਭ ਪੱਤਰਕਾਰਾਂ ਦੀ ਸ਼੍ਰੋਮਣੀ ਜਥੇਬੰਦੀ ਪ੍ਰੈੱਸ ਕੌਂਸਲ ਆਫ ਇੰਡੀਆ ਦਾ ਸਭਾਪਤੀ ਹੋ ਨਿਬੜਿਆ। ਇਸੇ ਤਰ੍ਹਾਂ ਏ ਐੱਸ ਆਰ ਚਾਰੀ ਵਰਗੇ ਜੋਸ਼ੀ ਦੇ ਸਿਧਾਏ ਲੋਕਾਂ ਨੇ ਹੀ ਪਹਿਲਾਂ ਪੱਤਰਕਾਰੀ ਵਿੱਚ ਤੇ ਉਪਰੰਤ ਵਕੀਲੀ ਵਿੱਚ ਚੁੰਧਿਆ ਦੇਣ ਵਾਲੀਆਂ ਪ੍ਰਾਪਤੀਆਂ ਕਰ ਵਿਖਾਈਆਂ। ਅੰਤ ਨੂੰ ਸੰਸਾਰ ਅਮਨ ਕੌਂਸਲ ਦਾ ਸਿਖਰਲਾ ਆਗੂ ਬਣ ਜਾਣ ਵਾਲਾ ਰਮੇਸ਼ ਚੰਦਰਾ ਵੀ ਤੁਰਿਆ ਜੋਸ਼ੀ ਦੀ ਅਗਵਾਈ ਹੇਠ ਪਾਰਟੀ ਦੇ ਪਰਚੇ 'ਪੀਪਲਜ਼ ਵਾਰ' ਵਿੱਚ ਕੰਮ ਕਰਨ ਤੋਂ ਹੀ ਸੀ, ਅਤੇ ਜੋਸ਼ੀ ਨੇ ਹੀ ਵਲਾਇਤੋਂ ਮੁੜ ਵੱਡੇ ਘਰਾਂ ਦੇ ਹੋਰਨਾਂ ਫ਼ਰਜ਼ੰਦਾਂ ਨੂੰ ਵੀ ਭਾਰਤੀ ਕਮਿਊਨਿਸਟ ਪਾਰਟੀ ਨਾਲ ਅਜਿਹਾ ਜੋੜਿਆ ਕਿ ਉਹ ਜਿੱਥੇ ਵੀ ਗਏ ਉਸ ਵੱਲੋਂ ਲਾਈ ਗਈ ਜਾਗ ਦੇ ਜਾਦੂਮਈ ਅਸਰ ਤੋਂ ਮੁਕਤ ਨਾ ਹੋ ਸਕੇ। ਤਾਮਿਲਨਾਡੂ ਦੇ ਪਹਿਲੀ ਪਾਲ ਦੇ ਆਗੂ ਡਾਕਟਰ ਪੀ ਸਭਰਾਉਂ (ਜਿਹੜਾ ਇੱਕ ਜਾਂ ਦੂਜੇ ਵੇਲੇ ਕੇਂਦਰੀ ਕੈਬਨਿਟ ਦਾ ਮੰਤਰੀ ਵੀ ਰਿਹਾ, ਗਵਰਨਰ ਵੀ ਤੇ ਤਾਮਿਲਨਾਡੂ ਦਾ ਮੁੱਖ ਮੰਤਰੀ ਵੀ) ਦਾ ਪੁੱਤਰ ਮੋਹਨ ਕੁਮਾਰਾਮੰਗਲਮ ਵੀ, ਪੁੱਤਰੀ ਪਾਰਵਤੀ ਕ੍ਰਿਸ਼ਨਨ ਵੀ, ਪਾਰਵਤੀ ਦਾ ਪਤੀ ਐਨ ਕੇ ਕ੍ਰਿਸ਼ਨਨ ਵੀ ਤੇ ਹੋਰ ਢੇਰ ਸਾਰੇ ਵਲਾਇਤ ਤੋਂ ਉੱਚ ਵਿੱਦਿਆ ਪ੍ਰਾਪਤ ਕਰ ਕੇ ਆਏ ਕਈ ਲੋਕ ਜੋਸ਼ੀ ਦੀ ਮਿਕਨਾਤੀਸੀ ਖਿੱਚ ਕਾਰਨ ਕਮਿਊਨਿਸਟ ਪਾਰਟੀ ਨਾਲ ਅਜਿਹੇ ਜੁੜੇ ਕਿ ਉਮਰ ਭਰ ਇੱਕ ਜਾਂ ਦੂਜੇ ਢੰਗ ਨਾਲ ਜੁੜੇ ਹੀ ਰਹੇ। ਇੱਥੇ ਮੈਂ ਉਸ ਆਰ ਕੇ ਗਰਗ ਦਾ ਜ਼ਿਕਰ ਕਰਨੋਂ ਵੀ ਨਹੀਂ ਰਹਿ ਸਕਦਾ ਜਿਹੜਾ ਜੋਸ਼ੀ ਦੇ ਇੱਕ ਇਸ਼ਾਰੇ ਉੱਤੇ ਨਾ ਸਿਰਫ਼ ਸਾਰੀ ਨਿੱਜੀ ਜਾਇਦਾਦ ਸਗੋਂ ਆਪਣੀ ਵਕੀਲੀ ਦੀ ਲੱਖਾਂ ਦੀ ਕਮਾਈ ਵੀ ਵਾਰਨ ਤੁਰ ਪੈਂਦਾ ਸੀ।

ਜਿੱਥੇ ਇੱਕ ਸਮੇਂ ਪੀ ਸੀ ਜੋਸ਼ੀ ਨੇ ਬਿਧਾਨ ਚੰਦਰ ਰਾਏ ਨੂੰ ਬੰਗਾਲ ਦੇ ਕਾਲ ਦੀ ਸਹਾਇਤਾ ਵਾਲੀ ਜਥੇਬੰਦੀ ਨਾਲ ਜੋੜ ਲਿਆ ਸੀ, ਉੱਥੇ ਅੱਗੋਂ ਜਾ ਕੇ ਕਾਂਗਰਸ ਦੇ ਤਾਮਿਲਨਾਡੂ ਦੇ ਸਾਬਕਾ ਮੁੱਖ ਮੰਤਰੀ ਅਤੇ ਨਹਿਰੂ ਦੇ ਵੱਡੇ ਵਿਸ਼ਵਾਸ ਪਾਤਰ ਕੇ ਕਾਮਰਾਜ ਨੂੰ ਵੀ ਪੰਜਾਬ ਵਿਚ ਬੋਲੀ ਦੇ ਅਧਾਰ ਉੱਤੇ ਸੂਬਾ ਬਣਾਉਣ ਦੇ ਹੱਕ ਵਿੱਚ ਲਾਮਬੰਦ ਕਰ

ਲਿਆ ਸੀ । ਉਪਰੰਤ ਉਸ ਨਾਲ ਰਲ ਕੇ ਹੀ ਉਹਨੀਂ ਦਿਨੀਂ ਇੱਕ ਪ੍ਰਕਾਸ਼ਨ ਗ੍ਰਹਿ ਵੀ ਖੋਲ੍ਹ ਲਿਆ ਸੀ ਕਾਮਰਾਜ ਨੇ। ਇਹ ਸਭ ਉਸ ਦੌਰ ਵਿੱਚ ਵਾਪਰਿਆ ਜਿਸ ਵਿੱਚ ਕਮਿਊਨਿਸਟ ਪਾਰਟੀ ਦੇ ਉਸ ਤੋਂ ਪਿੱਛੋਂ ਬਣੇ ਸਿਖ਼ਰਲੇ ਲੀਡਰਾਂ ਨੇ ਜੋਸ਼ੀ ਨੂੰ ਨੁੱਕਰੇ ਲਾਉਣ ਉੱਤੇ ਹੀ ਸਾਰਾ ਧਿਆਨ ਕੇਂਦਰਿਤ ਕਰ ਰੱਖਿਆ ਸੀ ।

ਆਪਣੇ ਵੇਲੇ ਦਾ ਸ਼ਾਹਕਾਰ ਫੋਟੋਗ੍ਰਾਫਰ ਸੁਨੀਲ ਜਾਨਾ ਵੀ ਜੋਸ਼ੀ ਦੇ ਪਾਰਟੀ ਹੈੱਡਕਵਾਟਰ ਮੁੰਬਈ ਦੇ ਰਾਜ ਭਵਨ ਦੀਆਂ ਪੌੜੀਆਂ ਤੋਂ ਉੱਠ ਕੇ ਹੀ ਦੇਸ ਭਰ ਵਿੱਚ ਆਪਣੇ ਖੇਤਰ ਦਾ ਸਿਰਮੌਰ ਹੋ ਨਿਬੜਿਆ ਸੀ, ਅਤੇ ਨਿਵੇਕਲੀ ਸੂਝ ਵਾਲਾ ਪੱਤਰਕਾਰ ਓ ਪੀ ਸੰਗਲ ਵੀ। ਹਿੰਦੀ ਦੇ ਪੱਤਰਕਾਰੀ ਜਗਤ ਦਾ ਆਪਣੇ ਵੇਲੇ ਦਾ ਸਭ ਨੂੰ ਪਛਾੜ ਦੇਣ ਵਾਲਾ ਸੰਪਾਦਕ ਰਮੇਸ਼ ਸਿਨਹਾ ਵੀ, ਜਿਸ ਨੇ ਪੇਸ਼ਾਵਰ ਦੇ ਕਿੱਸਾਖਾਨੀ ਬਾਜ਼ਾਰ ਦੇ ਨਾਇਕ ਚੰਦਰਾ ਸਿੰਘ ਗੜਵਾਲੀ ਨੂੰ ਪਾਰਟੀ ਵਿੱਚ ਲਿਆਂਦਾ ਸੀ, ਆਪਣਾ ਘਰ ਬਾਰ ਛੱਡ ਕੇ ਜੋਸ਼ੀ ਵੱਲੋਂ 1942 ਵਿੱਚ ਬੰਬਈ ਦੇ ਪਾਰਟੀ ਕੇਂਦਰ ਤੋਂ ਸਪਤਾਹਿਕ 'ਲੋਕ ਯੁੱਧ' ਜਾਰੀ ਕਰਨ ਵੇਲੇ ਉਸ ਦੇ ਦਰ 'ਤੇ ਆਣ ਢੁੱਕਾ ਸੀ।

ਭਲਾ ਕੋਈ ਕਿਵੇਂ ਭੁਲਾ ਸਕਦਾ ਹੈ ਕਿ ਜੋਸ਼ੀ ਨੇ ਚਿਟਾਗਾਂਗ ਆਰਮੀ ਰੇਡ ਵਾਲੀ ਮਹਾਨ ਨਾਇਕਾ ਕਲਪਨਾ ਦੱਤ ਨੂੰ ਜੀਵਨ ਸਾਥਣ ਬਣਾ ਕੇ ਉਸ ਦੀ ਮਹਾਨ ਘਾਲਣਾ ਨੂੰ ਵੀ ਸਾਡੀ ਲਹਿਰ ਦੀ ਝੋਲੀ ਪਾ ਦਿੱਤਾ ਸੀ। ਹੋਰਨਾਂ ਗੱਲਾਂ ਤੋਂ ਛੁੱਟ ਭਾਰਤ ਵਿੱਚ ਰੂਸੀ ਬੋਲੀ ਦੇ ਸੰਚਾਰ ਵਾਸਤੇ ਕਲਪਨਾ ਜੀ ਦੀ ਦੇਣ ਅਨਮੋਲ ਹੈ। ਜਵਾਹਰ ਲਾਲ ਨਹਿਰੂ ਯੂਨੀਵਰਸਿਟੀ ਵਿੱਚ ਪੜ੍ਹਾਉਂਦਿਆਂ ਵੀ ਅਤੇ ਬਾਅਦ ਵਿੱਚ ਵੀ, ਜਿੰਨਾ ਚਿਰ ਕਲਪਨਾ ਜੀ ਜੀਵਤ ਰਹੇ ਪੂਰੀ ਤਨਦੇਹੀ ਨਾਲ ਇਹ ਕਾਜ ਨਿਭਾਉਂਦੇ ਰਹੇ।

ਭਾਰਤ ਦੀ ਕਮਿਊਨਿਸਟ ਲਹਿਰ ਦੇ ਇਤਿਹਾਸ ਦਾ ਹਰ ਨਿਰੀਖਣਕਾਰ 'ਮੇਨ ਸਟ੍ਰੀਮ' ਦੇ ਅਜੋਕੇ ਐਡੀਟਰ ਅਤੇ ਨਿਖਿਲ ਚੱਕਰਵਰਤੀ ਦੇ ਇਕਲੌਤੇ ਬੇਟੇ ਸੁਮੀਤ ਚੱਕਰਵਰਤੀ ਦੀ ਇਸ ਧਾਰਨਾ ਨਾਲ ਸਹਿਮਤ ਹੋਵੇਗਾ ਕਿ, "ਜੇ ਪੀ ਸੀ ਜੋਸ਼ੀ ਨਾ ਹੁੰਦਾ ਤਾਂ ਭਾਰਤ ਦੀ ਕਮਿਊਨਿਸਟ ਪਾਰਟੀ ਕਿਵੇਂ ਉਸਰਦੀ ਤੇ ਕਮਿਊਨਿਸਟ ਲਹਿਰ ਵੱਡੀਆਂ ਪ੍ਰਾਪਤੀਆਂ ਤੱਕ ਕਿਵੇਂ ਪਹੁੰਚਦੀ ?"

ਹੁਣ ਗੱਲ ਤੋਰਨੀ ਹੈ ਇਹੋ ਜਿਹੀ ਅਦਭੁੱਤ ਪ੍ਰਤਿਭਾ ਦੇ ਸਵਾਮੀ ਮਨੁੱਖ ਨਾਲ ਆਪਣੀਆਂ ਨਿਜੀ ਯਾਦਾਂ ਦੀ।

ਉਸ ਦੀ ਲਿਖਤ ਦੇ ਦਰਸ਼ਨ ਤਾਂ ਸਪਤਾਹਕ 'ਨੈਸ਼ਨਲ ਫਰੰਟ' ਰਾਹੀਂ ਵਿੱਚ ਹੀ ਹੋ ਗਏ ਸਨ। ਜਿਸ ਦੀਆਂ ਕਾਪੀਆਂ ਜੇ ਸੋਮਵਾਰ ਦੁਪਹਿਰ ਤਕ ਕਾਮਰੇਡ ਫ਼ਜ਼ਲ ਇਲਾਹੀ ਕੁਰਬਾਨ ਰਾਹੀਂ ਮੇਰੇ ਤੱਕ ਨਾ ਪਹੁੰਚ ਜਾਂਦੀਆਂ ਤਾਂ ਅਜਿਹੀ ਉਡੀਕ ਲੱਗ ਜਾਂਦੀ ਕਿ ਅੱਧੀ ਛੁੱਟੀ ਪਿੱਛੋਂ ਪੜ੍ਹਾਈ ਕਮਰੇ ਵਿੱਚ ਜਾਣਾ ਹੀ ਅਸੰਭਵ ਹੋ ਜਾਂਦਾ। ਇਹ ਹਾਲਤ ਇਕੱਲੀ ਮੇਰੀ ਨਹੀਂ ਸੀ, ਮੇਰੇ ਬਾਕੀ ਦੇ ਉਨ੍ਹਾਂ ਦੋਸਤਾਂ ਵੀ ਸੀ ਜਿਨ੍ਹਾਂ ਨੂੰ ਮੈਂ ਇਸ ਅਖ਼ਬਾਰ ਦੀ ਚੇਟਕ ਲਾਈ ਸੀ। ਉਨ੍ਹਾਂ ਵਿੱਚੋਂ ਇੱਕ ਸਤਪਾਲ ਵਰਮਾ ਨੂੰ ਤਾਂ ਅਜਿਹੀ ਭਟਕਣ ਲੱਗ ਜਾਂਦੀ ਕਿ ਉਹ ਪੜ੍ਹਾਈ ਖ਼ਤਮ ਹੋਣ ਤੋਂ ਪਿੱਛੋਂ ਵੀ ਇੰਤਜ਼ਾਰ ਕਰਦਾ ਰਹਿੰਦਾ ਇਸ ਪਰਚੇ ਦੇ ਆਉਣ ਦੀ। ਤੇ ਇਹ ਸਤਪਾਲ ਵਰਮਾ ਏਨਾ ਹੁਸ਼ਿਆਰਪੁਰ ਵਿਦਿਆਰਥੀ ਹੋ ਨਿਬੜਿਆ ਕਿ ਸਾਡੀ ਕਲਾਸ ਵਿੱਚੋਂ ਇੱਕੋ ਇੱਕ ਆਈ ਸੀ ਐੱਸ ਅਫ਼ਸਰ ਬਣ ਜਾਣ ਵਾਲਾ ਬਣਿਆ। ਪਿੱਛੋਂ ਜਾ ਕੇ ਸਰਕਾਰ ਦੇ

ਕਾਮਰਸ ਮਹਿਕਮੇ ਦੇ ਸੈਕਟਰੀ ਦੇ ਅਹੁਦੇ ਜਾ ਪਹੁੰਚਣ ਤੱਕ ਉਹ ਇਸੇ ਪਹਿਲੇ ਸੰਬੰਧ ਕਾਰਨ ਮੇਰੇ ਨਾਲ ਮਿੱਤਰਤਾ ਨਿਭਾਉਂਦਾ ਰਿਹਾ।

ਇਹੋ 'ਨੈਸ਼ਨਲ ਫ਼ਰੰਟ' ਸੀ ਜਿਸ ਨੇ ਪੀ ਸੀ ਜੋਸ਼ੀ ਦੀਆਂ ਲਿਖਤਾਂ ਉੱਤੇ ਮੋਹਿਤ ਕਰ ਦਿੱਤਾ। ਜਦੋਂ ਉਸ ਦੇ ਸਾਮਰਤਖ ਦਰਸ਼ਨ ਦੋ ਸਾਲ ਪਿੱਛੋਂ 1939 ਵਿੱਚ ਹੋਏ, ਮੈਂ ਪੀ ਸੀ ਦਾ ਪੱਕਾ ਮੁਰੀਦ ਬਣ ਚੁੱਕਾ ਸਾਂ। ਤੇ ਇਹ ਦਰਸ਼ਨ ਹੋਏ ਪੁਰਾਣੀ ਦਿੱਲੀ ਦੇ ਰੇਲਵੇ ਸਟੇਸ਼ਨ ਨਾਲ ਲੱਗਦੇ ਫ਼ਤਹਿ ਬਜ਼ਾਰ ਦੇ ਚਾਂਦ ਹੋਟਲ ਵਿੱਚ। ਪੰਜਾਬ ਤੋਂ ਅਸੀਂ ਕੋਈ ਅਠਾਰਾਂ ਜਣੇ ਆਲ ਇੰਡੀਆ ਸਟੂਡੈਂਟਸ ਫ਼ੈਡਰੇਸ਼ਨ ਦੇ ਸਿਖ਼ਰ ਸੰਮੇਲਨ ਵਿੱਚ ਭਾਗ ਲੈਣ ਦਿੱਲੀ ਗਏ ਸਾਂ। ਵਿੱਚੋਂ ਦੋ ਤਿੰਨ ਨੂੰ ਛੱਡ ਕੇ ਬਹੁਤੇ ਵੱਡੇ ਘਰਾਂ ਦੇ ਫ਼ਰਜ਼ੰਦ ਸਨ ਤੇ ਲਾਹੌਰ ਦੇ ਵੱਖੋ-ਵੱਖ ਕਾਲਜਾਂ ਦੀਆਂ ਵਿਦਿਆਰਥੀ ਯੂਨੀਵਰਸਿਟੀ ਦੇ ਪ੍ਰਧਾਨ ਜਾਂ ਸਕੱਤਰ। ਇਹ ਹੋਇਆ ਸੀ ਰੇਲਵੇ ਸਟੇਸ਼ਨ ਸਾਹਮਣੇ ਬਣੀ ਗਰਾਊਂਡ ਵਿੱਚ ਤੇ ਇਸ ਦੀ ਪ੍ਰਧਾਨਗੀ ਕੀਤੀ ਸੀ ਸੁਭਾਸ਼ ਚੰਦਰ ਨੇ ਜਿਹੜਾ ਉਹਨੀਂ ਦਿਨੀਂ ਦੇਸ ਦੇ ਨੌਜੁਆਨਾਂ ਦੀਆਂ ਅੱਖਾਂ ਦਾ ਤਾਰਾ ਸੀ। ਤੇ ਇਹੋ ਪ੍ਰਧਾਨਗੀ ਸੁਭਾਸ਼ ਹੁਰਾਂ ਦੀ ਆਖ਼ਰੀ ਖੁਲ੍ਹੀ ਸਰਗਰਮੀ ਸੀ ਜਿਸ ਪਿੱਛੋਂ 1940 ਵਿੱਚ ਪਹਿਲਾਂ ਉਹ ਆਪ ਹੀ ਆਪਣੇ ਘਰ ਅੰਦਰ ਬੰਦ ਹੋ ਕੇ ਬੈਠ ਗਏ ਤੇ ਉਪਰੰਤ ਉਸ ਬੰਦੀ ਦੌਰਾਨ ਹੀ ਪੰਜਾਬ ਦੇ ਕਿਰਤੀ ਆਗੂਆਂ ਦੀ ਮਦਦ ਨਾਲ ਕਲਕੱਤੇ ਤੋਂ ਕਾਬਲ ਪਹੁੰਚ ਗਏ ਸਨ।

ਕਾਨਫ਼ਰੰਸ ਸਾਡੀ ਬਹੁਤ ਕਾਮਯਾਬ ਰਹੀ। ਇਸ ਦੇ ਡੈਲੀਗੇਟਾਂ ਨੂੰ ਠਹਿਰਾਉਣ ਅਤੇ ਪੰਡਾਲ ਨੂੰ ਬਣਾਉਣ ਸਜਾਉਣ ਦੀ ਜ਼ਿੰਮੇਵਾਰੀ ਕਾਮਰੇਡ ਬਹਾਲ ਸਿੰਘ ਨੇ ਨਿਭਾਈ ਸੀ ਜਿਹੜਾ ਦਿੱਲੀ ਦੀ ਕਮਿਊਨਿਸਟ ਪਾਰਟੀ ਦਾ ਸਕੱਤਰ ਵੀ ਹੁੰਦਾ ਸੀ ਤੇ ਉਨ੍ਹਾਂ ਦਿਨਾਂ ਦੀ ਉਥੋਂ ਦੀ ਸਭ ਤੋਂ ਵੱਡੀ ਟਰੇਡ ਯੂਨੀਅਨ 'ਸ਼ਾਪ ਅਸਿਸਟੈਂਟਸ ਯੂਨੀਅਨ' (ਦੁਕਾਨ ਕਰਮਚਾਰੀ ਯੂਨੀਅਨ)' ਦਾ ਪ੍ਰਮੁੱਖ ਆਗੂ ਵੀ। ਬਹਾਲ ਸਿੰਘ ਜਿੰਨਾ ਹਰਮਨ ਪਿਆਰਾ ਸੀ, ਓਨਾ ਹੀ ਬਹਾਦਰ ਵੀ। ਪਾਰਟੀ ਤੇ ਟਰੇਡ ਯੂਨੀਅਨ ਕੰਮਾਂ ਵਿੱਚ ਦਿਨ-ਰਾਤ ਕੰਮ ਸਦਕਾ ਤਪਦਿਕ ਦਾ ਸ਼ਿਕਾਰ ਹੋ ਕੇ ਉਹ ਸਾਲ ਕੁ ਪਿੱਛੋਂ ਹੀ ਕਾਲਵੱਸ ਹੋ ਗਿਆ, ਪਰ ਉਸ ਦੀ ਦ੍ਰਿੜ੍ਹਤਾ ਦੇ ਹੱਠ ਦੀ ਚਰਚਾ ਲੰਮਾ ਸਮਾਂ ਰਹੀ ਉਸ ਦਾ ਇੱਕ ਫੇਫੜਾ ਖਰਾਬ ਹੋ ਚੁੱਕਣ ਦੀ ਹਾਲਤ ਵਿੱਚ ਆਪਣੀ ਛਾਤੀ ਦਾ ਉਪਰੇਸ਼ਨ ਉਸ ਨੇ ਬਗੈਰ ਕਿਸੇ ਦਵਾਈ ਦੇ ਸੁੰਘਣ-ਸੁੰਘਾਉਣ ਦੇ ਜਾ ਕਰਾਇਆ ਸੀ ਓਸੇ ਨੇ ਅਰਧ-ਗੁਪਤ ਹਾਲਤ ਵਿੱਚ ਦਿੱਲੀ ਆਏ ਕਾਮਰੇਡ ਜੋਸ਼ੀ ਨੂੰ ਠਹਿਰਾਇਆ ਵੀ ਤੇ ਸਾਡੇ ਨਾਲ ਮਿਲਾਇਆ ਵੀ। ਜਿਹੜਾ ਹੋਟਲ ਸਾਥੀ ਬਹਾਲ ਸਿੰਘ ਨੇ ਚੁਣਿਆ, ਹੈ ਸੀ ਉਹ ਅਸਲੋਂ ਸਧਾਰਨ ਜਿਹਾ ਦੋ ਕੁ ਕਮਰਿਆਂ ਵਾਲਾ ਇੱਕ ਚੁਬਾਰਾ ਹੀ, ਜਿਸ ਦੇ ਪਿਛਲੇ ਪਾਸੇ ਲੱਗੀ ਬਾਂਸ ਦੀ ਪੌੜੀ ਰਾਹੀਂ ਪੁਲਸੀ ਛਾਪਾ ਪੈਣ ਦੀ ਸੂਰਤ ਵਿਚ ਨਿਕਲ ਸਕਣ ਦੀ ਸਹੂਲਤ ਬਣੀ ਹੋਈ ਸੀ। ਇਹ ਪ੍ਰਬੰਧ ਜ਼ਰੂਰੀ ਸੀ ਕਿਉਂਕਿ ਕਾਮਰੇਡ ਜੋਸ਼ੀ ਯੂ ਪੀ ਦੀ ਕਾਂਗਰਸੀ ਸਰਕਾਰ ਹੇਠ ਉਸ ਪ੍ਰਾਂਤ ਵਿੱਚ ਤਾਂ ਖੁੱਲ੍ਹੇ ਵਿਚਰ ਸਕਦੇ ਸਨ, ਪਰ ਦਿੱਲੀ ਵਿੱਚ ਨਹੀਂ। ਉਸ ਇਮਾਰਤ ਵਿੱਚ ਹੇਠਾਂ ਇੱਕ ਮੁਸਲਿਮ ਢਾਬਾ ਸੀ ਤੇ ਉੱਪਰ ਅੱਗੜ-ਪਿੱਛੜ ਬਣੇ ਦੋ ਰਿਹਾਇਸ਼ੀ ਕਮਰੇ। ਮਿਲਾਉਣ ਵਾਲੇ ਨੂੰ ਪਹਿਲਾਂ ਬਾਹਰਲੇ ਕਮਰੇ ਵਿੱਚ ਬਿਠਾ ਕੇ ਕਾਮਰੇਡ ਜੋਸ਼ੀ ਨੂੰ ਪਿਛਲੇ ਕਮਰੇ ਅੰਦਰ ਖ਼ਬਰ ਦਿੱਤੀ ਜਾਂਦੀ ਨੂੰ ਤੇ ਪੂਰੀ ਤਸੱਲੀ ਹੋ ਜਾਣ ਪਿੱਛੋਂ ਹੀ ਉਹ ਅਗਲੇ ਕਮਰੇ ਵਿੱਚ ਆਉਂਦੇ।

ਕਿੱਡੀ ਉਤਸੁਕਤਾ ਸੀ ਉਸ ਘੜੀ ਜੋਸ਼ੀ ਜੀ ਦੇ ਸਾਮਰਤੱਖ ਦਰਸ਼ਨਾਂ ਦੀ। ਦਰਮਿਆਨੇ ਨਾਲੋਂ ਰਤਾ ਕੁ ਮਧਰਾ ਕੱਦ, ਚੌੜਾ ਮੱਥਾ, ਸਿਰ ਦੇ ਵਾਲ ਉੱਘੜ-ਦੁੱਗੜੇ, ਅੱਖਾਂ ਉੱਤੇ ਮੋਟੇ ਸ਼ੀਸ਼ਿਆਂ ਵਾਲੀ ਐਨਕ ਅਤੇ ਮੂੰਹ ਵਿੱਚ ਕੋਈ ਪਾਨ-ਸੁਪਾਰੀ ਜਿਹੀ।

ਨਿੱਘਾ ਗੋਭਲਾ ਹੱਥ ਦਸਤਪੰਜਾ ਲੈਣ ਵੇਲੇ ਝੁਣਝੁਣੀ ਜਿਹੀ ਛੇੜ ਗਿਆ। ਜਦੋਂ ਬੋਲਣ ਲੱਗੇ ਤਾਂ ਪਤਾ ਲੱਗਾ ਕਿ ਉਹ ਤਾਂ ਚੋਖਾ ਥਥਲਾਉਂਦੇ ਹਨ। ਇਸ ਥਥਲਾਹਟ ਉੱਤੇ ਅਗਲੇ ਦਿਨਾਂ ਵਿੱਚ ਉਨ੍ਹਾਂ ਵੱਡੇ ਜਤਨ ਕਰ ਕੇ ਕਾਫ਼ੀ ਮੋੜ ਪਾ ਲਿਆ ਸੀ, ਪਰ ਉਸ ਪਹਿਲੀ ਗੱਲਬਾਤ ਵੇਲੇ ਤਾਂ ਚੋਖਾ ਜ਼ੋਰ ਲਾਉਣ ਦੇ ਬਾਵਜੂਦ ਉਨ੍ਹਾਂ ਦੇ ਬੋਲ ਸਾਡੇ ਪੱਲੇ ਸੌਖਿਆਂ ਨਹੀਂ ਸਨ ਪੈ ਰਹੇ। ਮਿਲਣੀ ਵੇਲੇ ਜੋਸ਼ੀ ਜੀ ਨੇ ਇਸ ਗੱਲ ਦੀ ਵਧਾਈ ਦਿੱਤੀ ਕਿ ਪੰਜਾਬ ਦੇ ਡੈਲੀਗੇਸ਼ਨ ਵੱਡਾ ਵੀ ਸੀ ਤੇ ਉਨ੍ਹਾਂ ਦਿਨਾਂ ਦੀ ਸਭ ਤੋਂ ਵੱਡੀ ਵਿਦਿਆਰਥੀ ਯੂਨੀਅਨ ਦਾ ਪ੍ਰਤੀਨਿਧ ਵੀ। ਜਦੋਂ ਮਿਲਣ ਵਾਲੇ ਦੂਜੇ ਦੋ ਜਣਿਆਂ ਨਾਲ ਪਛਾਣ ਕਰਾਉਂਦਿਆਂ ਮੈਂ ਦੱਸਿਆ ਕਿ ਉਨ੍ਹਾਂ ਵਿੱਚੋਂ ਇੱਕ ਪਿਆਰਾ ਸਿੰਘ, ਪੰਜਾਬ ਭਰ ਵਿੱਚੋਂ ਬਾਰ੍ਹਵੀਂ ਦੇ ਇਮਤਿਹਾਨਾਂ ਵਿੱਚ ਫਸਟ ਆਇਆ ਸੀ ਤੇ ਦੂਜਾ ਮਨੋਹਰ ਲਾਲ, ਮੇਰੇ ਆਪਣੇ ਸ਼ਹਿਰ ਦੇ ਤਕੜੇ ਘਰ ਦਾ ਨੌਨਿਹਾਲ। ਇਸ ਉੱਤੇ ਉਨ੍ਹਾਂ ਆਖਿਆ ਕਿ ਇਹ ਪਤਾ ਤਾਂ ਉਨ੍ਹਾਂ ਨੂੰ ਪਹਿਲਾਂ ਹੀ ਪਤਾ ਲੱਗਾ ਚੁੱਕਾ ਸੀ ਕਿ ਪੰਜਾਬ ਦੇ ਡੈਲੀਗੇਸ਼ਨ ਵਿੱਚ ਵੱਡੇ ਘਰਾਂ ਦੇ ਸਾਹਿਬਜ਼ਾਦੇ ਵੀ ਆਏ ਹਨ, ਪਰ ਹੁਣ ਇਸ ਗੱਲ ਦੀ ਉਚੇਚੀ ਖ਼ੁਸ਼ੀ ਹੋਈ ਸੀ ਕਿ ਸਾਡੀ ਯੂਨੀਅਨ ਅੰਦਰ ਪੜ੍ਹਾਈ ਵਿੱਚ ਪਹਿਲੀਆਂ ਪਦਵੀਆਂ ਪ੍ਰਾਪਤ ਕਰਨ ਵਾਲੇ ਵਿਦਿਆਰਥੀ ਵੀ ਸਰਗਰਮ ਸਨ।

ਅਗਲੀ ਗੱਲ ਉਨ੍ਹਾਂ ਦੀ ਇਹ ਸੀ ਕਿ ਕਾਲਜ ਦੀ ਪੜ੍ਹਾਈ ਤੱਕ ਕਿਉਂਕਿ ਕੋਈ ਵਿਰਲਾ ਸਕੂਲੀ ਵਿਦਿਆਰਥੀ ਹੀ ਪਹੁੰਚਦਾ ਹੈ, ਇਸ ਲਈ ਉੱਚ ਵਿੱਦਿਆ ਪ੍ਰਾਪਤ ਕਰ ਰਹੇ ਅਸਾਂ ਲੋਕਾਂ ਉੱਤੇ ਵੱਡੀ ਜ਼ਿੰਮੇਵਾਰੀ ਸੀ ਕਿ ਜਥੇਬੰਦਕ ਕੰਮਾਂ ਨੂੰ ਨਿਭਾਉਂਦੇ ਹੋਏ ਵੀ ਪੜ੍ਹਨ ਦੇ ਪੱਖੋਂ ਮਿਸਾਲੀ ਬਣੀਏ ਤਾਂ ਜੁ ਲਹਿਰ ਦਾ ਘੇਰਾ ਹੋਰ ਵਿਸ਼ਾਲ ਹੋ ਸਕੇ। ਇਸ ਪਿੱਛੋਂ ਉਨ੍ਹਾਂ ਸਾਡੇ ਡੈਲੀਗੇਸ਼ਨ ਵਿੱਚ ਆਏ ਇੱਕ ਇੱਕ ਵਿਦਿਆਰਥੀ ਬਾਰੇ ਜਾਣਕਾਰੀ ਲਈ ਤੇ ਇਸ ਗੱਲ ਦੀ ਉਚੇਚੀ ਸਲਾਹੁਤਾ ਕੀਤੀ ਕਿ ਕਾਨਫ਼ਰੰਸ ਦੌਰਾਨ ਹੀ ਅਸੀਂ ਡੂੰਘੀਆਂ ਸ਼ਾਮਾਂ ਵੇਲੇ ਰਾਵੀ ਦੇ ਕੰਢੇ ਜੁੜ ਕੇ ਮਾਰਕਸੀ ਵਿੱਦਿਆ ਦੀ ਪੜ੍ਹਾਈ ਵਾਸਤੇ ਵੀ ਵਕਤ ਕੱਢ ਰਹੇ ਸਾਂ। ਜਦੋਂ ਅਸੀਂ ਇਹ ਦੱਸਿਆ ਕਿ 'ਨੈਸ਼ਨਲ ਫਰੰਟ' ਨੇ ਹੀ ਸਾਨੂੰ ਪਾਰਟੀ ਨਾਲ ਜੋੜਿਆ ਹੈ ਤਾਂ ਉਨ੍ਹਾਂ ਦਾ ਚਿਹਰਾ ਸਗਵੇਂ ਦਾ ਸਗਵਾਂ ਖਿੜ ਉਠਿਆ ਤੇ ਉਨ੍ਹਾਂ ਆਖਿਆ ਕਿ ਪਰਚੇ ਦਾ ਘੇਰਾ ਜਿੰਨਾ ਵਿਸ਼ਾਲ ਹੋਵੇਗਾ, ਲਹਿਰ ਲਈ ਓਨਾ ਹੀ ਫਲਦਾਇਕ ਸਿੱਧ ਹੋਵੇਗਾ।

ਅਗਲੀ ਵਾਰ ਕਾਮਰੇਡ ਜੋਸ਼ੀ ਨੂੰ ਨੇੜਿਓਂ ਵੇਖਣ ਦਾ ਸੁਭਾਗ ਬਣਿਆ 1943 ਦੀ ਪਹਿਲੀ ਪਾਰਟੀ ਕਾਨਫ਼ਰੰਸ ਵੇਲੇ, ਜਿਹੜੀ ਮੁੰਬਈ ਦੇ ਦਾਦਰ ਗੁਰਦੁਆਰੇ ਨਾਲ ਲੱਗਦੇ ਮੈਦਾਨ ਵਿੱਚ ਹੋਈ। ਪਾਰਟੀ ਅਜੇ ਨਵੀਂ-ਨਵੀਂ ਹੀ ਬੇਕਨੂੰਨੀ ਹਾਲਤ ਵਿੱਚੋਂ ਨਿਕਲੀ ਸੀ। ਸੂਬਾ ਆਰਗੇਨਾਈਜ਼ਿੰਗ ਕਮੇਟੀ ਦੇ ਸੱਤੇ ਦੇ ਸੱਤੇ ਮੈਂਬਰ, ਜੋਸ਼ ਗਰੁੱਪ ਤੇ ਕਿਰਤੀ ਗਰੁੱਪ ਵਿੱਚੋਂ ਆਏ ਸੋਹਣ ਸਿੰਘ ਜੋਸ਼, ਕਰਮ ਸਿੰਘ ਮਾਨ, ਫ਼ਿਰੋਜ਼ਦੀਨ ਮਨਸੂਰ ਤੇ ਫ਼ਜ਼ਲ ਇਲਾਹੀ ਕੁਰਬਾਨ ਇੱਕ ਪਾਸਿਓਂ ਅਤੇ ਤੇਜਾ ਸਿੰਘ ਸੁਤੰਤਰ, ਅੱਛਰ ਸਿੰਘ ਛੀਨਾ ਤੇ ਭਗਤ ਸਿੰਘ

ਬਿਲਗਾ ਦੂਜੇ ਪਾਸਿਓਂ ਡੈਲੀਗੇਟ ਨਾਮਜ਼ਦ ਕੀਤੇ ਗਏ। ਜਦੋਂ ਉਹ ਮੁੰਬਈ ਪਹੁੰਚੇ ਤਾਂ ਕਾਮਰੇਡ ਜੋਸ਼ੀ ਨੇ ਪੁੱਛਿਆ, "ਐਡੀਟਰ ਕਿੱਥੇ ਹੈ ?" ਜਵਾਬ ਮਿਲਿਆ ਕਿ, "ਸੋਹਣ ਸਿੰਘ ਜੋਸ਼ ਤੇ ਤੇਜਾ ਸਿੰਘ ਸੁਤੰਤਰ ਵਿੱਚੋਂ ਇੱਕ ਪਾਰਟੀ ਸਕੱਤਰ ਤੇ ਦੂਜਾ ਐਡੀਟਰ ਹੁੰਦਾ ਹੈ ਵਾਰੋ-ਵਾਰੀ।" ਜੋਸ਼ੀ ਨੇ ਆਖਿਆ ਕਿ, "ਮੈਂ ਲੀਡਰਾਂ ਨਹੀਂ, ਅਸਲੀ ਐਡੀਟਰ ਬਾਰੇ ਪੁੱਛਿਆ ਹੈ।" ਇਸ ਉੱਤੇ ਮੈਨੂੰ ਤਾਰ ਭੇਜੀ ਗਈ ਕਿ ਪਾਰਟੀ ਪਰਚੇ 'ਜੰਗੇ ਆਜ਼ਾਦੀ' ਵੱਲੋਂ ਵਿਸ਼ੇਸ਼ ਡੈਲੀਗੇਟ ਦੇ ਨਾਤੇ ਮੁੰਬਈ ਪਹੁੰਚਾਂ।

ਕਾਮਰੇਡ ਜੋਸ਼ੀ ਨੇ ਮੇਰਾ ਉਤਸ਼ਾਹ ਹੀ ਦੂਣਾ-ਚੌਣਾ ਨਾ ਕਰ ਦਿੱਤਾ ਸਗੋਂ ਪਾਰਟੀ ਕਾਂਗਰਸ ਦੀ ਪ੍ਰੀਜ਼ੀਡੀਅਮ ਚੁਣਨ ਵੇਲੇ ਸੋਸ਼ਲਿਸਟ ਪਾਰਟੀ ਤੋਂ ਆਏ ਮਸ਼ਹੂਰ ਜੋੜੇ ਬਾਟਲੀਵਾਲਾ ਵਿੱਚੋਂ ਪਤਨੀ ਨਰਗਿਸ ਬਾਟਲੀਵਾਲਾ ਨੂੰ ਵੀ ਪ੍ਰੀਜ਼ੀਡੀਅਮ ਵਿੱਚ ਬਿਠਾਇਆ ਅਤੇ ਕੇਰਲਾ ਵਿੱਚ ਪਹਿਲੀ ਬਾਲ ਸਭਾ -ਬਾਲ ਸੰਗਮ- ਕਾਇਮ ਕਰਨ ਵਾਲੇ ਤੇਰਾਂ ਸਾਲਾਂ ਦੇ ਕੁੰਜਾਨੰਦਨ ਨਾਇਰ ਨੂੰ ਵੀ। ਇਹ ਗੱਲ ਸੀ ਜਿਸ ਨੇ ਕਾਮਰੇਡ ਕੁੰਜੂ ਨੂੰ ਰਹਿੰਦੀ ਹੱਯਾਤੀ ਤੱਕ ਪਾਰਟੀ ਨਾਲ ਜੋੜੀ ਰੱਖਿਆ।

ਮਿਲਣੀਆਂ ਤਾਂ ਹੋਰ ਵੀ ਹੋਈਆਂ, ਲਾਹੌਰ ਵਿੱਚ, ਬੰਬਈ ਵਿੱਚ, ਕਲਕੱਤੇ ਵਿੱਚ ਤੇ ਮੁੜ ਦਿੱਲੀ ਵਿੱਚ ਪਰ ਇਨ੍ਹਾਂ ਪਹਿਲੀਆਂ ਮਿਲਣੀਆਂ ਵਾਲੇ ਪਲ ਚਿਰਾਂ ਤੱਕ ਹੁਲਾਸ ਦੇਂਦੇ ਰਹੇ।

***

ਪੰਜਾਬ ਦੀਆਂ ਹੋਰਨਾਂ ਸਿਆਸੀ ਪਾਰਟੀਆਂ ਵਾਂਗ ਉਹਨੀਂ ਦਿਨੀਂ ਕਮਿਊਨਿਸਟ ਪਾਰਟੀ ਦੀਆਂ ਸਰਗਰਮੀਆਂ ਦਾ ਮੁੱਖ ਕੇਂਦਰ ਲਾਹੌਰ ਹੀ ਸੀ। ਤੇ ਲਾਹੌਰ ਓਦੋਂ ਦਾ ਉਸ ਵਿਸ਼ਾਲ ਪੰਜਾਬ ਦੀ ਰਾਜਧਾਨੀ ਸੀ ਜਿਸ ਦਾ ਇੱਕ ਬੰਨਾ ਦਿੱਲੀ ਦੀਆਂ ਬਰੂਹਾਂ ਨਾਲ ਲੱਗਦਾ ਸੀ ਤੇ ਦੂਜਾ ਸਰਹੱਦੀ ਸੂਬੇ ਨਾਲ। ਸੱਚੀ ਗੱਲ ਤਾਂ ਇਹ ਹੈ ਕਿ ਪੇਸ਼ਾਵਰ ਤੋਂ ਦਿੱਲੀ ਤੱਕ ਉਤਰ-ਪੱਛਮੀ ਭਾਰਤ ਦਾ ਸਭ ਤੋਂ ਵੱਡਾ ਸ਼ਹਿਰ ਹੀ ਲਾਹੌਰ ਸੀ, ਜਿਸ ਦੀ ਅਹਿਮੀਅਤ ਦਾ ਅੰਦਾਜ਼ਾ ਇਸ ਗੱਲ ਤੋਂ ਲਾਇਆ ਜਾ ਸਕਦਾ ਹੈ ਉਹਨੀਂ ਦਿਨੀਂ ਇੱਕ ਪਰਚੱਲਤ ਅਖਾਣ ਮੁਤਾਬਕ "ਜਿਸ ਨੇ ਲਾਹੌਰ ਨਹੀਂ ਵੇਖਿਆ, ਉਹ ਜੰਮਿਆ ਹੀ ਨਹੀਂ।"

ਸਾਡੀ ਪਾਰਟੀ ਦਾ ਕੰਮ ਲਾਹੌਰ ਦੇ ਰੇਲਵਈਆਂ ਵਿੱਚ ਵੀ ਸੀ, ਟਾਂਗਾ ਡਰਾਈਵਰਾਂ ਵਿੱਚ ਵੀ (ਸਫ਼ਾਈ ਮਜ਼ਦੂਰਾਂ), ਪਰ ਪਾਰਟੀ ਸਭ ਤੋਂ ਵੱਧ ਸਰਗਰਮ ਸੀ ਵਿਦਿਆਰਥੀਆਂ ਵਿੱਚ। ਵਿੱਦਿਆ ਦਾ ਸਭ ਤੋਂ ਵੱਡਾ ਕੇਂਦਰ ਵੀ ਦੇਸ ਭਰ ਵਿੱਚ ਲਾਹੌਰ ਹੀ ਹੁੰਦਾ ਸੀ ਤੇ ਪੰਜਾਬ ਦੀ ਪਾਰਟੀ ਨਾਲ ਕੇਂਦਰੀ ਪਾਰਟੀ ਦਾ ਤਾਲਮੇਲ ਵੀ ਸਾਡੀ ਵਿਦਿਆਰਥੀ ਸ਼ਾਖਾ ਰਾਹੀਂ ਹੀ।

ਪੁਰਾਣੀ ਦਿੱਲੀ ਦੀ ਚਾਂਦ ਹੋਟਲ ਵਾਲੀ ਉਸ ਯਾਦਗਾਰੀ ਮੁਲਾਕਾਤ ਪਿੱਛੋਂ ਮੁੜ ਦਰਸ਼ਨ ਤਾਂ ਪੀ ਸੀ ਦੇ (ਜਿਵੇਂ ਕਿ ਜੋਸ਼ੀ ਜੀ ਨੂੰ ਸਭ ਪਾਰਟੀ ਹਲਕਿਆਂ ਵਿੱਚ ਆਖਿਆ-ਬੁਲਾਇਆ ਜਾਂਦਾ ਸੀ) ਕੋਈ ਤਿੰਨ ਸਾਲ ਦਾ ਸਮਾਂ ਲੰਘ ਜਾਣ ਪਿੱਛੋਂ ਲਾਹੌਰ ਹੀ ਹੋਏ, ਪਰ ਆਦੇਸ਼ ਉਨ੍ਹਾਂ ਦੇ ਲਗਾਤਾਰ ਮਿਲਦੇ ਰਹੇ, ਬਰੀਕ ਮੋਮੀ ਕਾਗਜ਼ ਉੱਤੇ ਮਹੀਨ ਟਾਈਪ ਹੋਈਆਂ ਚਿਟਾਂ ਰਾਹੀਂ। ਲਾਹੌਰ ਏਕਮੈਨ ਰੋਡ ਦੀ ਛੱਬੀ ਨੰਬਰ ਵਾਲੀ ਕੋਠੀ ਮੀਆਂ ਇਫ਼ਤਖਾਰ ਹੁਰਾਂ ਦਾ ਰਈਸੀ ਘਰ ਸੀ ਜਿਹੜਾ ਲਾਹੌਰ ਆਉਣ ਜਾਣ ਵਾਲੇ ਸਾਰੇ ਵੱਡੇ ਲੀਡਰਾਂ ਦੀ

ਪ੍ਰਾਹੁਣਾਚਾਰੀ ਦਾ ਮੁੱਖ ਕੇਂਦਰ ਸੀ ਅਤੇ ਸਾਡਾ ਵਿਦਿਆਰਥੀ ਆਗੂਆਂ ਦਾ ਉਸ ਘਰ ਨਾਲ ਗੂੜ੍ਹਾ ਸੰਪਰਕ ਰਹਿੰਦਾ। ਅਤੇ ਉਸ ਦੇ ਨੇੜੇ-ਤੇੜੇ ਦੇ ਇੱਕ ਗੁਪਤ ਸਿਰਨਾਵੇਂ ਉੱਤੇ ਪੰਦਰੀਂ-ਵੀਹੀਂ ਦਿਨੀਂ ਪਾਰਟੀ ਦੇ ਕੁਲ ਹਿੰਦ ਗੁਪਤ ਕੇਂਦਰ ਵੱਲੋਂ ਸਭ ਹਦਾਇਤਾਂ ਲਗਾਤਾਰ ਪਹੁੰਚਦੀਆਂ ਰਹਿੰਦੀਆਂ ਤੇ ਅੱਗੋਂ ਮੀਆਂ ਸਾਹਿਬ ਦੇ ਘਰ ਪੁਜਦੀਆਂ ਕਰ ਦਿੱਤੀਆਂ ਜਾਂਦੀਆਂ। ਬਾਕੀ ਕੰਮ ਸਾਡਾ ਵਿਦਿਆਰਥੀ ਫਰੰਟ ਵਾਲਿਆਂ ਦਾ ਸੀ ਕਿ ਅੱਗੋਂ ਉਹ ਕਿਸ ਕਿਸ ਨੂੰ ਕਿਵੇਂ ਪਹੁੰਚਾਉਣ।

ਚਿਟਾਂ ਰਾਹੀਂ ਪਾਰਟੀ ਕਿਵੇਂ ਚਲਾਈਦੀ ਹੈ, ਅਤੇ ਅੰਗਰੇਜ਼ੀ ਸੈਂਸਰ ਤੋਂ ਅੱਖ ਕਿਵੇਂ ਬਚਾਈਦੀ ਹੈ, ਇਸ ਦਾ ਪੀ ਸੀ ਜੋਸ਼ੀ ਉਸਤਾਦ ਸੀ। ਅਸੀਂ ਉਸ ਦੇ ਆਦੇਸ਼ਾਂ ਨੂੰ ਇਲਾਹੀ ਹੁਕਮ ਵਾਂਗ ਲੈਂਦੇ ਸਾਂ ਅਤੇ ਆਪਣੀ ਸਾਰੀ ਵਾਹ ਉਨ੍ਹਾਂ ਨੂੰ ਅਮਲ ਵਿੱਚ ਲਿਆਉਣ ਵਾਸਤੇ ਲਾ ਦੇਂਦੇ ਸਾਡੀ ਪਾਰਟੀ ਦਾ ਗੁਪਤ ਕੇਂਦਰੀ ਅੱਡਾ ਹੈ ਕਿਥੇ, ਇਸ ਦਾ ਪੱਕਾ ਪਤਾ ਤਾਂ ਕਿਸੇ ਨੂੰ ਨਹੀਂ ਸੀ, ਪਰ ਸਮਝ ਸਾਡੀ ਇਹ ਸੀ ਕਿ ਇਹ ਕਿਤੇ ਕਲਕੱਤੇ ਦੇ ਲਾਗੇ ਚਾਗੇ ਸੀ। ਗੁਪਤ ਕੰਮ ਚਲਾਉਣ ਦਾ ਤਾਣਾ-ਬਾਣਾ ਹੈ ਸੀ ਏਨੀ ਸੂਝ-ਸਿਆਣਪ ਨਾਲ ਉਣਿਆ-ਬੁਣਿਆ ਹੋਇਆ ਕਿ ਉਪਰੋਂ ਆਉਂਦੀ ਡਾਕ ਪੌਣੇ ਕੁ ਤਿੰਨ ਸਾਲ ਦੇ ਇਸ ਗੁਪਤ ਦੌਰ ਵਿੱਚ ਨਿਰਵਿਘਨ ਪਹੁੰਚਦੀ ਰਹੀ। ਪਾਰਟੀ ਲੀਡਰਸ਼ਿਪ ਵਾਸਤੇ ਸਾਡੀ ਸ਼ਰਧਾ ਏਨੀ ਅਗਾਧ ਸੀ ਕਿ ਪੁੱਛੋ ਕੁਝ ਨਾ। ਥੋੜ੍ਹੇ ਚਿਰ ਪਿੱਛੋਂ ਹੀ, ਜਦੋਂ ਮਹੀਨ ਅੱਖਰਾਂ ਵਿੱਚ ਛਪੇ ਕਿਤਾਬਚੇ ਵੀ ਪਹੁੰਚਣ ਲੱਗੇ, 'ਪ੍ਰੋਲੇਤਾਰੀਅਨ ਪਾਥ' ('ਪ੍ਰੋਲਤਾਰੀ ਪੰਧ') ਇਨ੍ਹਾਂ ਵਿੱਚੋਂ ਪਹਿਲਾ ਸੀ। ਅਸੀਂ ਸਾਰੀ ਸਾਰੀ ਰਾਤ ਬੈਠ ਕੇ ਉਨ੍ਹਾਂ ਨੂੰ ਇਕੋ-ਸਾਹੇ ਪੜ੍ਹਦੇ, ਅਤੇ ਅੱਠਾਂ-ਦਸਾਂ ਦਿਨਾਂ ਵਿੱਚ ਹੀ ਸਾਡੇ ਕੇਂਦਰੀ ਸਟੱਡੀ ਸਰਕਲ ਦੇ ਨਾਂਅ ਹੇਠ ਕੰਮ ਕਰਦੇ ਪਾਰਟੀ ਦੇ ਖੁੱਲ੍ਹੇ ਜੁਗਾੜ ਦੇ ਸਾਰੇ ਮੈਂਬਰਾਂ ਤੱਕ ਪੁਚਾ ਦੇਂਦੇ।

ਗੁਪਤ ਪਾਰਟੀ ਨਾਲ ਸਾਡਾ ਸੰਪਰਕ ਸੂਤਰ ਹੁੰਦਾ ਸੀ ਭੰਗਾਲੀ ਚੋਰਾਂ ਵਾਲੀ ਦਾ ਕਾਮਰੇਡ ਸ਼ਾਮ ਸਿੰਘ। ਉਹ ਆਪ ਵਾਹਵਾ ਰੱਜਿਆ-ਪੁੱਜਿਆ ਜੱਟ ਸੀ ਤੇ ਅੰਮ੍ਰਿਤਸਰ ਤੇ ਖ਼ਾਲਸਾ ਕਾਲਜੀਏਟ ਹਾਈ ਸਕੂਲ ਤੋਂ ਦਸ ਜਮਾਤਾਂ ਪਾਸ। ਅੰਗਰੇਜ਼ੀ ਦੀਆਂ ਦਸ ਜਮਾਤਾਂ ਉਨ੍ਹੀਂ ਦਿਨੀਂ ਪਿੱਛੋਂ ਦੇ ਬੀ ਏ ਨਾਲੋਂ ਘੱਟ ਨਹੀਂ ਸੀ ਹੁੰਦੀਆਂ, ਪਰ ਉਹਦਾ ਅਭਿਆਸ ਨਹੀਂ ਸੀ ਰਿਹਾ ਵਾਹੀ-ਖੇਤੀ ਦੇ ਕੰਮਾਂ ਵਿੱਚ ਲੱਗ ਜਾਣ ਕਾਰਨ। ਤਦ ਵੀ ਜਦੋਂ ਗੁਪਤ ਡਾਕ ਉਸ ਕੋਲ ਪਹੁੰਚਣੀ ਸ਼ੁਰੂ ਹੋਈ, ਬਰੀਕ ਟਾਈਪ ਉਠਾਉਣ ਕਾਰਨ ਉਸ ਨੇ ਐਨਕਾਂ ਲੁਆ ਲਈਆਂ ਅਤੇ ਪੂਰੇ ਚਾਅ ਨਾਲ ਸਭ ਕੇਂਦਰੀ ਦਸਤਾਵੇਜ਼ ਪੜ੍ਹਨ ਲੱਗਾ । ਹੋਰਨਾਂ ਵਾਂਗ ਉਹ ਵੀ ਸਮਝਦਾ ਸੀ ਕਿ ਹੁਕਮ-ਹਦਾਇਤਾਂ ਤੋਂ ਇਲਾਵਾ ਪਾਰਟੀ ਪਰਚੇ ਵੀ ਕਾਮਰੇਡ ਪੀ ਸੀ ਜੇ ਦੇ ਲਿਖੇ ਹੁੰਦੇ ਹੀ ਸਨ, ਜਿਸ ਕਾਰਨ ਉਹ ਵੀ ਉਸ ਦਾ ਅਨਿੰਨ ਭਗਤ ਬਣ ਗਿਆ।

ਜੂਨ 1940 ਵਿੱਚ ਵੱਡੇ ਛਾਪੇ ਪਏ। ਕੋਈ 73 ਕਮਿਊਨਿਸਟ ਇੱਕੋ ਸਮੇਂ ਪੰਜਾਬ ਭਰ ਵਿੱਚੋਂ ਗਿਰਫ਼ਤਾਰ ਕਰ ਲਏ ਗਏ ਜਿਨ੍ਹਾਂ ਵਿੱਚ ਕਾਮਰੇਡ ਸੋਹਨ ਸਿੰਘ ਜੋਸ਼, ਫੀਰੋਜ਼-ਉਦ-ਦੀਨ ਮਨਸੂਰ ਤੇ ਫਜ਼ਲ ਇਲਾਹੀ ਕੁਰਬਾਨ ਸਭ ਸ਼ਾਮਲ ਸਨ। ਪਿੱਛੇ ਰਹਿ ਗਏ ਪਹਿਲੀ ਪਾਲ ਦੇ ਕਾਮਰੇਡ ਕਰਮ ਸਿੰਘ ਮਾਨ ਤੇ ਦੂਜੀ ਪਾਲ ਦੇ ਹਰਕਿਸ਼ਨ ਸਿੰਘ ਸੁਰਜੀਤ, ਸ਼ਰੀਫ਼ ਮਤੀਨ, ਅਬਦੁੱਲਾ ਵਾਰਸ ਵਰਗੇ। ਅਸੀਂ ਕਮਿਊਨਿਸਟ ਟਰੈਕਸ਼ਨ ਵਾਲਿਆਂ ਨੂੰ ਵੀ ਹੁਕਮ

ਹੋ ਗਿਆ ਕਿ ਜਿਉਂ ਹੀ ਵੇਲੇ ਦੇ ਪੰਜਾਬ ਸੂਬੇ ਦੇ ਵਜ਼ੀਰੇ ਆਹਲਾ ਸਰ ਸਿਕੰਦਰ ਹਯਾਤ ਖਾਨ ਦੇ ਭਤੀਜਿਆਂ ਮਜ਼ਹਰ ਤੇ ਮਹਿਮੂਦ ਨੂੰ ਹੱਥ ਪਏ, ਅਸੀਂ ਪੜ੍ਹਾਈ ਵਿੱਚ ਛੱਡ ਕੇ ਅੰਡਰ-ਗਰਾਉਂਡ ਹੋ ਜਾਈਏ।

ਛਾਪੇ ਸਿਰਫ਼ ਪੰਜਾਬ ਵਿੱਚ ਹੀ ਨਹੀਂ ਸਨ ਪਏ, ਸਾਰੇ ਦੇਸ ਵਿੱਚ ਪਏ ਸਨ। ਵਲ੍ਹੇਟੇ ਗਏ ਸਨ ਡਾਂਗੇ, ਘਾਟੇ, ਅਜੈ ਘੋਸ਼, ਸਰਦੇਸਾਈ ਤੇ ਹੋਰ ਵੀ। ਪਰ ਕਾਮਰੇਡ ਪੀ ਸੀ ਜੇ ਦਾ ਬੁਨਿਆਦੀ ਗੁਪਤ ਢਾਂਚਾ ਨਹੀਂ ਸੀ ਤੋੜਿਆ ਜਾ ਸਕਿਆ, ਜਿਸ ਵਿੱਚ ਵਲੈਤੋਂ ਪੜ੍ਹ ਕੇ ਆਏ ਕਾਮਰੇਡ ਨਿਖਿਲ ਚੱਕਰਵਰਤੀ, ਅਰੁਨ ਬੋਸ, ਮੋਹਨ ਕੁਮਾਰਾ ਮੰਗਲਮ ਤੇ ਹੋਰ ਸ਼ਾਮਲ ਸਨ। ਇਹਨਾਂ ਲੋਕਾਂ ਦੇ ਸਹਾਰੇ ਹੀ ਪੀ ਸੀ ਜੇ ਨੇ ਨਾ ਸਿਰਫ਼ ਗੁਪਤ ਪਾਰਟੀ ਦੀਆਂ ਸਰਗਰਮੀਆਂ ਜਾਰੀ ਰੱਖੀਆਂ, ਸਗੋਂ ਹੋਰ ਫੈਲਾ ਦਿੱਤੀਆਂ। ਪਾਰਟੀ ਦੇ ਗੁਪਤ ਅੱਡੇ ਦੱਖਣ ਵਿੱਚ ਵੀ ਅਤੇ ਬੰਬਈ, ਅਹਿਮਦਾਬਾਦ ਵਿੱਚ ਵੀ ਪੂਰੀ ਸਰਗਰਮੀ ਨਿਭਾਉਣ ਲੱਗੇ।

ਇਹ ਸਨ ਹਾਲਾਤ ਜਿਨ੍ਹਾਂ ਵਿੱਚ ਛੋਟੀ ਉਮਰੇ ਵੱਡੀਆਂ ਜ਼ਿੰਮੇਵਾਰੀਆਂ ਆਣ ਪਈਆਂ ਸਾਡੇ ਵਰਗਿਆਂ ਸਿਖਾਂਦਰੂਆਂ ਸਿਰ। ਜਦੋਂ ਕਰਮ ਸਿੰਘ ਮਾਨ ਤੇ ਸੁਰਜੀਤ ਦੋਵੇਂ ਅੰਮ੍ਰਿਤਸਰ ਦੀ ਇੱਕ ਗੁਪਤ ਮੀਟਿੰਗ ਤੋਂ ਮੁੜਦੇ ਸ਼ਰੀਫ਼ਪੁਰਾ ਰੇਲਵੇ ਸਟੇਸ਼ਨ ਤੋਂ ਗ੍ਰਿਫ਼ਤਾਰ ਕਰ ਲਏ ਗਏ, ਪੰਜਾਬ ਦੀ ਸੂਬਾ ਪਾਰਟੀ ਲੰਗੜੀ ਹੋ ਕੇ ਰਹਿ ਗਈ। ਮੁੜ ਜਥੇਬੰਦੀ ਵਿਉਂਤਣ ਸਮੇਂ ਪਠਾਣ ਬੱਚੇ ਮੀਰਦਾਦ ਨੂੰ (ਜਿਹੜਾ ਲਾਹੌਰੋਂ ਮੁਲਤਾਨ ਸੈਂਟਰਲ ਜੇਲ੍ਹ ਨੂੰ ਚਾਲੀ ਮੌਕੇ ਉਕਾੜੇ ਕੋਲ ਸਣੇ ਹੱਥਕੜੀਆਂ-ਬੇੜੀਆਂ ਦੇ ਕਰਾਚੀ ਮੇਲ ਤੋਂ ਛਾਲ ਮਾਰ ਕੇ ਭੱਜ ਆਇਆ ਸੀ) ਬਣਾਇਆ ਗਿਆ ਸੂਬਾ ਪਾਰਟੀ ਦਾ ਸਕੱਤਰ ਤੇ ਇਕੋ ਧੱਕੇ ਨਾਲ ਸਾਡੇ ਵਰਗੇ ਵੀ ਪਹੁੰਚ ਗਏ ਸੂਬਾ ਕਮੇਟੀ ਦੀ ਮੈਂਬਰੀ ਤੱਕ।

ਤੇ ਇਹੋ ਸਮਾਂ ਸੀ ਜਿਸ ਨੇ ਪੀ ਸੀ ਜੇ ਦੀ ਕਰਾਮਾਤੀ ਜਥੇਬੰਦਕ ਯੋਗਤਾ ਵੀ ਓਨੀ ਹੀ ਉਜਾਗਰ ਕਰ ਦਿੱਤੀ ਜਿੰਨੀ ਉਸ ਦੀ ਕਲਮ ਰਾਹੀਂ ਕਾਡਰ ਵਿੱਚ ਜਾਨ ਫੂਕ ਦੇਣ ਦੀ ਹੁੰਦੀ ਸੀ।

ਪੀ ਸੀ ਜੇ ਜਿੰਨਾ ਉਸਤਾਦ ਹੁੰਦਾ ਸੀ ਪਾਰਟੀ ਪਾਲਸੀ ਨੂੰ ਤਰਾਸ਼ੇ ਹੋਏ ਸ਼ਬਦਾਂ ਵਿੱਚ ਪਰੋਣ ਦਾ, ਓਨਾ ਹੀ ਉਹ ਉਸ ਨੂੰ ਹਰਮਨ-ਪਿਆਰਾ ਬਣਾਉਣ ਦੇ ਢੰਗ ਤਰੀਕਿਆਂ ਦਾ ਕਾਰੀਗਰ। ਦੂਜੀ ਸੰਸਾਰ ਜੰਗ ਦੇ ਪਹਿਲੇ ਦੌਰ ਵਿੱਚ ਜਿਵੇਂ ਉਸ ਨੇ "ਜੰਗ ਵਿਰੁੱਧ ਜੰਗ" ਦੀ ਨੀਤੀ ਨੂੰ ਉਭਾਰਿਆ, ਅਤੇ ਅੰਗਰੇਜ਼ਾਂ ਵਿਰੁੱਧ ਸਿੱਧੀ ਸਾਹਵੀਂ ਟੱਕਰ ਬਾਰੇ ਢਿੱਲ-ਮੱਠ ਵਿਖਾਉਣ ਵਾਲੇ ਸਿਆਸੀ ਲੀਡਰਾਂ ਦੇ ਪਾੜਛੇ ਲਾਹੇ, ਉਵੇਂ ਹੀ ਜਦੋਂ ਸਟਾਲਿਨ, ਰੂਜ਼ਵੈਲਟ ਤੇ ਚਰਚਲ ਵੱਲੋਂ ਕੜੰਘੜੀਆਂ ਪਾ ਕੇ ਫਾਸ਼ਿਸ਼ਟ ਤ੍ਰਿਕੜੀ ਨੂੰ ਹਰਾਉਣ ਵਾਲਾ ਪੈਂਤੜਾ ਉਸ ਦੀ ਸਮਝ ਦਾ ਹਿੱਸਾ ਬਣ ਗਿਆ, ਉਸ ਨੇ ਕੋਈ ਛੇ ਮਹੀਨੇ ਦੀ ਪਛੇਤ ਵੀ ਕੱਢੀ ਅਤੇ ਪਾਰਟੀ ਨੂੰ ਨਵੀਂ ਪਾਲਸੀ ਪਿੱਛੇ ਵੀ ਪੂਰੀ ਤਰ੍ਹਾਂ ਝੋਕ ਦਿੱਤਾ। ਅੱਜ ਪਿਛਲ ਝਾਤ ਪਾਇਆਂ ਭਾਵੇਂ ਸਾਨੂੰ ਉਸ ਦੌਰ ਦੀਆਂ ਆਪਣੀਆਂ ਸਰਗਰਮੀਆਂ ਵਿੱਚ ਤਕੜੀਆਂ ਸਿਆਸੀ ਊਣਤਾਈਆਂ ਵੀ ਲਭਦੀਆਂ ਹਨ,( ਮੁਸਲਿਮ ਲੀਗ ਨੂੰ ਕਾਂਗਰਸ ਦੇ ਬਰਾਬਰ ਤੋਲ ਕੇ 'ਗਾਂਧੀ ਜਿਨਾਹ ਮਿਲਣ' ਤੇ 'ਗਾਂਧੀ-ਜਿਨਾਹ ਮੁੜ ਮਿਲਣ' ਦੁਆਲੇ ਹੀ ਦੇਸ ਦੀ ਸਮੁੱਚੀ ਸਿਆਸੀ ਸਰਗਰਮੀ ਨੂੰ ਕੇਂਦਰਤ ਕਰਨ ਵਾਲੇ ਜਤਨਾਂ ਅਤੇ ਫਾਸ਼ਿਸ਼ਟਾਂ ਦੇ ਤਿੱਖੇ ਵਿਰੋਧ ਵੇਲੇ

ਨੇਤਾ ਜੀ ਸੁਭਾਸ਼ ਬੋਸ ਦੀ ਬੁਨਿਆਦੀ ਦੇਸਭਗਤੀ ਨੂੰ ਨਾ ਪਛਾਣਦੇ ਹੋਏ ਉਨ੍ਹਾਂ ਉੱਤੇ ਲਾਂਛਣ ਲਾਉਣ ਵਾਲੇ ਨਾਅਰਿਆਂ ਸਮੇਤ) ਪਰ ਉਦੋਂ ਕਾਮਰੇਡ ਜੋਸ਼ੀ ਦੀਆਂ ਲਿਖਤਾਂ, ਉਸ ਦੇ ਨਾਅਰੇ, ਉਸ ਦੀਆਂ ਚਿਟਾਂ ਸਾਨੂੰ "ਕਰੋ ਜਾਂ ਮਰੋ" ਵਾਲੇ ਸੰਗਰਾਮ ਦੇ ਸਿਖਰਾਂ ਛੂੰਹਦੇ ਤੂਫ਼ਾਨ ਨਾਲ ਟਕਰਾਉਣ ਜੋਗੇ ਕਰ ਸਕੀਆਂ। ਅਤੇ ਅਸੀਂ ਏਨੇ ਲੈਸ ਹੁੰਦੇ ਸਾਂ ਇਹਨਾਂ ਲਿਖਤਾਂ ਵਿਚਲੀਆਂ ਦਲੀਲਾਂ ਨਾਲ ਕਿ ਜੈ ਪ੍ਰਕਾਸ਼ ਨਰਾਇਣ ਹੁਰਾਂ ਦੇ ਭਗਤ ਆਪਣੀ ਮਾਰ-ਕੁਟਾਈ ਵਿੱਚ ਤਾਂ ਸਾਡੇ ਨਾਲ ਤਾਂ ਕਿਤੇ-ਕਿਤੇ ਵਾਰਾ ਖਾ ਜਾਂਦੇ, ਪਰ ਦਲੀਲਾਂ ਦੀ ਭਿੜਾ-ਭੜਾਈ ਵਿੱਚ ਨਹੀਂ। ਹਾਲਤ ਇਥੋਂ ਤੱਕ ਪਹੁੰਚ ਗਈ ਸੀ ਕਿ ਸਾਡੇ ਵਿਰੋਧੀਆਂ ਨੂੰ ਇਹ ਹਦਾਇਤਾਂ ਮਿਲਣ ਲੱਗੀਆਂ ਕਿ ਕਮਿਊਨਿਸਟਾਂ ਨਾਲ ਬਹਿਸ ਵਿੱਚ ਪੈਣ ਤੋਂ ਬਚੋ, ਨਹੀਂ ਤਾਂ ਉਹ ਤੁਹਾਨੂੰ ਕਾਇਲ ਕਰ ਲੈਣਗੇ।

ਹੁਣ ਵੇਖੀਏ ਤਾਂ ਸਮਝ ਪੈਂਦੀ ਹੈ ਕਿ ਜਦੋਂ ਮੌਰੂਸ ਮੁਜ਼ਾਰਿਆਂ ਦੀ ਲਹਿਰ ਪੈਪਸੂ ਵਿੱਚ ਜ਼ੋਰਾਂ ਉੱਤੇ ਸੀ ਤੇ ਬਿਸਵੇਦਾਰ ਪਿੰਡਾਂ ਨੂੰ ਛੱਡ ਕੇ ਪਟਿਆਲੇ ਵੱਲ ਭੱਜ ਰਹੇ ਸਨ, ਸਾਡੇ ਵੱਲੋਂ 'ਜਨਤਕ ਜੰਗ' ਦੀ ਪਾਲਸੀ ਮੁਤਾਬਕ ਕਾਮਰੇਡ ਧਰਮ ਸਿੰਘ ਫੱਕਰ, ਜੰਗੀਰ ਸਿੰਘ ਜੋਗਾ, ਹਰਚੰਦ ਸਿੰਘ ਭਦੌੜ ਤੇ ਕੌਰ ਸਿੰਘ ਮੌੜ ਨੂੰ ਇਹ ਸਮਝਾਉਣੀਆਂ ਕਿ ਉਹ ਇਸ ਲਹਿਰ ਵੱਲੋਂ ਮੂੰਹ ਮੋੜਕੇ ਜਨਤਕ ਜੰਗ ਦੀ ਪਾਲਸੀ ਪ੍ਰਚਾਰਨ ਤੁਰ ਪੈਣ ਕਿਉਂ ਸਮਝ ਨਹੀਂ ਸੀ ਆਉਂਦੀਆਂ ਜਾਂ ਫਿਰ 'ਕਾਂਗਰਸ-ਮੁਸਲਿਮ ਲੀਗ ਏਕ ਹੋ' ਤੇ 'ਪਾਕਿਸਤਾਨ ਜ਼ਿੰਦਾਬਾਦ' ਵਰਗੇ ਨਾਹਰੇ ਕਾਮਰੇਡ ਭਗਤ ਸਿੰਘ ਤੇ ਕਰਮ ਸਿੰਘ ਮਾਨ ਵਰਗਿਆਂ ਦੇ ਸੰਘ ਕਿਉਂ ਨਹੀਂ ਸੀ ਉੱਤਰਦੇ।ਪਰ ਉਹਨੀਂ ਦਿਨੀਂ ਤਾਂ ਕਾਮਰੇਡ ਜੋਸ਼ੀ ਦੀਆਂ ਦਲੀਲਾਂ ਤੇ ਸਮਝਾਉਣੀਆਂ ਦੀ ਰੰਗ ਵਿੱਚ ਅਸੀਂ ਏਨੇ ਰੰਗੇ ਗਏ ਸਾਂ ਕਿ ਕਮਿਊਨਿਸਟ ਪਾਰਟੀ ਦੇ ਕਾਰਕੁਨ ਤਾਂ ਕੀ ਸਾਰੇ ਉੱਘੇ ਬੁੱਧੀਜੀਵੀ, ਸ਼ਾਇਰ ਤੇ ਰੰਗਕਰਮੀ ਵੀ ਉਸ ਦੇ ਅਨਿੰਨ ਭਗਤ ਹੋ ਕੇ ਰਹਿ ਗਏ ਸਾਂ।

ਜੂਨ 1942 ਵਿੱਚ ਜਦੋਂ ਅਸੀਂ ਵੱਡੇ ਆਗੂਆਂ ਦੀਆਂ ਰਿਹਾਈਆਂ ਪਿੱਛੋਂ ਕਾਦੀਆਨੀਆਂ ਦੀਆਂ ਕਬਰਾਂ ਵਾਲਾ ਹੈੱਡਕੁਆਟਰ ਮੈਕਲੋਡ ਰੋਡ ਉੱਤੇ ਖੋਲ੍ਹਿਆ, ਅਤੇ ਜਿਵੇਂ ਅਸੀਂ ਕਾਮਰੇਡ ਜੋਸ਼ੀ ਨੂੰ ਅੱਖਾਂ ਵਿਛਾ ਕੇ ਉਡੀਕਿਆ, ਉਸ ਦਾ ਜ਼ਿਕਰ ਜਿਹੜਾ ਵਿਸਥਾਰ ਮੰਗਦਾ ਹੈ, ਉਹ ਏਥੇ ਦਸਣਾ ਸੰਭਵ ਨਹੀਂ। ਉੱਥੇ ਆਮਦ ਮੌਕੇ ਉਸ ਦਾ ਜੋ ਸਵਾਗਤ ਕੀਤਾ, ਉਹ ਭੁਲਾਇਆਂ ਨਹੀਂ ਭੁੱਲਦਾ।

ਸਾਡੇ ਵਿੱਚੋਂ ਬਹੁਤਿਆਂ ਵਾਸਤੇ ਆਪਣੇ ਹਰਮਨ ਪਿਆਰੇ ਆਗੂ ਦੇ ਇਹ ਪਹਿਲੇ ਦਰਸ਼ਨ ਸਨ, ਸਗੋਂ ਉਨ੍ਹਾਂ ਸਾਰਿਆਂ ਵਾਸਤੇ ਜਿਹੜੇ 1939 ਦੀ ਆਲ ਇੰਡੀਆ ਸਟੂਡੈਂਟਸ ਕਾਨਫ਼ਰੰਸ ਮੌਕੇ ਫਤਿਹਪੁਰੀ ਦੇ ਹੋਟਲ ਵਿੱਚ ਉਨ੍ਹਾਂ ਨੂੰ ਨਹੀਂ ਸਨ ਮਿਲੇ। ਸਿਰ ਦੇ ਵਾਲ ਤਾਂ ਪਹਿਲਾਂ ਵਰਗੇ ਹੀ ਉਖੜੇ-ਪੁਖੜੇ ਸਨ, ਪਰ ਟਾਂਵੇਂ-ਟਾਂਵੇਂ ਧੌਲੇ ਪਹਿਲੀ ਵਾਰ ਵੇਖਣ ਨੂੰ ਮਿਲੇ। ਮੋਟੇ ਬੁੱਲ੍ਹਾਂ ਦੀ ਫੈਲਰਦੀ ਮੁਸਕਾਰਹਟ ਵੀ ਪਹਿਲਾਂ ਵਾਲੀ ਹੀ, ਚੌੜੇ ਮੱਥੇ ਦੀ ਚਮਕ ਵੀ। ਪਰ ਮੂੰਹ ਦੀਆਂ ਖਿੰਦੀਆਂ ਕਿਤੇ ਵੱਧ ਨਿੰਮੀਆਂ ਹੋ ਚੁੱਕੀਆਂ ਸਨ ਅਤੇ ਜ਼ਬਾਨ ਦੀ ਥਥਲਾਹਟ ਕਿਤੇ ਘੱਟ। ਵਿਚਾਰ ਤਾਂ ਬਹੁਤੇ ਸਾਡੇ ਲਈ ਨਵੇਂ ਨਹੀਂ ਸਨ ਕਿਉਂਕਿ ਲਿਖਤਾਂ ਰਾਹੀਂ ਅਸੀਂ ਲਗਾਤਾਰ ਸੰਪਰਕ ਵਿੱਚ ਰਹੇ ਸਾਂ, ਪਰ ਉਨ੍ਹਾਂ ਦੀ ਪੇਸ਼ ਕਰਨੀ, ਗੱਡਵੀਆਂ ਰੌਸ਼ਨ ਅੱਖੀਆਂ ਰਾਹੀਂ ਉਨ੍ਹਾਂ ਨੂੰ ਜ਼ਿਹਨ ਨਸ਼ੀਨ ਕਰਾਉਣਾ, ਵਿੱਚ ਇੱਕ ਜਾਂ ਦੂਜੇ ਸਾਥੀ ਦਾ

ਨਾਂਅ ਲੈ ਕੇ ਉਸ ਨੂੰ ਸੰਬੋਧਤ ਹੋਣਾ ਅਤੇ ਅਹਿਸਾਸ ਕਰਾਉਣਾ ਕਿ ਉਸ ਦੇ ਵਧੀਆ ਕੰਮਾਂ ਤੋਂ ਉਹ ਨਾਵਾਕਫ ਨਹੀਂ ਸਨ-ਇਹ ਨਿੱਜੀ ਛੋਹਾਂ ਅਜਬ ਜਿਹਾ ਸਰੂਰ ਪੈਦਾ ਕਰ ਦਿੰਦੀਆਂ। ਤਾਹਨਿਆਂ ਤੋਹਮਤਾਂ, ਲੱਛਣਾਂ ਦਾ ਮੁਕਾਬਲਾ ਕਰਦੇ ਹੋਏ ਆਪਣੀ ਗੱਲ ਲੋਕਾਂ ਵਿੱਚ ਨੰਗੇ ਧੜ ਪੁਚਾਉਣ ਵਾਲਿਆਂ ਸਾਹਮਣੇ ਬੈਠਿਆਂ ਦੀ ਉਨ੍ਹਾਂ ਸਲਾਹੁਤਾ ਕੀਤੀ, ਪਰ ਨਾਲ ਹੀ ਆਖਿਆ ਕਿ ਹਾਲਾਤ ਹੀ ਅਜਿਹੇ ਪੇਚੀਦਾ ਹਨ ਕਿ ਕਈ ਦੋਖੀ ਦੇਸ਼ ਭਗਤੀ ਦੇ ਜਜ਼ਬੇ ਕਾਰਨ ਹੀ ਅਜਿਹੇ ਛਾਂਦੇ ਛਕਾ ਰਹੇ ਹਨ ਸਾਨੂੰ ਕਮਿਊਨਿਸਟਾਂ ਨੂੰ। ਉਨ੍ਹਾਂ ਆਖਿਆ ਕਿ ਅਸੀਂ ਵੀ ਇਸੇ ਦੇਸ ਦੇ ਜੰਮੇ-ਜਾਏ ਹਾਂ। ਦੇਸ ਦੀ ਭਗਤੀ ਨੇ ਹੀ ਸਾਨੂੰ ਕਮਿਊਨਿਸਟ ਬਣਾਇਆ ਹੈ ਕਿਉਂਕਿ ਅਸੀਂ ਦੱਬੇ-ਕੁਚਲਿਆਂ ਦੇ ਸਹਾਰਿਆਂ ਦੀ ਆਵਾਜ਼ ਹਾਂ ਜਿਨ੍ਹਾਂ ਦੀ ਮਿਹਨਤ ਸਦਕਾ ਜਹਾਨ ਚੱਲਦਾ ਹੈ। ਕਸੂਰ ਸਾਡਾ ਇਹ ਹੈ ਕਿ ਅਸੀਂ ਦੇਸ ਦੀਆਂ ਹੱਦਾਂ ਉਲੰਘ ਕੇ ਸਮੁੱਚੇ ਸੰਸਾਰ ਵਰਤਾਰੇ ਨੂੰ ਵੇਖ ਰਹੇ ਹਾਂ ਅਤੇ ਫਾਸ਼ੀਵਾਦ ਦੀਆਂ ਘਿਨੌਣੀਆਂ ਚਾਲਾਂ ਨੂੰ ਕਿਸੇ ਤਰ੍ਹਾਂ ਵੀ ਪਰੋਖਾ ਕਰਨ ਲਈ ਤਿਆਰ ਨਹੀਂ। ਉਨ੍ਹਾਂ ਦੀ ਦੀ ਤਕਰੀਰ ਦਾ ਸਾਰ ਆਪਣੇ ਲੋਕਾਂ ਵੱਲੋ ਪਹੁੰਚ ਦੇ ਪੱਖੋਂ ਫਰੀਦ ਸਾਹਿਬ ਦੇ ਵਾਲਾ ਹੀ ਸੀ

"ਜੋ ਤੈ ਮਾਰਨ ਮੁੱਕੀਆਂ, ਤਿਨਾ ਨਾ ਮਾਰੀਂ ਘੁੰਮ
ਆਪਨੜੈ ਘਰ ਜਾਈਐ, ਪੈਰ ਤਿਨਾ ਦੇ ਚੁੰਮ।"

ਕਿਉਂਕਿ ਉਨ੍ਹਾਂ ਦਾ ਸਾਰਾ ਕ੍ਰੋਧ ਦੇਸ ਪ੍ਰਤੀ ਉਨ੍ਹਾਂ ਦੇ ਮੋਹ ਦੀ ਉਪਜ ਹੀ ਸੀ।

ਕਾਮਰੇਡ ਪੀ ਸੀ ਜੇ ਦੀ ਤਕਰੀਰ ਪਿੱਛੇ ਅਪੀਲ ਕੀਤੀ ਗਈ ਪਾਰਟੀ ਫ਼ੰਡ ਲਈ। 12 ਰੁਪਏ ਮਹੀਨਾ ਪਾਰਟੀ ਵੇਜ ਹੁੰਦਾ ਸੀ। ਹੋਲ ਟਾਈਮਰਾਂ ਨੂੰ ਤਾਂ ਢਿੱਡ ਭਰਨਾ ਵੀ ਔਖਾ ਹੋ ਜਾਂਦਾ ਸੀ ਕਮਿਊਨ ਵਿੱਚ ਮਿਲਦੀ ਸਾਂਝੀ ਰੋਟੀ ਦੇ ਬਾਵਜੂਦ। ਤਦ ਵੀ ਕੋਈ ਬਾਕੀ ਨਾ ਰਿਹਾ ਜਿਸ ਨੇ ਆਪਣੀ ਜੇਬ ਵਿੱਚ ਹੱਥ ਨਾ ਪਾਇਆ ਹੋਵੇ। ਬੀਬੀਆਂ ਵਿੱਚੋਂ ਇੱਕ ਨੇ ਤਾਂ ਆਪਣੀ ਵੰਗ ਹੀ ਲਾਹ ਦਿੱਤੀ ਸੀ ਤੇ ਦੂਜੀ ਨੇ ਆਪਣੇ ਮੁੰਦਰੀ। ਵੱਡੇ ਘਰਾਂ ਵਾਲੇ ਚਾਰ-ਪੰਜ ਵੀ ਮੌਜੂਦ ਸਨ। ਕੁਲ ਮਿਲਾ ਕੇ ਪੈਸੇ ਇਕੱਠੇ ਹੋ ਗਏ 741 ਰੁਪਏ। ਉਦੋਂ ਉਠਿਆ ਸਾਡਾ ਸੰਗਾਊ ਸੁਭਾਅ ਵਾਲਾ ਕਾਮਰੇਡ ਅਜੀਤ ਸਿੰਘ 'ਬੀ' (ਸੰਗਰੂਰ ਨੇੜਲੇ ਅਕੋਈ ਪਿੰਡ ਦੇ ਵੱਡੇ ਘਰ ਦਾ ਪੁੱਤ। ਇਹ ਸਾਥੀ ਦਿੱਲੀ ਵਾਲੇ ਇੰਪੀਰੀਅਲ ਹੋਟਲ ਦੇ ਸਰਦਾਰ ਬਹਾਦਰ ਰਣਜੀਤ ਸਿੰਘ, ਜਗਜੀਤ ਸਿੰਘ ਦਾ ਭਾਣਜਾ ਸੀ ਤੇ ਆਜ਼ਾਦੀ ਪਿੱਛੋਂ ਪੈਪਸੂ ਦੀ ਪਹਿਲੀ ਵਜ਼ਾਰਤ ਦਾ ਰੁਕਨ ਵੀ ਬਣਿਆ ਸੀ) ਉਸ ਨੇ ਆਪਣਾ ਬਟੂਆ ਕਾਮਰੇਡ ਜੋਸ਼ੀ ਹੁਰਾਂ ਨੂੰ ਫੜਾ ਦਿੱਤਾ ਤੇ ਆਖਿਆ, "ਇੱਕ ਹਜ਼ਾਰ ਤੋਂ ਜਿੰਨੇ ਘਟਦੇ ਹਨ ਇਸ ਵਿੱਚੋਂ ਪੂਰੇ ਕਰ ਲਓ।"

ਲੇਡੀ ਫਜ਼ਲ ਹੁਸੈਨ ਬਿਲਡਿੰਗ ਸਾਹਮਣੇ ਦੀਆਂ ਕਬਰਾਂ ਪਿੱਛੇ ਬਣੇ ਹੋਏ ਇਸ ਹੈੱਡਕੁਆਰਟਰ ਅੰਦਰਲਾ ਵਿਹੜਾ ਉਸ ਦਿਨ ਨੱਕੋ-ਨੱਕ ਭਰਿਆ ਹੋਇਆ ਸੀ। ਪਰ ਤਦ ਵੀ ਆ ਜਾ ਕੇ ਬੈਠੇ ਤਾਂ ਸਨ 50-55 ਹੀ। ਉਨ੍ਹਾਂ ਸਾਰਿਆਂ ਨੇ ਜਿਵੇਂ ਝੂਮ-ਝੂਮ ਕੇ ਗੱਲਾਂ ਸੁਣੀਆਂ ਆਪਣੇ ਆਗੂਆਂ ਦੀਆਂ ਤੇ ਜਿਸ ਸ਼ਰਧਾ ਨਾਲ ਪਾਰਟੀ ਫੰਡ ਦੀ ਅਪੀਲ ਉੱਤੇ ਫੁੱਲ ਚੜ੍ਹਾਏ ਉਹ ਇੱਕ ਅਭੁੱਲ ਯਾਦ ਹੈ।

****

ਮੈਂ ਉਲਾਰ ਹੱਦ ਤੱਕ ਭਾਵੁਕ ਬੰਦਾ ਹਾਂ। ਗ਼ਮੀ ਵਿੱਚ ਤਾਂ ਅਕਸਰ ਲੋਕ ਅਥਰੂ ਕੇਰਦੇ ਹਨ ਮੈਂ ਖ਼ੁਸ਼ੀ ਵਿੱਚ ਵੀ ਉਨ੍ਹਾਂ ਨੂੰ ਰੋਕ ਨਹੀਂ ਸਕਦਾ। ਕਿਸੇ ਨੂੰ ਭਾਵੇਂ ਚੰਗਾ ਲੱਗੇ ਭਾਵੇਂ ਮੰਦਾ, ਇਸ ਗੱਲ ਨੂੰ ਮੰਨਣ ਤੋਂ ਇਨਕਾਰ ਨਹੀਂ ਕਰ ਸਕਦਾ ਕਿ ਜੇ ਕੋਈ ਵਿਅਕਤੀ ਮੇਰੇ ਮਨ-ਮੰਦਰ ਉੱਤੇ ਹਮੇਸ਼ਾ ਛਾਇਆ ਰਿਹਾ ਹੈ, ਇੱਕ ਅਦਭੁੱਤ ਸਮਰਥਾਵਾਂ ਦੇ ਸਵਾਮੀ ਰਹਿਬਰ ਵਜੋਂ ਹੀ ਨਹੀਂ, ਰੋਮ ਰੋਮ ਵਿੱਚ ਰਚੀ ਉਸ ਦੀ ਅਸੀਮ ਮਨੁੱਖਤਾ ਕਾਰਨ ਵੀ, ਤਾਂ ਉਹ ਪੀ ਸੀ ਜੋਸ਼ੀ ਹੀ ਹੈ। ਅੜੀਅਲ ਟੱਟੂ ਹਾਂ, ਹਵਾ ਦਾ ਰੁੱਖ ਵੇਖ ਕੇ ਰਾਹ ਨਹੀਂ ਬਦਲਦਾ। ਇਸੇ ਲਈ ਅੱਜ ਮੁੜ ਉਸ ਦੇ ਮਿਕਨਾਤੀਸੀ ਗੁਣਾਂ ਦੀ ਗੱਲ ਤੋਰਨ ਵੇਲੇ ਮੈਂ ਸਹਾਰਾ ਲੈ ਰਿਹਾ ਹਾਂ ਉਸੇ ਮੋਹਿਤ ਸੇਨ ਦਾ ਜਿਹੜਾ ਵੇਲੇ-ਵੇਲੇ ਅਜੈ ਘੋਸ਼ ਦਾ ਵੀ ਨੇੜੂ ਰਿਹਾ, ਰਾਜੇਸ਼ਵਰ ਰਾਓ ਦਾ ਵੀ ਤੇ ਡਾਂਗੇ ਦਾ ਵੀ।

ਕਈ ਗੱਲਾਂ ਵਿੱਚ ਮੇਰੀ ਮੋਹਿਤ ਨਾਲ ਬਹੁਤ ਬਣਦੀ ਸੀ, ਖਾਸ ਕਰ ਬਠਿੰਡਾ ਪਾਰਟੀ ਕਾਂਗਰਸ ਤੋਂ ਪਿੱਛੋਂ ਜਦੋਂ ਰਾਜੇਸ਼ਵਰ ਰਾਓ ਆਪਣੇ ਸਿੱਖਰਲੀ ਪੱਧਰ ਦੇ ਹੋਰਨਾਂ ਲੀਡਰਾਂ ਦੇ ਦਬਾਅ ਹੇਠ ਮੋਹਿਤ ਨੂੰ ਪਾਰਟੀ ਦੀ ਉੱਚਤਮ ਲੀਡਰਸ਼ਿਪ (ਸੈਕਰੇਟੇਰੀਅਟ) ਵਿੱਚ ਸ਼ਾਮਲ ਕਰਨ ਦੀ ਬਠਿੰਡੇ ਕੀਤੀ ਜ਼ਿੱਦ ਤਿਆਗ ਗਿਆ ਤੇ ਪ੍ਰਤੀਕਰਮ ਵਜੋਂ, ਉਹ ਵੀ ਮੋਹਿਤ ਦੇ ਮਨੋਂ ਲੱਥ ਗਿਆ। ਮੇਰੀ ਮਿਚਦੀ ਮੋਹਿਤ ਨਾਲ ਇਸ ਲਈ ਸੀ ਕਿ ਉਹ ਇੱਕ ਪ੍ਰਤਿਭਾਵਾਨ ਮਾਰਕਸਵਾਦੀ ਸੀ ਜਿਸ ਦੀ ਚੋਣ ਤੇ ਪਹੁੰਚ ਵਿੱਚ ਅਕਾਸ਼ ਛੁਹਣ ਵਾਲੀ ਉਡਾਣ ਸੀ। ਤੇ ਵਖਰੇਵਾਂ ਇਸ ਕਾਰਨ ਕਾਇਮ ਰਹਿੰਦਾ ਕਿ ਉਹ ਹਰ ਪਾਰਟੀ ਜਨਰਲ ਸਕੱਤਰ ਦੇ ਬੰਦੇ ਦਾ ਬੰਦਾ ਬਣ ਕੇ ਰਹਿਣਾ ਸਵੀਕਾਰ ਕਰ ਲੈਂਦਾ ਰਿਹਾ, ਜਦੋਂ ਕਿ ਮੈਂ ਅਚੇਤ ਗ਼ਲਤੀਆਂ ਭਾਵੇਂ ਕੀਤੀਆਂ ਹੋਣ, ਚੇਤੰਨ ਤੌਰ 'ਤੇ ਕਿਸੇ ਕੀਮਤ ਉੱਤੇ ਵੀ ਕਿਸੇ ਉਪਰਲੇ ਆਗੂ ਦਾ ਹੱਥ-ਠੋਕਾ ਬਣਨ ਲਈ ਤਿਆਰ ਨਾ ਹੋਇਆ। ਦੂਜੀ ਗੱਲ, ਜਿਹੜੀ ਮੈਂ ਢੀਠਤਾਈ ਦੀ ਹੱਦ ਤੱਕ ਨਿਭਾਈ, ਉਹ ਇਹ ਸੀ ਕਿ ਆਪਣੀ ਸੋਚ ਖਾਤਰ ਕੱਟਣੇ ਭਾਵੇਂ ਕਈ ਦਸੌਂਟੇ ਪੈਣ, ਲੀਡਰਾਂ ਦੀਆਂ ਵਧੀਕੀਆਂ ਕਿੰਨੀਆਂ ਵੀ ਜਰਨੀਆਂ ਪੈਣ, ਆਪਣੀ ਪਾਰਟੀ ਨਹੀਂ ਛੱਡਣੀ, ਦੂਜੀ ਕਿਸੇ ਦਾ ਦਰ ਨਹੀਂ ਮੱਲਣਾ।

ਜੋਸ਼ੀ ਤੋਂ ਉਤਰ ਕੇ ਡਾਂਗੇ ਨੂੰ ਮੈਂ ਸਭ ਤੋਂ ਸਿਆਣਾ ਆਗੂ ਸਮਝਦਾ ਸਾਂ, ਲੋਕਾਂ ਦੀ ਖਾਸ ਕਰ ਮਜ਼ਦੂਰ ਜਮਾਤ ਦੀ ਨਬਜ਼ ਨੂੰ ਪਛਾਣਨ ਵਾਲਾ, ਹੋ ਵਾਪਰ ਰਹੇ ਨੂੰ ਅਸਲੋਂ ਨਿਵੇਕਲੇ ਦ੍ਰਿਸ਼ਟਕੋਣ ਤੋਂ ਦ੍ਰਿਸ਼ਟਮਾਨ ਕਰਨ ਵਾਲਾ ਅਤੇ ਭਾਰਤ ਦੇ ਸਾਂਸਕ੍ਰਿਤਕ ਵਿਰਸੇ ਉੱਤੇ ਵੀ ਸਭ ਤੋਂ ਵੱਧ ਪਕੜ ਰੱਖਣ ਵਾਲਾ। ਪਰ ਡਾਂਗੇ ਅੰਦਰਲਾ 'ਹਉਂ'-ਉਸ ਦਾ ਇਹ 'ਬ੍ਰਾਹਮਣਵਾਦ' ਕਿ ਉਹ ਹੋਰਨਾਂ ਤੋਂ ਹੀ ਨਹੀਂ ਪਾਰਟੀ ਤੋਂ ਵੀ ਉੱਚਾ ਹੈ, ਮੈਨੂੰ ਉਸ ਦਾ ਵੱਡਾ ਕਦਰਦਾਨ ਹੋਣੋਂ ਤਾਂ ਨਾ ਰੋਕ ਸਕੇ ਪਰ ਉਪਾਸ਼ਕ ਮੈਂ ਨਾ ਬਣ ਸਕਿਆ।

ਇਸੇ ਲਈ ਉਸ ਮੋਹਿਤ ਨੇ, ਜਿਸ ਦਾ ਅੰਤਰ-ਪਾਰਟੀ ਘੋਲ ਸਮੇਂ ਨੈਸ਼ਨਲ ਕੌਂਸਲ ਦੀਆਂ ਮੀਟਿੰਗਾਂ ਵਿੱਚ ਨੇੜਲਾ ਸਾਥ ਦੇਂਦਾ ਸਾਂ, ਜਦੋਂ ਡਾਂਗੇ ਨਾਲ ਰਲ ਕੇ ਪਾਰਟੀ ਵਿਰੁੱਧ ਪਾਰਟੀ ਬਣਾਉਣ ਦਾ ਰਾਹ ਮੱਲ ਲਿਆ ਤਾਂ ਆਪਣੇ ਵੱਲੋਂ ਉਸ ਦੇ ਪੈਰ ਪੰਜਾਬ ਵਿੱਚ ਨਾ ਲੱਗਣ ਦੇਣ ਵਾਲਾ ਰੁਖ ਮੈਂ ਨਾ ਤਿਆਗਿਆ।

ਪਰ ਅਸਲ ਗੱਲ ਮੋਹਿਤ ਨਾਲ ਵਿੱਥ ਜਾਂ ਮੇਲ ਦੀ ਨਹੀਂ, ਸੋਚ ਤੇ ਵਿਦਵਤਾ ਵੱਲੋਂ ਉਸ ਦੀ ਪ੍ਰਤਿਭਾ ਦੀ ਹੈ। ਉਸ ਦੀ ਜ਼ਿੰਦਗੀ ਦੇ ਆਖਰੀ ਚਾਰ ਕੁ ਸਾਲ ਤਾਂ ਉਸ ਨਾਲ

ਉੱਠਣ-ਬੈਠਣ ਦਾ ਮੌਕਾ ਵੀ ਨਾ ਬਣਿਆ, ਪਰ ਆਪਣੇ ਮਰਨ ਤੋਂ ਕੁਝ ਮਹੀਨੇ ਪਹਿਲਾਂ "ਪਾਂਧੀ ਤੇ ਪੰਥ ਯਾਤਰਾ ਇੱਕ ਭਾਰਤੀ ਕਮਿਊਨਿਸਟ ਦੀ" ਨਾਮੀ ਪੁਸਤਕ ਵਿੱਚ ਜਿਹੜੀ ਆਪਣੀ ਸਵੈ-ਜੀਵਨੀ ਲਿਖ ਗਿਆ, ਉਹ ਹਰ ਸੁਚੇਤ ਬੁੱਧੀਜੀਵੀ ਨੂੰ ਪੜ੍ਹਨੀ ਚਾਹੀਦੀ ਹੈ। ਅਤੇ ਮੋਹਿਤ ਸੇਨ, ਜਿਹੜਾ ਚੀਨ ਤੋਂ ਮੁੜਨ ਉਪਰੰਤ ਨਾ ਸਿਰਫ਼ ਭਾਰਤ ਦੀ ਸਭ ਤੋਂ ਉਪਰਲੀ ਕਮਿਊਨਿਸਟ ਲੀਡਰਸ਼ਿਪ ਦੇ ਸਭ ਕੰਮਾਂ ਕਾਜਾਂ ਤੋਂ ਜਾਣੂ ਹੀ ਰਿਹਾ, ਸਗੋਂ ਕਈ ਅਹਿਮ ਕਾਰਜਾਂ ਵਿੱਚ ਮੁਖੀ ਲੀਡਰਾਂ ਦਾ ਕਾਰਿੰਦਾ ਵੀ, ਪੀ ਸੀ ਜੋ ਬਾਰੇ ਕੋਈ ਵੀਹ ਥਾਂਵਾਂ ਉੱਤੇ ਜੋ ਕੁਝ ਲਿਖ ਗਿਆ ਹੈ, ਉਹ ਉਨ੍ਹਾਂ ਸਭਨਾਂ ਨੂੰ ਪੜ੍ਹਨਾ ਚਾਹੀਦਾ ਹੈ ਜਿਹੜੇ ਅਜ਼ਾਦੀ ਤੋਂ ਪਹਿਲਾਂ ਤੇ ਪਿੱਛੋਂ ਦੇ ਸਾਲਾਂ ਵਿੱਚ ਕਮਿਊਨਿਸਟ ਪਾਰਟੀ ਅੰਦਰ ਹੋਏ ਵਾਪਰੇ ਦੀ ਨੇੜਲੀ ਜਾਣਕਾਰੀ ਲੈਣਾ ਚਾਹੁੰਦੇ ਹਨ।ਇਹ ਪੀ ਸੀ ਜੋਸ਼ੀ ਵੱਲ ਕਮਿਊਨਿਸਟ ਲੀਡਰਸ਼ਿਪ ਨੇ ਜਿਹੜਾ ਨਾਂਹ ਪੱਖੀ ਵਤੀਰਾ ਸਾਲ-ਹ-ਸਾਲ ਅਪਣਾਈ ਰੱਖਿਆ, ਜਿਵੇਂ ਅਜੈ ਘੋਸ਼ ਤੋਂ ਲੈਕੇ ਰਾਜੇਸ਼ਵਰ ਰਾਓ ਤੇ ਖ਼ੁਦ ਐਸ ਏ ਡਾਂਗੇ ਤੱਕ ਜੋਸ਼ੀ ਦੀ ਪ੍ਰਤਿਭਾ ਤੋਂ ਤ੍ਰਹਿੰਦੇ ਉਸ ਨੂੰ ਅੱਗੇ ਨਾ ਆਉਣ ਦੇ ਲਈ ਚੰਗੇ ਮੰਦੇ ਢੰਗ ਵਰਤਦੇ ਰਹੇ, ਇਸ ਸਭ ਕਾਸੇ ਦਾ ਵਿਸਥਾਰ ਜੋਸ਼ੀ ਦੇ ਮੁਰੀਦ ਆਨੰਦ ਨੂੰ ਲਿਖਣ ਦੀ ਲੋੜ ਨਹੀਂ ਰਹੀ ਕਿਉਂਕਿ ਮੋਹਿਤ ਸੇਨ ਜਿਹੜਾ ਸਮੇਂ-ਸਮੇਂ ਸਿਰ ਉਪਰੋਕਤ ਤਿੰਨਾਂ ਹੀ ਆਗੂਆਂ ਦਾ ਨੇੜਲਾ ਵਿਸ਼ਵਾਸਪਾਤਰ ਵੀ ਰਿਹਾ ਸੀ ਅਤੇ ਉਨ੍ਹਾਂ ਦੇ ਚੰਗੇ ਮੰਦੇ ਕੰਮ ਨਿਭਾਉਣ ਵਾਲਾ ਵੀ, ਉਸ ਨੇ ਆਪਣੀ ਇਸ ਯਾਦਗਾਰੀ ਕਿਤਾਬ ਵਿੱਚ ਕਈ ਕੁਝ ਖੋਲ੍ਹ ਕੇ ਰੱਖ ਦਿੱਤਾ ਹੈ।

ਅਤੇ ਇਹ ਵਾਕ ਮੇਰਾ ਨਹੀਂ, ਮੋਹਿਤ ਸੇਨ ਦਾ ਹੈ ਕਿ "ਪੀ ਸੀ ਜੋਸ਼ੀ ਆਪਣੀ ਜਨਰਲ ਸਕੱਤਰੀ ਦੇ ਆਖ਼ਰੀ ਦਿਨਾਂ ਵਿੱਚ ਏਨੀ ਅਥਾਹ ਹੱਦ ਤੱਕ ਹਰਮਨ ਪਿਆਰਾ ਬਣ ਚੁੱਕਾ ਸੀ ਕਿ ਸਟਾਲਿਨ ਦੇ ਉਪਰੋਂ ਆਏ ਆਦੇਸ਼ ਦੇ ਸਹਾਰੇ ਜਦੋਂ ਉਸ ਨੂੰ ਕਲੱਕਤਾ ਪਾਰਟੀ ਕਾਂਗਰਸ ਵੇਲੇ ਜਨਰਲ ਸਕੱਤਰੀ ਤੋਂ ਲਾਹ ਵੀ ਦਿੱਤਾ ਗਿਆ, ਉਸ ਤੋਂ ਪਹਿਲਾਂ ਤੇ ਪਿਛੋਂ ਦੀ ਉਸ ਦੀ ਲੋਕ-ਪ੍ਰਿਯਤਾ ਨੂੰ ਖ਼ਤਮ ਕਰਨ ਲਈ ਪਾਰਟੀ ਲੀਡਰਸ਼ਿਪ ਨੂੰ ਪੂਰਾ ਤਾਣ ਲਾਉਣਾ ਪਿਆ।"

ਤੇ ਜੋਸ਼ੀ ਦੀ ਇਸ ਅਨੂਠੀ ਪ੍ਰਤਿਭਾ ਦਾ ਰਾਜ਼ ਕੀ ਸੀ ? ਮਨੁੱਖਤਾ ਦੇ ਦਰਦ ਨਾਲ ਓਤ-ਪੋਤ ਸੀ ਇਹ ਬੰਦਾ, ਪਰ ਸਭ ਤੋਂ ਵੱਧ ਕੇ ਆਪਣੇ ਦੇਸ ਭਾਰਤ ਉੱਤੇ ਗੌਰਵ ਦੀਆਂ ਭਾਵਨਾਵਾਂ ਨਾਲ ਰੰਗਿਆ ਹੋਇਆ ਸੀ, ਜਿਹੜੀਆਂ ਪਾਰਟੀ ਪਾਲਸੀ ਪੇਸ਼ ਕਰਨ ਮੌਕੇ, ਉਸ ਦੀ ਹਰ ਲਿਖਤ ਤੇ ਬੋਲ ਵਿੱਚੋਂ ਚਮਕਦੀਆਂ ਸਨ।

ਇੱਥੇ ਉਸਦੇ ਉਪਰੋਕਤ ਗੁਣਾਂ ਦੀਆਂ ਕੁਝ ਮਿਸਾਲਾਂ ਹੀ ਲਵਾਂਗਾ।

ਘਟਨਾਵਾਂ ਉੱਤੇ ਨਜ਼ਰ ਟਿਕਾਉਣ ਦੇ ਮਾਮਲੇ ਵਿੱਚ ਵੀ ਉਹ ਕਮਾਲ ਦੀ ਦੂਰ-ਦ੍ਰਿਸ਼ਟੀ ਰੱਖਦਾ ਸੀ ਤੇ ਉਨ੍ਹਾਂ ਨਾਲ ਸਿੱਝਣ ਵਿੱਚ ਵੀ। ਇਸੇ ਲਈ ਪਹਿਲੀ ਮਿਸਾਲ ਹੈ ਕਯੂਰ ਦੇ ਕਾਮਰੇਡਾਂ ਦੀ, ਜਿਨ੍ਹਾਂ ਨੂੰ ਮਿਲਣ ਉਹ ਬੰਬਈ ਵਾਲੀ ਪਹਿਲੀ ਪਾਰਟੀ ਕਾਂਗਰਸ ਦੇ ਸਿਖਰਾਂ ਦੇ ਰੁਝੇਵਿਆਂ ਦੇ ਬਾਵਜੂਦ ਦੂਰ ਕੇਰਲਾ ਦੇ ਕਾਸਰਗੋਡ ਜ਼ਿਲ੍ਹੇ ਦੀ ਉਸ ਜੇਲ੍ਹ ਵਿੱਚ ਜਾ ਪਹੁੰਚਾ ਸੀ ਜਿਸ ਵਿੱਚ ਉਨ੍ਹਾਂ ਨੂੰ ਫਾਂਸੀ ਚਾੜ੍ਹਿਆ ਜਾਣਾ ਸੀ। ਵੱਡੇ ਜਗੀਰਦਾਰਾਂ ਨਾਲ ਸਿੱਧੀ ਸਾਹਵੀਂ ਖ਼ੂਨੀ ਟੱਕਰ ਕਾਰਨ ਮੁਕੱਦਮੇ ਵਿੱਚ ਵਲ੍ਹੇਟਿਆ ਤਾਂ ਗਿਆ ਸੀ ਕੁਲ ਬਵਿੰਜਾ ਬੇਜ਼ਮੀਨੇ ਕਿਸਾਨਾਂ ਤੇ ਉਨ੍ਹਾਂ ਸਮਰਥਕਾਂ ਨੂੰ, ਪਰ ਉਨ੍ਹਾਂ ਵਿੱਚੋਂ ਮੌਤ ਦੀ ਸਜ਼ਾ ਹੋਈ ਚਹੁੰ ਜਣਿਆਂ ਨੂੰ।

ਚਾਰੇ ਨੌਜਵਾਨ ਸਨ ਉਹ 1917 ਤੋਂ 1922 ਵਿਚਕਾਰ ਜਨਮੇ,ਜਿਨ੍ਹਾਂ ਵਿੱਚੋਂ ਇੱਕ ਨਾਇਰ, ਇੱਕ ਮੋਪਲਾ ਮੁਸਲਮਾਨ, ਦੋ ਕਯੂਰ ਪਿੰਡ ਦੇ ਹੀ ਜਾਏ ਕਿਸਾਨ ਸੰਗਰਾਮੀਏ ਤੇ ਦੋ ਨੇੜਲੇ ਦੋ ਪਿੰਡਾਂ ਦੇ। ਅਸਲੋਂ ਸਧਾਰਨ ਬੰਦੇ ਨਹੀਂ ਸਨ ਉਹ। ਪਹਿਲਾ ਮਡਾਥਿਲ ਅੱਪਾ ਕਾਸਰਗੋਡ ਤੁਅਲਕੇ ਦੀ ਹਰ ਸਿਆਸੀ ਲਹਿਰ ਵਿੱਚ ਸਰਗਰਮ ਹਿੱਸਾ ਲੈਂਦਾ ਰਿਹਾ ਸੀ। ਦੂਜਾ ਰੋਟੀਥਾਟਿਲ ਚਿਰੂਨੰਦਨ ਕਾਂਗਰਸ ਪਾਰਟੀ ਦੀ ਟਰੇਡ ਯੂਨੀਅਨ ਲਹਿਰ ਵਿੱਚੋਂ ਹੁੰਦਾ ਹੋਇਆ ਯੁਵਾ ਸੰਮਤੀ ਦਾ ਆਗੂ ਬਣ ਕੇ ਕਮਿਊਨਿਸਟ ਪਾਰਟੀ ਵਿੱਚ ਆਇਆ ਸੀ। ਤੀਜਾ 1937 ਤੋਂ ਕਾਂਗਰਸ ਦਾ ਸਥਾਨਕ ਆਗੂ ਰਿਹਾ ਸੀ, ਤੇ ਚੌਥਾ ਕਾਂਗਰਸ ਤੇ ਕਿਸਾਨ ਯੂਨੀਅਨ ਵਿੱਚ 1938 ਤੋਂ ਸਰਗਰਮ ਰਹਿਣ ਪਿੱਛੋਂ ਅਜੇ 1939 ਵਿੱਚ ਹੀ ਪਾਰਟੀ ਮੈਂਬਰ ਬਣਿਆ ਸੀ।

ਜਿਵੇਂ ਜੋਸ਼ੀ ਉਨ੍ਹਾਂ ਨੂੰ ਕਾਲ ਕੋਠੜੀਆਂ ਵਿੱਚ ਜਾ ਕੇ ਮਿਲਿਆ, ਜਿਵੇਂ ਉਸ ਨੇ ਡੂੰਘੀਆਂ ਪ੍ਰਸੰਸਕ ਅੱਖੀਆਂ ਨਾਲ, ਨਿੱਘੀਆਂ ਹੱਥ-ਘੁਟਣੀਆਂ ਨਾਲ, ਤੇ ਉਤਸ਼ਾਹ ਭਰੇ ਬੋਲਾਂ ਨਾਲ ਉਨ੍ਹਾਂ ਦੇ ਸਾਹਸ ਵਿੱਚ ਵਾਧਾ ਕੀਤਾ, ਅਤੇ ਜਿਸ ਮਾਣਮੱਤੇ ਢੰਗ ਨਾਲ ਉਨ੍ਹਾਂ ਜੀਵਨ ਦੇ ਆਖਰੀ ਦਿਨਾਂ ਵਿੱਚ ਉਸ ਨਾਲ ਨਿਹੁੰ ਜਤਲਾਇਆ, ਇਹ ਸਭ ਦੀ ਦਿਲ-ਹਲੂਣਵੀਂ ਰਿਪੋਰਟ ਪੀ ਸੀ ਜੇ ਨੇ ਕਾਸਰਗੋਡ ਤੋਂ ਮੁੜਨ ਉਪਰੰਤ ਪਾਰਟੀ ਪਰਚੇ 'ਪੀਪਲਜ਼ ਵਾਰ' ਵਿੱਚ ਛਾਪ ਕੇ ਸਾਡੇ ਤੱਕ ਪੁਚਾਈ। ਉਹ ਲਿਖਤ ਸਾਡੇ ਸਭਨਾਂ ਦੇ ਦਿਲਾਂ ਉੱਤੇ ਏਨੀ ਛਾਈ ਰਹੀ ਕਿ ਇਹਨਾਂ ਸਾਥੀਆਂ ਵੱਲੋਂ ਪੰਦਰਾਂ ਕੁ ਦਿਨ ਪਹਿਲਾਂ ਪੀਤੇ ਸ਼ਹੀਦੀ ਜਾਮਾਂ ਦਾ ਪਰਛਾਵਾਂ ਬੰਬਈ ਪਾਰਟੀ ਕਾਂਗਰਸ ਦੇ ਪੰਡਾਲ ਵਿੱਚ ਪਹਿਲੇ ਪਲੋਂ ਹੀ ਛਾਇਆ ਰਿਹਾ।

ਦੂਜੀ ਮਿਸਾਲ ਜੁੜੀ ਹੋਈ ਹੈ ਅਣਥੱਕ ਗ਼ਦਰੀ ਯੋਧੇ ਬਾਬਾ ਗੁਰਮੁਖ ਸਿੰਘ ਨਾਲ। 1936 ਵਿੱਚ ਉਹ ਲੰਮੇ ਗੁਪਤ ਸੰਗਰਾਮ ਪਿੱਛੋਂ ਫੜਿਆ ਗਿਆ। ਅੰਡੇਮਾਨ ਦੀ ਨਰਕੀ ਜੇਲ੍ਹ ਵਿੱਚ ਪੁਚਾਏ ਜਾਣ ਉਪਰੰਤ ਉਸ ਨੇ ਲੰਮੀ ਭੁੱਖ ਹੜਤਾਲ ਰਾਹੀਂ ਸਿਆਸੀ ਕੈਦੀਆਂ ਵਾਸਤੇ ਇਹ ਜੇਲ੍ਹ ਸਦਾ ਲਈ ਤੁੜਵਾ ਦਿੱਤੀ, ਪਰ ਪੰਜਾਬ ਮੁੜਨ ਉਪਰੰਤ ਵੀ ਉਸ ਨੂੰ ਡੇਰਾ ਗਾਜ਼ੀਖਾਨ ਦੇ ਕੈਦਖਾਨੇ ਵਿੱਚ ਸਣੇ ਹੱਥ-ਕੜੀਆਂ ਤੇ ਡੰਡਾ ਬੇੜੀਆਂ ਦੇ ਨੂੜ ਕੇ ਰੱਖਿਆ ਗਿਆ ਅਤੇ ਰਿਹਾਈ 1946 ਦੇ ਪਹਿਲੇ ਪੱਖ ਵਿੱਚ ਉਦੋਂ ਹੀ ਹੋਈ ਜਦੋਂ ਭਾਰਤ ਨੂੰ ਛੱਡ ਜਾਣਾ ਅੰਗਰੇਜ਼ਾਂ ਦੀ ਮਜਬੂਰੀ ਬਣ ਗਈ।

ਪੀ ਸੀ ਜੋਸ਼ੀ ਵੱਡੀ ਧਾਂਕ ਵਾਲੇ ਇਸ ਇਨਕਲਾਬੀ ਦੀ ਰਿਹਾਈ ਪਿੱਛੋਂ ਉਸ ਨੂੰ ਮਿਲਣ ਲਾਹੌਰ ਆਇਆ। ਪੈਰੀਂ ਹੱਥ ਲਾਇਆ ਸਿਰ ਝੁਕਾ ਕੇ, ਵੱਡਾ ਆਦਰ ਮਾਣ ਕੀਤਾ, ਪਰ ਬਾਬਾ ਸੀ ਕਿ ਸਾਲਾਂ-ਬੱਧੀ ਕੌੜ ਖਾਧੀ ਬੈਠਾ ਰਿਹਾ ਸੀ ਕਾਲ ਕੋਠੜੀ ਵਿੱਚ ਪਾਰਟੀ ਦੀ ਜੰਗ ਦੇ ਦਿਨਾਂ ਵਾਲੀ ਪਾਲਸੀ ਕਾਰਨ, ਜਿਸ ਨੂੰ ਉਹ ਦੁਸ਼ਮਣ ਨਾਲ ਦਸਤ-ਪੰਜਾ ਲੈਣ ਵਾਲੀ ਸਮਝਦਾ ਸੀ। ਬਾਬਾ ਜੀ ਨੇ ਰੱਜ ਕੇ ਅਨਾਦਰ ਕੀਤਾ, ਖੂਬ ਸਲਵਾਤਾਂ ਸੁਣਾਈਆਂ ਅਤੇ ਰੋਸੇ ਭਰਿਆ ਮੂੰਹ ਆਖਰ ਤੱਕ ਬਣਾਈ ਰੱਖਿਆ। ਜੋਸ਼ੀ ਨੇ ਆਪਣਾ ਸਨਿਮਰ ਤੇ ਸਤਿਕਾਰ ਵਾਲਾ ਪੈਂਤੜਾ ਨਾ ਛੱਡਿਆ, ਗਾਲ੍ਹਾਂ ਨੂੰ ਘਿਉ ਦੀਆਂ ਨਾਲਾਂ ਕਰ ਕੇ ਜਾਣਿਆ ਤੇ ਆਖ਼ਰ ਵਿੱਚ ਇਕੋ ਬੇਨਤੀ ਕੀਤੀ "ਬਾਬਾ ਜੀ ਆਉਂਦੇ ਮਹੀਨੇ ਅਸੀਂ ਆਂਧਰਾ ਵਿੱਚ ਕੁਲ ਹਿੰਦ ਕਿਸਾਨ ਸਭਾ ਦੀ ਖੁਲ੍ਹੀ ਕਾਨਫ਼ਰੰਸ ਕਈ ਸਾਲਾਂ ਪਿੱਛੋਂ ਕਰ ਰਹੇ ਹਾਂ, ਓਥੇ ਜ਼ਰੂਰ ਆਉਣਾ।" ਨਾਂਹ-ਨੁੱਕਰ ਕਰਦਿਆਂ ਬਾਬਾ ਜੀ ਨੇ ਅੰਤ ਇਹ ਸੱਦਾ ਸਵੀਕਾਰ ਕਰ ਲਿਆ।

ਤਦ ਕੀ ਹੋਇਆ ? ਜੋਸ਼ੀ ਨੇ ਉਚੇਚੇ ਸਾਥੀ ਭੇਜੇ ਬਾਬਾ ਜੀ ਨੂੰ ਵਿਜੇਵਾੜਾ ਦੇ ਕਿਸਾਨ ਸੰਮੇਲਨ ਉੱਤੇ ਲਿਆਉਣ ਲਈ। ਸਮੁੰਦਰ ਕੰਢੇ ਹੋਇਆ ਇਕੱਠ ਏਨਾ ਵੱਡਾ ਸੀ ਕਿ ਸਭ ਰੀਕਾਰਡ ਤੋੜ ਗਿਆ। ਜੋਸ਼ੀ ਨੇ ਆਪ ਵਲਵਲੇ ਭਰੇ ਸ਼ਬਦਾਂ ਵਿੱਚ ਬਾਬਾ ਜੀ ਦੀ ਜਾਣ-ਪਛਾਣ ਕਰਾਈ। ਉਪਰੰਤ ਜਦੋਂ ਬਾਬਾ ਸਟੇਜ ਉੱਤੇ ਚੜ੍ਹਿਆ ਅਕਾਸ਼-ਗੁੰਜਾਊ ਨਾਅਰਿਆਂ ਨਾਲ ਤੇ ਫੁੱਲਾਂ ਦੇ ਵੱਡੇ ਹਾਰਾਂ ਨਾਲ ਉਸ ਦਾ 'ਜ਼ਿੰਦਾਬਾਦ' ਕੀਤਾ ਗਿਆ।

ਜਿੱਥੋਂ ਤੱਕ ਨਜ਼ਰ ਜਾਂਦੀ ਸੀ, ਲੋਕ ਹੀ ਲੋਕ ਸਨ। ਬਾਬਾ ਗੱਦ ਗੱਦ ਹੋ ਗਿਆ, ਕਿਉਂਕਿ ਇਸੇ ਆਂਧਰਾ ਵਿੱਚ ਰਾਜ ਪੱਧਰੀ ਜੇਲ੍ਹ ਤੋਂ ਚਾਲੀ ਵੇਲੇ ਜਦੋਂ ਉਸ ਨੇ ਚੱਲਦੀ ਗੱਡੀ ਵਿੱਚੋਂ ਛਾਲ ਮਾਰੀ ਸੀ, ਉਸ ਨੂੰ ਕੋਈ ਭਰੋਸੇ ਵਾਲਾ ਨਹੀਂ ਸੀ ਲੱਭਦਾ ਜਿਹੜਾ ਹਥਕੜੀਆਂ-ਬੇੜੀਆਂ ਕਟਵਾ ਦੇਵੇ। ਬਾਬੇ ਦਾ ਲੂੰ-ਲੂੰ ਖਿੜ ਗਿਆ ਏਡੀ ਭੀੜ ਵੇਖ ਕੇ, ਉਸ ਦਾ ਉਤਸ਼ਾਹ ਵੇਖ ਕੇ ਤੇ ਨਾਅਰਿਆਂ ਦੀ ਘੁੰਕਾਰ ਸੁਣ ਕੇ। ਜਦੋਂ ਉਹ ਆਪਣਾ ਸੰਦੇਸ਼ ਦੇ ਕੇ ਬੈਠਾ, ਜੋਸ਼ੀ ਨੇ ਕੰਨ ਵਿੱਚ ਆਖਿਆ "ਬਾਬਾ ਜੀ ਸਾਡੀ ਪਾਰਟੀ ਪਾਲਸੀ ਤਾਂ ਗ਼ਲਤ ਸੀ, ਪਰ ਇਹ ਸਾਰਾ ਮੁਲਖਈਆ ਅਸੀਂ ਉਸੇ ਪਾਲਸੀ ਉੱਤੇ ਪਹਿਰਾ ਦੇਂਦਿਆਂ ਜੋੜਿਆ ਹੈ।" ਬਾਬਾ ਜੀ ਨੇ ਅੱਗੋਂ ਆਖਿਆ, "ਉਏ ਲੱਤੀਂ ਨਾ ਪੈ, ਮੈਂ ਮੰਨ ਗਿਆ ਤੈਨੂੰ।"

ਤੀਜੀ ਮਿਸਾਲ ਬੰਬਈ ਵਿਖੇ 1964 ਵਿੱਚ ਹੋਈ ਛੇਵੀਂ ਪਾਰਟੀ ਕਾਂਗਰਸ ਨਾਲ ਜੁੜੀ ਹੈ। ਜੋਸ਼ੀ ਜਿਸ ਫੇਰੇ 1946 ਵਿੱਚ ਬਾਬਾ ਗੁਰਮੁਖ ਸਿੰਘ ਨੂੰ ਮਿਲਣ ਲਾਹੌਰ ਆਇਆ ਸੀ, ਉਸੇ ਫੇਰੇ ਪ੍ਰੀਤਨਗਰ ਵੀ ਗਿਆ ਤੇ ਲੁਧਿਆਣੇ ਵੀ। ਪ੍ਰੀਤਨਗਰ ਤਾਂ ਉਸਨੂੰ ਅਜੈ ਘੋਸ਼, ਅਧਿਕਾਰੀ ਤੇ ਹੋਰਨਾਂ ਲੀਡਰਾਂ ਵਾਂਗ ਗੁਰਬਖਸ਼ ਸਿੰਘ ਨਾਲ ਉਸਦਾ ਸਨੇਹ ਲੈ ਗਿਆ, ਪਰ ਲੁਧਿਆਣੇ ਉਹ ਇਸ ਲਈ ਪਹੁੰਚਾ ਕਿ ਉਥੋਂ ਦੇ ਕਿਸਾਨ ਕੁਲਹਾੜੀਆਂ (ਕਮਾਦ ਪੀੜਨ ਵਾਲੇ ਵੇਲਣਿਆਂ) ਦੀ ਥੁੜ੍ਹੋਂ ਕਾਰਨ ਬੇਹਾਲ ਹੋਏ ਪਏ ਸਨ ਤੇ ਉਨ੍ਹਾਂ ਦਾ ਗੰਨਾ ਖੇਤਾਂ ਵਿੱਚ ਖਲੋਤਾ ਸੁੱਕਦਾ ਜਾ ਰਿਹਾ ਸੀ। ਅੰਗਰੇਜ਼ ਦੂਜੀ ਸੰਸਾਰ ਜੰਗ ਵੇਲੇ ਏਨੇ ਨੰਗ ਹੋ ਗਏ ਸਨ ਲੋਹੇ-ਫੌਲਾਦ ਦੀ ਘਾਟ ਖੁਣੋਂ ਕਿ ਉਨ੍ਹਾਂ ਨੂੰ ਪਾਨੀਪਤ ਤੋਂ ਗੁਹਾਨੇ ਰਾਹੀਂ ਰੋਹਤਕ ਜਾਂਦੀ ਰੇਲ ਦੀ ਪੱਟੜੀ ਵੀ ਉਖਾੜਨੀ ਪਈ ਸੀ ਤੇ ਪਠਾਨਕੋਟੋਂ ਜੋਗਿੰਦਰ ਨਗਰ ਜਾਂਦੀ ਛੋਟੀ ਰੇਲ ਵੀ ਬੰਦ ਕਰਨੀ ਪਈ ਸੀ, ਸਾਰਾ ਲੋਹਾ ਆਪਣਾ ਜੰਗੀ ਸਮਾਨ ਬਣਾਉਣ ਖਾਤਰ ਵਲੈਤ ਢੋ ਲਿਜਾਣ ਦੀ ਮਜਬੂਰੀ ਵੱਸ। ਏਸੇ ਥੁੜੋਂ ਕਾਰਨ ਕੁਲਹਾੜੀਆਂ ਦਾ ਮਿਲਣਾ ਵੀ ਮੁਹਾਲ ਹੋ ਗਿਆ ਸੀ।

1945 ਵਾਲੇ ਜਾਂਗਪੁਰ ਦੇ ਸੂਬਾਈ ਕਿਸਾਨ ਸਮਾਗਮ ਪਿੱਛੋਂ ਲੁਧਿਆਣੇ ਜ਼ਿਲ੍ਹੇ ਦੀ ਕਿਸਾਨੀ ਵਿੱਚ ਤਕੜੀ ਹਿਲਜੁਲ ਪੈਦਾ ਹੋ ਚੁੱਕੀ ਸੀ। ਕਿਸਾਨ ਸਭਾ ਨੇ ਕੁਲਹਾੜੀਆਂ ਦੇ ਸਵਾਲ ਉੱਤੇ ਮੋਰਚਾ ਲਾ ਦਿੱਤਾ। ਨਵਾਂ ਨਵਾਂ ਲਹਿਰ ਵਿੱਚ ਆਇਆ ਲੁਧਿਆਣੇ ਸ਼ਹਿਰ ਦਾ ਉੱਜਲ ਮੱਥੇ ਵਾਲਾ ਨੌਜਵਾਨ ਮਦਨ ਲਾਲ ਦੀਦੀ ਵੀ ਉਸ ਮੋਰਚੇ ਨੂੰ ਪਿੱਛੋਂ ਚਲਾਉਣ ਵਿੱਚ ਸਰਗਰਮ ਸੀ। ਉਸ ਨੇ ਜੋਸ਼ੀ ਦਾ ਲੁਧਿਆਣੇ ਵਿੱਚ ਸਵਾਗਤ ਕੀਤਾ ਤੇ ਉਹੋ ਉਸ ਨੂੰ ਸੰਘਰਸ਼ ਵਾਲੇ ਪਿੰਡਾਂ ਵਿੱਚ ਲੈ ਕੇ ਗਿਆ।ਓਦੋਂ ਦੀਦੀ ਕਾਲੇ ਘੁੰਗਰਾਲੇ ਛੱਤਿਆਂ ਵਾਲਾ ਨੌਜਵਾਨ ਟਰੇਡ ਯੂਨੀਅਨ ਆਗੂ ਸੀ। 1964 ਵਿੱਚ ਜਦੋਂ ਉਹ ਬੰਬਈ ਪਾਰਟੀ ਕਾਂਗਰਸ ਵਿੱਚ ਪੰਜਾਬ ਦਾ ਡੈਲੀਗੇਟ ਬਣ ਕੇ ਆਇਆ, ਚਿਹਰਾ-ਮੁਹਰਾ ਵੀ ਉਹੋ ਸੀ, ਮੱਥਾ ਚੌੜਾ,

ਅੱਖਾਂ ਰਾਂਗਲੀਆਂ, ਖਿੱਚ-ਪਾਊ, ਪਰ ਸਿਰ ਦੇ ਵਾਲਾਂ ਵਿੱਚ ਧੌਲੇ ਉੱਗ ਆਏ ਸਨ। ਮਦਨ ਤੇ ਮੈਂ ਜਦੋਂ ਪਾਰਟੀ ਕਾਂਗਰਸ ਵਿੱਚ ਵਿਸ਼ਰਾਮ ਵੇਲੇ ਚਾਹ ਪੀ ਕੇ ਪੰਡਾਲ ਵਲ ਮੁੜ ਰਹੇ ਸਾਂ, ਕਾਮਰੇਡ ਜੋਸ਼ੀ ਨੇ ਕਈ ਕਦਮਾਂ ਦੀ ਵਿੱਥ ਤੋਂ ਹੀ ਪਛਾਣ ਲਿਆ। 'ਅਰੇ ਮਦਨ ਇਧਰ ਆਓ, ਕੁਲਹਾੜੀਓਂ ਵਾਲੇ ਅਬ ਕੈਸੇ ਹੈ ?" ਏਨੇ ਚਿਰ ਪਿੱਛੋਂ ਪਛਾਣ ਲੈਣ ਦੇ ਨਾਂਅ ਦੇ ਪਹਿਲੇ ਅੱਖਰਾਂ ਰਾਹੀਂ ਪੁਕਾਰਨ ਕਾਰਨ ਮਦਨ ਦਾ ਸ਼ਾਇਰ ਮਨ ਖਿੜ ਉਠਿਆ। ਉਸ ਨੇ ਜਿਹੜਾ ਸਰੂਰ ਮਹਿਸੂਸ ਕੀਤਾ ਜੋਸ਼ੀ ਨਾਲ ਹੱਥ ਮਿਲਾਉਂਦਿਆਂ, ਉਸ ਨੂੰ ਉਹ ਚਿਰਾਂ ਤਕ ਨਾ ਭੁਲਾ ਸਕਿਆ।

ਤੇ ਹੁਣ ਗਲ ਬੀਮਾਰ ਪਏ ਪੀ ਸੀ ਜੋਸ਼ੀ ਨਾਲ ਆਪਣੀ ਆਖਰੀ ਮਿਲਣੀ ਦੀ।

ਮਹੀਨਾ ਮਈ ਦਾ ਸੀ। ਆਊਟਰ ਰਿੰਗ ਰੋਡ ਤੋਂ ਕੋਈ ਪੌਣਾ ਕੁ ਮੀਲ ਜਾ ਕੇ ਆਉਂਦੀ ਸੀ, ਦਿੱਲੀ ਦੀ ਜਵਾਹਰ ਲਾਲ ਨਹਿਰੂ ਯੂਨੀਵਰਸਿਟੀ। ਚਿਟਾਗਾਂਗ ਆਰਮਰੀ ਰੇਡ ਵਾਲੀ ਵੀਰਾਂਗਣਾ ਕਲਪਨਾ ਦੱਤ ਨੂੰ (ਜਿਹੜੀ ਹੁਣ ਕਈ ਸਾਲਾਂ ਤੋਂ ਕਲਪਨਾ ਜੋਸ਼ੀ ਬਣ ਚੁੱਕੀ ਸੀ) ਯੂਨੀਵਰਸਿਟੀ ਵਿੱਚ ਰੂਸੀ ਦੇ ਅਧਿਆਪਨ ਦੀ ਨੌਕਰੀ ਮਿਲੀ ਹੋਈ ਸੀ, ਤੇ ਇਸੇ ਨਾਤੇ ਉਸ ਕੋਲ ਰਹਿਣ ਦਾ ਕੁਆਰਟਰ ਵੀ ਸੀ।

ਕਾਮਰੇਡ ਜੋਸ਼ੀ ਦੇ ਸਖ਼ਤ ਬੀਮਾਰ ਹੋਣ ਦੀ ਖ਼ਬਰ ਸੁਣ ਕੇ ਮੈਂ ਦਿੱਲੀ ਗਿਆ। ਪਹਿਲਾਂ ਕਦੇ ਤਾਂ ਯੂਨੀਵਰਸਿਟੀ ਅੰਦਰ ਪੈਰ ਨਹੀਂ ਸੀ ਧਰਿਆ, ਮਈ-ਜੂਨ ਦੀ ਤਿੱਖੜ ਗਰਮੀ ਨੂੰ ਝਾਗਦਾ ਪੁੱਛ-ਪੁੱਛਾ ਕੇ ਹਾਲੋ-ਬੇਹਾਲ ਹੋਇਆ ਉੱਥੇ ਪਹੁੰਚਾ ਇੱਕ ਹੋਰ ਸਾਥੀ ਨੂੰ ਨਾਲ ਲੈ। ਪ੍ਰੋਫ਼ੈਸਰਾਂ ਦੇ ਕੁਆਰਟਰਾਂ ਦੇ ਅਖੀਰ ਜਿਹੇ ਜਾ ਕੇ ਜਦੋਂ ਟਿਕਾਣਾ ਲੱਭਾ, ਘੰਟੀ ਮਾਰਨ ਉੱਤੇ ਕਲਪਨਾ ਜੀ ਨੇ ਆਪ ਦਰਵਾਜ਼ਾ ਖੋਲ੍ਹਿਆ। ਅੱਗੇ ਫ਼ੋਲਡਿੰਗ ਮੰਜੇ ਉੱਤੇ ਇੱਕ ਚਾਦਰ ਵਿਛੀ ਹੋਈ ਸੀ ਅਤੇ ਬੇਸੁਰਤ ਉਸ 'ਤੇ ਪਏ ਹੋਏ ਸਨ ਜੋਸ਼ੀ ਜੀ। ਕਿਸੇ ਸਮੇਂ ਦੀ ਏਨੀ ਪ੍ਰਸਿੱਧੀ ਵਾਲੀ ਇਨਕਲਾਬਣ ਬੀਬੀ ਦਾ ਹੱਥ ਵਟਾਉਣ ਵਾਲਾ ਕੋਈ ਨਹੀਂ ਸੀ ਦਿੱਸਦਾ। ਆਪੇ ਉਸ ਨੇ ਪਾਣੀ ਲਿਆ ਕੇ ਦਿੱਤਾ ਸਾਨੂੰ, ਤੇ ਮੁੜ-ਮੁੜ ਝੰਜੋੜਨ ਲੱਗੀ ਬੀਮਾਰ ਪਏ ਪਤੀ ਨੂੰ। ਅਖੇ, "ਕਾਮਰੇਡ ਜਗਜੀਤ ਆਇਆ ਹੈ ਪੰਜਾਬ ਤੋਂ।" ਕਾਫ਼ੀ ਜਤਨ ਪਿੱਛੋਂ ਥੋੜ੍ਹੀ ਕੁ ਸੁਰਤ ਪਰਤੀ ਤਾਂ ਉਸ ਦੇ ਮੂੰਹੋਂ 'ਹੂੰ' ਨਿਕਲਿਆ। ਮੈਂ ਗੋਡਿਆਂ ਭਾਰ ਹੋ ਦੋਹਾਂ ਹੱਥਾਂ ਵਿੱਚ ਹੱਥ ਲੈ ਕੇ ਪਲੋਸਣ ਲੱਗਾ। ਆਖ਼ਰ ਅੱਖ ਖੁੱਲ੍ਹੀ ਤੇ ਇਸ ਵਾਰ ਜਦੋਂ ਮੇਰਾ ਨਾਂਅ ਕੰਨੀ ਪਿਆ, ਕਮਾਲ ਦੀ ਦੂਰਦ੍ਰਿਸ਼ਟੀ ਵਾਲੀ ਅੱਖ ਨੇ ਸ਼ਾਇਦ ਥੋੜ੍ਹਾ ਕੁ ਪਛਾਣ ਲਿਆ। ਆਪਣੇ ਦੋਹਾਂ ਹੱਥਾਂ ਵਿੱਚ ਲੈ ਕੇ ਮੇਰਾ ਹੱਥ ਘੁੱਟਿਆ ਤੇ ਆਪਣੇ ਵੱਲ ਖਿੱਚ ਲਿਆ। ਬੋਲਿਆ ਤਾਂ ਕੁਝ ਨਾ ਗਿਆ ਪਰ ਦਰਦ-ਪਰੁੱਚੇ ਮੁੱਖੜੇ ਉੱਥੇ ਸ਼ਾਂਤੀ ਜਿਹੀ ਪੱਸਰਦੀ ਲੱਭੀ।

ਮੈਂ ਸੋਚਾਂ, ਕਿਸ ਹਾਲ ਨੂੰ ਪਹੁੰਚ ਗਏ ਹਾਂ ਅਸੀਂ ਤੇ ਸਾਡੀ ਪਾਰਟੀ। ਕਾਮਰੇਡਾਂ ਦੇ ਪੂਰਾਂ ਦੇ ਪੂਰ ਤਿਆਰ ਕਰਨ ਵਾਲਾ ਵੱਡਿਆਂ-ਵੱਡਿਆਂ ਨੂੰ ਕੀਲ ਲੈਣ ਵਾਲਾ ਉਹ ਮਨੁੱਖ ਕਿਸ ਹਾਲ ਨੂੰ ਪਹੁੰਚ ਗਿਆ ਹੈ। ਆਪਣੇ ਹੀ ਬੇਗਾਨੇ ਹੋਏ ਬੈਠੇ ਹਨ ਅਤੇ, ਹੋਰ ਤਾਂ ਹੋਰ, ਦੋਹਾਂ ਪੁੱਤਰਾਂ ਵਿੱਚੋਂ ਨਾ ਵੱਡਾ ਸੂਰਜ ਕੋਲ ਹੈ ਨਾ ਛੋਟਾ ਚਾਂਦ।

## ਇਨਕਲਾਬੀਆਂ ਦੇ ਇਨਕਲਾਬੀ, ਦੇਸ਼ਭਗਤਾਂ ਦੇ ਦੇਸ਼ਭਗਤ
## ਬਾਬਾ ਸੋਹਣ ਸਿੰਘ ਭਕਨਾ

ਆਜ਼ਾਦੀ ਦੀ ਲੋਅ ਗ਼ਦਰ ਲਹਿਰ ਦੇ ਸੂਰਬੀਰਾਂ ਨੂੰ ਵੀਹਵੀਂ ਸਦੀ ਦੇ ਪਹਿਲੇ ਦਹਾਕੇ ਵਿੱਚ ਓਦੋਂ ਲੱਗੀ ਜਦੋਂ ਉਹ ਗ਼ੁਲਾਮ ਭਾਰਤ ਤੋਂ ਰੋਟੀ-ਰੋਜ਼ੀ ਖ਼ਾਤਰ ਅਮਰੀਕਾ ਕਨੇਡਾ ਗਏ।ਉੱਥੇ ਪਹੁੰਚ ਕੇ ਹੀ ਉਨ੍ਹਾਂ ਨੂੰ ਅਹਿਸਾਸ ਹੋਇਆ ਕਿ ਪਰਦੇਸਾਂ ਵਿੱਚ ਔਖੀਆਂ ਕਮਾਈਆਂ ਕਰ ਕੇ ਆਰਥਕ ਤੰਗੀਆਂ ਨਾਲ ਤਾਂ ਜੂਝਿਆ ਜਾ ਸਕਦਾ ਹੈ, ਪਰ ਗ਼ੁਲਾਮੀ ਵਾਲਾ ਦਾਗ਼ ਬਾਹਰ ਜਾ ਕੇ ਵੀ ਧੋਤਾ ਨਹੀਂ ਜਾ ਸਕਦਾ ।ਕਨੇਡਾ ਦੀ ਧਰਤੀ ਦੇ ਬ੍ਰਿਟਿਸ਼ ਕੋਲੰਬੀਆ ਸੂਬੇ ਵਿੱਚ ਅਤੇ ਨਾਲ ਲੱਗਦੇ ਅਮਰੀਕਾ ਦੀ ਸਟੇਟ ਵਾਸ਼ਿੰਗਟਨ ਵਿੱਚ ਗ਼ੁਲਾਮ ਹੋਣ ਹੱਥੋਂ ਨਿਰਾਦਰ ਪੱਲੇ ਪੈਣ ਨੇ ਹੀ ਦੇਸ਼ਭਗਤੀ ਦੀ ਜੋਤ ਜਗਾਈ ਸੀ ।ਉਨ੍ਹਾਂ ਸੂਰਬੀਰਾਂ ਵਿੱਚ ਲਹਿਰ ਦੇ ਪਹਿਲੇ ਦਿਨਾਂ ਤੋਂ ਹੀ ਵੱਡੇ ਸੰਗਰਾਮੀਏ ਵੀ ਮੈਦਾਨ ਵਿੱਚ ਆਏ ਤੇ ਸ਼ਹੀਦ ਵੀ ।ਉਨ੍ਹਾਂ ਵੱਲੋਂ ਕੀਤੀਆਂ ਕੁਰਬਾਨੀਆਂ, ਨਰਕੀ ਕੁੰਭ ਅੰਡੇਮਾਨ ਵਰਗੇ ਜੇਲ੍ਹਾਂ ਵਿੱਚ ਸਹਾਰੇ ਕਸ਼ਟ, ਲੰਮੀਆਂ ਭੁੱਖ ਹੜਤਾਲਾਂ ਨੇ ਦੇਸ ਨੂੰ ਉਨ੍ਹੀਂ ਦਿਨੀਂ ਹੀ ਜਾਗਰਿਤ ਕਰਨਾ ਸ਼ੁਰੂ ਕਰ ਦਿੱਤਾ, ਜਿਨ੍ਹੀਂ ਦਿਨੀਂ ਬੈਰਿਸਟਰ ਮੋਹਨ ਦਾਸ ਕਰਮ ਚੰਦ ਗਾਂਧੀ ਦੱਖਣੀ ਅਫ਼ਰੀਕਾ ਵਿੱਚ ਨਸਲੀ ਨਫ਼ਰਤ ਦਾ ਸ਼ਿਕਾਰ ਹੋਣ ਉਪਰੰਤ ਆਪਣੇ ਦੇਸ ਪਹੁੰਚਿਆ ਸੀ ।

ਗਾਂਧੀ ਨੂੰ ਦੇਸ-ਪਿਤਾ ਵੀ ਆਖਿਆ ਜਾਂਦਾ ਹੈ ਤੇ ਆਜ਼ਾਦੀ ਦੇ ਸਿਰਮੌਰ ਆਗੂ ਵਜੋਂ ਵੀ ਵਡਿਆਇਆ ਜਾਂਦਾ ਹੈ ।ਇਤਿਹਾਸ ਵਿੱਚ ਆਪਣੀ ਥਾਂ ਉਸ ਨੇ ਜੋ ਬਣਾ ਲਈ, ਜਿਵੇਂ ਜਾਨ ਵੀ ਆਖ਼ਰ ਅੰਨ੍ਹੀ ਫ਼ਿਰਕਾਪ੍ਰਸਤੀ ਦੇ ਡੰਗੇ ਆਪਣੇ ਧਰਮ ਵਾਲੇ ਹੱਥੋਂ ਹੀ ਦਿੱਤੀ, ਉਹ ਸਭ ਜੱਗ-ਜ਼ਾਹਰ ਹੈ ।ਪਰ ਜਿਨ੍ਹਾਂ ਲੋਕਾਂ ਦੇ ਸੀਨਿਆਂ ਵਿੱਚ ਆਜ਼ਾਦੀ ਦੀ ਅੱਗ ਮਹਾਤਮਾ ਗਾਂਧੀ ਤੇ ਉਸ ਦੇ ਪੈਰੋਕਾਰਾਂ ਨਾਲੋਂ ਕਿਸੇ ਤਰ੍ਹਾਂ ਵੀ ਘੱਟ ਨਹੀਂ ਸੀ, ਜਿਨ੍ਹਾਂ ਦੇ ਵਸੀਲੇ ਜਿੰਨੇ ਸੀਮਤ ਸਨ ਇਰਾਦੇ ਓਨੇ ਹੀ ਦ੍ਰਿੜ੍ਹ, ਜਿਨ੍ਹਾਂ ਦੇਸ ਦੀ ਆਜ਼ਾਦੀ ਖ਼ਾਤਰ ਉਹ ਅਸਹਿ ਤੇ ਅਕਹਿ ਤਸੀਹੇ ਝੱਲੇ ਜਿਹੜੇ ਪਹਿਲਾਂ ਵਾਂਗ ਹੀ ਇਤਿਹਾਸ ਦੀਆਂ ਬੰਦ ਕਿਤਾਬਾਂ ਦੇ ਪੰਨਿਆਂ ਨੂੰ ਅੱਜ ਵੀ ਰੁਸ਼ਨਾ ਰਹੇ ਹਨ, ਉਨ੍ਹਾਂ ਦੀਆਂ ਕੁਰਬਾਨੀਆਂ ਤੇ ਘਾਲਣਾਵਾਂ ਦਾ ਮੁੱਲ ਅਜ਼ਾਦੀ ਤੋਂ ਪਿੱਛੋਂ ਦੇ ਪੰਜਾਹ ਸਾਲਾਂ ਵਿੱਚ ਵੀ ਨਾ ਪਿਆ ।ਕਿਉਂ ? ਕਿਉਂਕਿ ਉਹ ਗ਼ੁਲਾਮੀ ਵਿਰੁੱਧ ਸੰਘਰਸ਼ ਵਿੱਚ ਹਥਿਆਰ ਚੁੱਕਣ ਨੂੰ ਸੀਸ ਤਲੀ ਉੱਤੇ ਰੱਖ ਕੇ ਵਾਰਨ ਨੂੰ ਪਹਿਲ ਦੇਂਦੇ ਸਨ ਗਾਂਧੀ ਜੀ ਦੇ ਦਰਸਾਏ ਸ਼ਾਂਤਮਈ ਸੱਤਿਆਗ੍ਰਹਿ ਵਾਲੇ ਮਾਰਗ ਨਾਲੋਂ ।

ਤੱਥ ਤੱਥ ਹੁੰਦੇ ਹਨ, ਕੁਰਬਾਨੀ ਕੁਰਬਾਨੀ ਹੁੰਦੀ ਹੈ, ਲਹੂ ਕਿਸੇ ਉੱਚੇ ਆਦਰਸ਼ ਖ਼ਾਤਰ ਵੀਟਿਆ ਸੁੱਚਾ ਲਹੂ ਹੁੰਦਾ ਹੈ, ਉਸ ਦੀ ਬਣਦੀ ਕਦਰ ਜੇ ਹੁਣ ਤੱਕ ਨਹੀਂ ਪਈ ਤਾਂ ਅਗਲੇ ਸਮਿਆਂ ਵਿੱਚ ਪੈ ਕੇ ਹੀ ਰਹੇਗੀ ।

ਇਹ ਸਭ ਕੁਝ ਮੈਂ ਇਸ ਲਈ ਆਖ-ਲਿਖ ਰਿਹਾ ਹਾਂ ਕਿ ਇੱਕ ਪਾਸੇ ਮਨ ਉੱਤੇ ਤਕੜਾ ਭਾਰ ਹੈ ਕਿ ਬਦੇਸ਼ਾਂ ਵਿੱਚ ਉੱਠ ਕੇ ਦੇਸ ਖ਼ਾਤਰ ਜਾਨਾਂ ਵਾਰਨ ਆਏ ਯੋਧਿਆਂ ਦੀ ਦੇਣ ਦਾ ਬਣਦਾ ਮੁੱਲ ਸਾਲ-ਹ-ਸਾਲ ਤੱਕ ਨਾ ਪਿਆ ਦੇਸ ਵਿੱਚ ਵੀ ਅਤੇ ਖ਼ਾਸ ਕਰ ਉਨ੍ਹਾਂ

ਤੋਂ ਪਿੱਛੋਂ ਪ੍ਰਦੇਸੀਂ ਜਾਣ ਵਾਲੀਆਂ ਪੀੜ੍ਹੀਆਂ ਦੀਆਂ ਨਜ਼ਰਾਂ ਵਿੱਚ ਵੀ ।ਅਤੇ ਦੂਜੇ ਪਾਸੇ ਅੱਜ ਦਿਲ ਦੀਆਂ ਡੂੰਘਾਣਾਂ ਵਿੱਚ ਖੁਸ਼ੀ ਵੀ ਕਲਵਲ-ਕਲਵਲ ਕਰ ਰਹੀ ਹੈ ਇਹ ਜਾਣ ਕੇ ਕਿ ਉਸ ਪਹਿਲੀ ਪੀੜ੍ਹੀ ਵਾਲੇ ਆਜ਼ਾਦੀ ਦੇ ਪਰਵਾਨਿਆਂ ਦੀਆਂ ਮਹਾਨ ਕਰਨੀਆਂ ਦਾ ਮੁੱਲ ਜੇ ਪੁੱਤਾਂ ਵਾਲੀ ਪੀੜ੍ਹੀ ਨੇ ਨਹੀਂ ਸੀ ਪਾਇਆ ਤਾਂ ਪੋਤਰਿਆਂ ਪੜਪੋਤਰਿਆਂ ਵਾਲੀ ਪੀੜ੍ਹੀ ਦਿਨੋ-ਦਿਨ ਵਧ-ਚੜ੍ਹ ਕੇ ਪਾ ਰਹੀ ਹੈ ।ਇਸ ਹਕੀਕਤ ਦਾ ਸਬੂਤ ਹਨ ਕਨੇਡਾ ਤੇ ਅਮਰੀਕਾ ਵਿੱਚ ਗ਼ਦਰੀਆਂ ਦੀ ਯਾਦ ਵਿੱਚ ਮੁੜ-ਮੁੜ ਲੱਗ ਰਹੇ ਮੇਲੇ : ਕਦੇ ਸੈਕਰੋਮੈਂਟੋ ਵਿੱਚ, ਕਦੇ ਟੋਰਾਂਟੋ ਵਿੱਚ, ਕਦੇ ਫ਼ਰੈਜ਼ਨੋ ਵਿੱਚ, ਕਦੇ ਵੈਨਕੂਵਰ ਵਿੱਚ ਤੇ ਕਦੇ ਉਹਨਾਂ ਥਾਵਾਂ ਤੋਂ ਤੁਰ ਕੇ ਅਮਰੀਕਾ ਤੇ ਕਨੇਡਾ ਦੇ ਹੋਰਨਾਂ ਸ਼ਹਿਰਾਂ ਵਿੱਚ ਵੀ ।

ਗ਼ਦਰ ਪਾਰਟੀ ਨੂੰ ਬੰਨ੍ਹਣ, ਆਪਣੇ ਲਹੂ ਨਾਲ ਪਾਲਣ, ਆਪਣੀ ਕਿਰਤ-ਕਮਾਈ ਉਸ ਤੋਂ ਨਿਛਾਵਰ ਕਰ ਦੇਣ ਅਤੇ ਉਸ ਦੇ ਝੰਡੇ ਹੇਠ ਕੁਰਬਾਨੀਆਂ ਕਰਨ ਵਾਲਿਆਂ ਦੀ ਪਾਲ ਲੰਮੀ ਹੈ । ਉਨ੍ਹਾਂ ਨੇ ਗ਼ਦਰ ਲਹਿਰ ਖੜੀ ਕਰਨ ਲਈ ਬਾਹਰ ਪ੍ਰਦੇਸਾਂ ਵਿੱਚ ਵੀ ਮਿਸਾਲੀ ਕੰਮ ਕੀਤਾ, ਦੇਸ ਅੰਦਰ ਜੇਲ੍ਹਾਂ-ਕੈਦਾਂ ਦੇ ਤਸੀਹੇ ਵੀ ਕਮਾਲ ਦੇ ਜੇਰੇ ਨਾਲ ਝੱਲੇ । ਪਰ, ਇਸ ਤੋਂ ਵੀ ਵੱਧ, ਉਹਨਾਂ ਹਯਾਤੀ ਦੇ ਆਖ਼ਰੀ ਪਲਾਂ ਤੱਕ ਆਪਣਾ ਸਭ ਕੁਝ ਦੇਸ ਨੂੰ ਨਵੀਆਂ ਉਚਾਣਾਂ ਤੱਕ ਪੁਚਾਉਣ ਦੇ ਲੇਖੇ ਹੀ ਲਾਇਆ ।ਵੱਡੇ-ਵੱਡੇ ਨਾਂਅ ਆਉਂਦੇ ਹਨ ਉਨ੍ਹਾਂ ਮਹਾਂ-ਮਨੁੱਖਾਂ ਦੀ ਪਾਲ ਵਿੱਚ, ਸਣੇ ਸਰਦਾਰ ਕਰਤਾਰ ਸਿੰਘ ਸਰਾਭੇ, ਪੰਡਤ ਕਾਂਸ਼ੀ ਰਾਮ ਮੜੌਲੀ, ਮੌਲਵੀ ਬਰਕਤ ਉੱਲਾ ਤੇ ਵਿਸ਼ਨੂੰ ਗਣੇਸ਼ ਪਿੰਗਲੇ ਦੇ, ਜਿਨ੍ਹਾਂ ਫਾਂਸੀ ਦੇ ਝੂਟੇ ਲਏ ।

ਉਨ੍ਹਾਂ ਸਭਨਾਂ ਤੋਂ ਉੱਪਰ ਹੈ ਮੇਰੇ ਮਨ-ਮੰਦਰ ਵਿੱਚ ਨਾਂਅ ਬਾਬਾ ਸੋਹਣ ਸਿੰਘ ਭਕਨਾ ਦਾ, ਜਿਹੜਾ ਗ਼ਦਰ ਪਾਰਟੀ ਦਾ ਪਹਿਲੇ ਦਿਨ ਤੋਂ ਪ੍ਰਧਾਨ ਵੀ ਰਿਹਾ, ਜਿਸ ਨੇ ਗ਼ਦਰ ਲਹਿਰ ਖ਼ਾਤਰ ਅੰਡੇਮਾਨ, ਮਦਰਾਸ ਤੇ ਪੰਜਾਬ ਦੀਆਂ ਜੇਲ੍ਹਾਂ ਦੇ ਬਿਆਨੋਂ ਬਾਹਰੇ ਤਸੀਹੇ ਵੀ ਝੱਲੇ, ਰਾਜਸੀ ਕੈਦੀਆਂ ਦੇ ਹੱਕਾਂ ਲਈ ਛੇ ਲੰਮੀਆਂ ਭੁੱਖ-ਹੜਤਾਲਾਂ ਅਤੇ ਆਜ਼ਾਦ ਦੇਸ ਵਿੱਚ ਉਨ੍ਹਾਂ ਦੇ ਹੱਕ ਬਹਾਲ ਕਰਨ ਵਾਸਤੇ ਯੋਲ ਕੈਂਪ ਜੇਲ੍ਹ ਵਾਲੀ ਉਹ ਸੱਤਵੀਂ ਭੁੱਖ-ਹੜਤਾਲ ਵੀ ਝੱਲੀ, ਜਿਸ ਨੇ ਉਸ ਦਾ ਲੱਕ ਸਦਾ ਲਈ ਕੁੱਬਾ ਕਰ ਦਿੱਤਾ ।ਆਪਣੀ ਸੌ ਸਾਲ ਤੋਂ ਕੋਈ ਡੇਢ ਕੁ ਸਾਲ ਘੱਟ ਉਮਰ ਵਿੱਚ ਸਾਰੀਆਂ ਲੋਕ ਲਹਿਰਾਂ ਵਿੱਚ ਅਣਮੋਲ ਹਿੱਸਾ ਪਾਇਆ ਗਦਰ ਪਾਰਟੀ ਦੇ ਬਾਨੀ ਬਾਬਾ ਭਕਨਾ ਨੇ ।

ਬਾਬਾ ਜੀ ਦਾ ਨਾਂਅ ਤਾਂ ਮੈਂ ਕਿਰਤੀਆਂ ਦੇ ਪ੍ਰਭਾਵ ਹੇਠ ਆਉਣ ਦੇ ਪਹਿਲੇ ਦਿਨਾਂ ਵਿੱਚ ਹੀ ਸੁਣ ਲਿਆ ਸੀ, ਭਾਵੇਂ ਸੰਤ ਬਾਬਾ ਵਿਸਾਖਾ ਸਿੰਘ ਤੇ ਬਾਬਾ ਸ਼ੇਰ ਸਿੰਘ ਵੇਈਂ-ਪੂਈਂ ਵਾਂਗ ਉਨ੍ਹਾਂ ਦੀ ਸੰਗਤ ਨਸੀਬ ਨਾ ਹੋਈ ।ਪਰ ਇਹ ਨਾਂਅ ਵਧੇਰੇ ਚਮਕਿਆ ਓਦੋਂ ਜਦੋਂ 1934-35 ਵਿੱਚ ਸ਼੍ਰੋਮਣੀ ਕਮੇਟੀ ਦੇ ਸਾਰੇ ਮੈਂਬਰ ਨਾਮਜ਼ਦ ਕਰਨ ਦੇ ਕੁੱਲ ਅਖ਼ਤਿਆਰ ਉਨ੍ਹਾਂ ਨੂੰ ਹੀ ਸੌਂਪ ਦਿੱਤੇ ਗਏ ।ਅਤੇ ਉਨ੍ਹਾਂ ਵੱਲੋਂ ਨਾਮਜ਼ਦ ਲੋਕਾਂ ਵਿੱਚੋਂ ਸੌ ਤੋਂ ਉੱਪਰ ਤਾਂ ਬਿਨਾਂ ਮੁਕਾਬਲਾ ਚੁਣੇ ਗਏ, ਪਰ ਰਹਿੰਦੇ ਛੇਆਂ-ਸੱਤਾਂ ਦੇ ਮੁਕਾਬਲੇ ਵਿੱਚ ਖਲੋਤੇ ਵਿਅਕਤੀ ਵੀ ਹੂੰਝੇ ਗਏ । ਦੂਜੀ ਵਾਰ ਬਾਬਾ ਸੋਹਣ ਸਿੰਘ ਭਕਨਾ ਦੀਆਂ ਧੁੰਮਾਂ ਓਦੋਂ ਪਈਆਂ ਜਦੋਂ

ਉਨ੍ਹਾਂ ਅੰਮ੍ਰਿਤਸਰ ਦੇ ਉੱਚੇ ਪੁੱਲ ਵਾਲੇ ਕਿਸਾਨ ਮੋਰਚੇ ਵੀ ਬਾਬਾ ਹਰਨਾਮ ਸਿੰਘ ਕਸੇਲ ਅਤੇ ਜਥੇਦਾਰ ਊਧਮ ਸਿੰਘ ਨਾਗੋਕੇ ਨਾਲ ਰਲ ਕੇ ਅਗਵਾਈ ਕਰਦਿਆਂ ਅੰਗਰੇਜ਼ਾਂ ਦੇ ਪੁਲਸੀਆਂ ਦੀਆਂ ਡਾਂਗਾਂ ਦੇ ਸੁੰਮ ਆਪਣੀ ਬਜ਼ੁਰਗ ਹੁੰਦੀ ਜਾ ਰਹੀ ਦੇਹ ਉੱਤੇ ਸਹਾਰੇ ।

ਇਹ ਗੱਲ 1938 ਦੀ ਹੈ, ਲਾਹੌਰ ਦੇ ਕਿਸਾਨ ਮੋਰਚੇ ਤੋਂ ਇੱਕ ਸਾਲ ਪਹਿਲਾਂ ਦੀ । ਪਰ ਬਾਬਾ ਜੀ ਦੇ ਸਾਮਰਤਖ ਦਰਸ਼ਨ 1943 ਵਿੱਚ ਜਾ ਕੇ ਹੋਏ, ਓਦੋਂ ਜਦੋਂ ਕੁੱਲ ਹਿੰਦ ਕਿਸਾਨ ਸਭਾ ਦਾ ਮਹਾਂ ਸੰਮੇਲਨ ਪਹਿਲੀ ਵਾਰ ਪੰਜਾਬ 'ਚ ਕਰਨਾ ਮਿੱਥਿਆ ਗਿਆ । ਗੁਣਾ ਵੀ ਉਹਨਾ ਕਾਰਨ ਇਸ ਵਾਸਤੇ ਨਗਰ ਭਕਨੇ ਦਾ ਹੀ ਪਿਆ ਅਤੇ ਕਾਨਫਰੰਸ ਦੇ ਐਨ ਮੌਕੇ ਉੱਤੇ ਬਾਬਾ ਜੀ ਨੂੰ ਰਿਹਾ ਕਰ ਦਿੱਤਾ ਗਿਆ । ਆਰੰਭਕ ਸਮਾਗਮ ਮੌਕੇ ਜਦੋਂ ਉਹ ਪਿੰਡ ਪਹੁੰਚੇ, ਦੂਰੋਂ-ਦੂਰੋਂ ਆਏ ਕਿਸਾਨ ਜਥਿਆਂ ਨਾਲ ਪਿੰਡ ਦੀਆਂ ਗਲੀਆਂ ਲਾਂਘੇ ਭਰੇ ਹੋਏ ਸਨ ਅਤੇ ਸਾਰੇ ਜੁੜੇ ਲੋਕਾਂ ਵਿੱਚ ਖੁਸ਼ੀ ਦੀ ਲਹਿਰ ਦੌੜ ਗਈ । ਬਾਬਾ ਜੀ ਹੀ ਉਸ ਵਾਰ ਦੇਸ ਦੀ ਇਸ ਸਿਰਮੌਰ ਕਿਸਾਨ ਜਥੇਬੰਦੀ ਦੇ ਪ੍ਰਧਾਨ ਚੁਣੇ ਗਏ ਸਨ, ਇਸ ਲਈ ਖੁਸ਼ੀ ਦੂਣ-ਸਵਾਈ ਹੋ ਗਈ ।

ਬਾਬਾ ਜੀ ਨੇ ਆਪਣੇ ਜੀਵਨ ਦੀ ਇੱਕ-ਚੌਥਾਈ ਸਦੀ ਜੇਲ੍ਹਾਂ ਵਿੱਚ ਬਿਤਾਈ, ਸਗੋਂ ਉਸ ਤੋਂ ਇੱਕ ਸਾਲ ਵੱਧ ਹੀ । ਉਨ੍ਹਾਂ ਉਨ੍ਹੀਂ ਦਿਨੀਂ ਹੀ ਅੰਡੇਮਾਨ ਜੇਲ੍ਹ ਸਿਆਸੀ ਕੈਦੀਆਂ ਲਈ ਪਹਿਲੀ ਵਾਰ ਤੁੜਵਾਈ । ਉੱਥੋਂ ਪਰਤ ਕੇ ਲਾਹੌਰ ਸੈਂਟਰਲ ਜੇਲ੍ਹ ਵਿੱਚ ਪਹੁੰਚਣ ਉੱਤੇ ਉਨ੍ਹਾਂ ਸ਼ਹੀਦ ਭਗਤ ਸਿੰਘ ਤੇ ਸ਼ਹੀਦ ਜਤਿੰਦਰ ਨਾਥ ਦਾਸ ਵਾਲੀ ਯਾਦਗਾਰੀ ਭੁੱਖ-ਹੜਤਾਲ ਵਿੱਚ ਹਮਦਰਦੀ ਵਜੋਂ ਹੀ ਜਾ ਹਿੱਸਾ ਲਿਆ । ਉਨ੍ਹਾਂ ਦੀ ਦੇਣ ਏਨੀ ਸੀ ਕਿ ਸ਼ਾਇਦ ਹੀ ਕੋਈ ਕਿਸਾਨ ਮੋਰਚਾ ਹੋਵੇ, ਜਿਸ ਵਿੱਚ ਉਨ੍ਹਾਂ ਕੈਦ ਨਾ ਕੱਟੀ ਹੋਵੇ ।

ਬਾਬਾ ਜੀ ਕੈਦੀ-ਛੁਡਾਊ ਕਮੇਟੀ ਦੇ ਵੀ ਮੋਹਰੀਆਂ ਵਿੱਚੋਂ ਸਨ ਅਤੇ ਦੇਸ਼ਭਗਤ ਪਰਵਾਰ ਸਹਾਇਕ ਕਮੇਟੀ ਦੇ ਵੀ ਸੰਤ ਬਾਬਾ ਵਿਸਾਖਾ ਸਿੰਘ ਤੋਂ ਉੱਤਰ ਕੇ ਸਭ ਤੋਂ ਵੱਡੇ ਆਗੂ । ਦੇਸ਼ਭਗਤ ਯਾਦਗਾਰ ਕਮੇਟੀ ਤਾਂ ਬਾਬਾ ਗੁਰਮੁੱਖ ਸਿੰਘ ਤੇ ਬਾਬਾ ਭਕਨਾ ਦੇ ਅਣਥੱਕ ਜਤਨਾਂ ਸਦਕਾ ਹੀ ਬਣੀ, ਵਧੀ-ਫੁੱਲੀ ਤੇ ਪਿੱਛੋਂ ਜਾ ਕੇ ਹੁਣ ਵਾਲੇ ਸ਼ਾਨਦਾਰ ਮਰਾਤਬੇ ਨੂੰ ਪਹੁੰਚੀ । ਦੇਸ਼ਭਗਤ ਪਰਵਾਰ ਸਹਾਇਕ ਕਮੇਟੀ ਦੀ ਥਾਂ ਦੇਸ਼ਭਗਤ ਯਾਦਗਾਰ ਕਮੇਟੀ ਜਦੋਂ ਸਥਾਪਤ ਕਰ ਦਿੱਤੀ ਗਈ, ਉਸ ਨੇ ਇੱਕ ਵੱਡਾ ਕੰਮ ਇਹ ਕੀਤਾ ਕਿ ਗ਼ਦਰੀ ਦੇਸ਼ਭਗਤਾਂ ਦੇ ਇਤਿਹਾਸ ਨੂੰ ਲਿਖਵਾ ਕੇ ਉਨ੍ਹਾਂ ਦੀਆਂ ਕਰਨੀਆਂ ਭਾਰਤ ਭਰ ਵਿੱਚ ਉਜਾਗਰ ਕਰਨ ਦਾ ਰਾਹ ਖੋਲ੍ਹ ਦਿੱਤਾ ।

ਭਾਵੇਂ ਬਾਬਾ ਭਕਨਾ ਕਿਰਤੀ ਪਾਰਟੀ ਦੇ ਵੱਡੇ ਥੰਮ੍ਹ ਸਨ, ਪਰ ਜਦੋਂ ਉਨ੍ਹਾਂ ਦਿਓਲੀ ਕੈਂਪ ਵਿੱਚ ਭਾਰਤੀ ਕਮਿਊਨਿਸਟ ਪਾਰਟੀ ਦੇ ਪਹਿਲੇ ਜਨਰਲ ਸਕੱਤਰ ਐੱਸ.ਵੀ. ਘਾਟੇ ਨਾਲ ਰਲ ਕੇ ਕਮਿਊਨਿਸਟ ਏਕਤਾ ਸਿਰ ਚਾੜ੍ਹ ਦਿੱਤੀ, ਮਗਰੋਂ ਉਸ ਤੋਂ ਪਾਰਟੀ ਅੰਦਰ ਮੁੜ ਉੱਠ ਪਏ ਝਗੜਿਆਂ-ਝਾਂਜਿਆਂ ਦੇ ਬਾਵਜੂਦ ਕਦੇ ਪਾਰਟੀ ਤੋਂ ਬਾਹਰ ਨਾ ਗਏ । ਕਾਮਰੇਡ ਤੇਜਾ ਸਿੰਘ ਸੁਤੰਤਰ ਨਾਲ ਉਨ੍ਹਾਂ ਦਾ ਵੱਡਾ ਨੇੜ ਸੀ । ਪਰ ਨਾ ਉਨ੍ਹਾਂ ਪਾਕਿਸਤਾਨ ਦੇ ਪਹਿਲੇ ਦਿਨਾਂ ਵਿੱਚ ਸੁਤੰਤਰ ਜੀ ਵੱਲੋਂ ਖੜੀ ਕੀਤੀ ਗਈ ਪਾਕਿਸਤਾਨ ਕਮਿਊਨਿਸਟ ਪਾਰਟੀ ਨੂੰ

ਪ੍ਰਵਾਨਗੀ ਦਿੱਤੀ, ਨਾ ਪੂਰਬੀ ਪੰਜਾਬ ਵਿੱਚ ਪਹੁੰਚ ਕੇ ਸੁਤੰਤਰ ਜੀ ਤੇ ਰਾਮ ਸਿੰਘ ਦੱਤ ਵੱਲੋਂ ਬਣਾਈ ਗਈ ਲਾਲ ਕਮਿਊਨਿਸਟ ਪਾਰਟੀ ਦਾ ਸਾਥ ਹੀ ਦਿੱਤਾ ।

ਬਾਅਦ ਵਿੱਚ ਬਣੀ ਮਾਰਕਸੀ ਕਮਿਊਨਿਸਟ ਪਾਰਟੀ ਤੋਂ ਤਾਂ ਬਾਬਾ ਜੀ ਕੋਹਾਂ ਦੂਰ ਰਹੇ, ਅਤੇ ਪਾਰਟੀ ਨੂੰ ਦੋਫਾੜ ਕਰਨ ਵਾਲਿਆਂ ਨੂੰ ਸਦਾ ਕੋਸਦੇ ਰਹੇ । ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ ਦਾ ਨਾਂਅ ਤਾਂ ਉਨ੍ਹਾਂ ਦੀ ਆਪਣੇ ਹੱਥਾਂ ਨਾਲ ਲਿਖੀ ਆਤਮ-ਕਥਾ 'ਜੀਵਨ ਸੰਗਰਾਮ' ਅਤੇ ਹੋਰਨਾਂ ਲਿਖਤਾਂ ਵਿੱਚ ਕਿਤੇ ਲੱਭਦਾ ਹੀ ਨਹੀਂ । ਇਹ ਵੱਖਰੀ ਗੱਲ ਹੈ ਕਿ ਕਾਮਰੇਡ ਸੁਰਜੀਤ ਨੇ ਜਦੋਂ ਚੰਡੀਗੜ੍ਹ ਤੋਂ ਆਪਣਾ ਵੱਖਰਾ ਪਰਚਾ 'ਦੇਸ਼ ਸੇਵਕ' ਜਾਰੀ ਕੀਤਾ ਤਾਂ ਉਸ ਦੇ ਸੰਚਾਲਕਾਂ ਵਾਲੀ ਕਮੇਟੀ ਦਾ ਨਾਂਅ 'ਬਾਬਾ ਸੋਹਣ ਸਿੰਘ ਭਕਨਾ ਟਰੱਸਟ ਰੱਖ' ਲਿਆ ਤੇ ਉਸ ਦੀ ਬਿਲਡਿੰਗ ਦਾ ਨਾਂਅ ਵੀ 'ਬਾਬਾ ਸੋਹਣ ਸਿੰਘ ਭਕਨਾ ਭਵਨ' । ਪਰ ਇਹ ਸਭ ਕੁਝ ਬਾਬਾ ਭਕਨਾ ਜੀ ਦੇ ਇਸ ਸੰਸਾਰ ਤੋਂ ਤੁਰ ਜਾਣ ਪਿੱਛੋਂ ਹੋਇਆ, ਨਹੀਂ ਤਾਂ ਉਹਨਾਂ ਇਸ ਨੂੰ ਪਰਵਾਨਗੀ ਹੀ ਨਹੀਂ ਸੀ ਦੇਣੀ । ਬਾਬਾ ਜੀ ਆਪ ਆਖਰੀ ਸਾਹਾਂ ਤੱਕ ਮਾਂ ਕਮਿਊਨਿਸਟ ਪਾਰਟੀ ਵਿੱਚ ਹੀ ਰਹੇ ਅਤੇ ਕਾਮਰੇਡ ਜੋਸ਼ ਤੇ ਕਾਮਰੇਡ ਸੁਤੰਤਰ ਦੇ ਮੱਤਭੇਦਾਂ ਬਾਰੇ ਆਪਣੀ ਨਿੱਜੀ ਰਾਏ ਜੋ ਵੀ ਰੱਖਦੇ ਹੋਣ, ਉਨ੍ਹਾਂ ਹਮੇਸ਼ਾ ਪਾਰਟੀ ਦੀ ਏਕਤਾ ਉੱਤੇ ਜ਼ੋਰ ਦਿੱਤਾ ।

ਸੱਚੀ ਗੱਲ ਤਾਂ ਇਹ ਹੈ ਕਿ ਬਾਬਾ ਜੀ ਨੇ ਪਾਰਟੀ ਅੰਦਰ ਪਈ ਫੁੱਟ ਤੇ ਵਿਰੋਧਾਂ ਵੇਲੇ ਉੱਠੇ ਮਾਮਲਿਆਂ ਵਿੱਚ ਕੋਈ ਦਿਲਚਸਪੀ ਨਾ ਵਿਖਾਈ । ਅਤੇ ਇਸ ਤੋਂ ਵੀ ਸੱਚੀ ਗੱਲ ਇਹ ਕਿ ਉਹ ਕਮਿਊਨਿਸਟ ਜ਼ਰੂਰ ਸਨ, ਇਨਕਲਾਬੀ ਵੀ ਇਨਕਲਾਬੀਆਂ ਦੇ ਇਨਕਲਾਬੀ, ਅਤੇ ਕਾਂਗਰਸ ਤੇ ਪੰਡਤ ਨਹਿਰੂ ਵੱਲੋਂ ਵੱਡਾ ਆਦਰ-ਸਤਿਕਾਰ ਮਿਲਣ ਦੇ ਬਾਵਜੂਦ ਉਨ੍ਹਾਂ ਲੋਕਾਂ ਦੀ ਸੋਚ ਤੇ ਪਹੁੰਚ ਨਾਲੋਂ ਢੇਰ ਵੱਖਰੇ ਰਾਹ ਉੱਤੇ ਤੁਰਨ ਵਾਲੇ । ਪਰ ਸਭ ਤੋਂ ਪਹਿਲਾਂ ਉਹ ਪੱਕੇ ਦੇਸ਼ ਭਗਤ ਸਨ ਅਤੇ ਸਭਨਾਂ ਨੂੰ ਦੇਸ਼ਭਗਤੀ ਦੇ ਮਾਰਗ ਉੱਤੇ ਚੱਲਣ ਲਈ ਹੀ ਪ੍ਰੇਰਤ ਕਰਦੇ ਸਨ ।

****

## ਬਾਬਾ ਭਕਨਾ ਜੀ ਨਾਲ ਜੁੜੇ ਦੋ ਯਾਦਗਾਰੀ ਕਿੱਸੇ ਹੋਰ

ਆਪ ਭਾਵੇਂ ਪੰਡਤ ਜਵਾਹਰ ਨਾਲ ਨਹਿਰੂ ਨਾ ਕਮਿਊਨਿਸਟ ਸਨ, ਨਾ ਪਰਪੱਕ ਮਾਰਕਸਵਾਦੀ, ਪਰ ਵਿਗਿਆਨਕ ਸਮਾਜਵਾਦ ਦੇ ਵਿਚਾਰਾਂ ਨੂੰ ਭਾਰਤ ਵਿੱਚ ਫੈਲਾਉਣ ਦੇ ਮਾਮਲੇ ਵਿੱਚ ਉਨ੍ਹਾਂ ਦੀ ਵੱਡੀ ਦੇਣ ਹੈ । ਉਹਨਾਂ ਦੀਆਂ ਪੁਸਤਕਾਂ 'ਪਿਤਾ ਵੱਲੋਂ ਧੀ ਨੂੰ ਚਿੱਠੀਆਂ', 'ਸੰਸਾਰ ਇਤਿਹਾਸ ਦੀਆਂ ਝਲਕੀਆਂ' ਆਦਿ ਦੀ ਲੇਖਣੀ ਵੀ ਇਸੇ ਗੱਲ ਦੀ ਲਖਾਇਕ ਹੈ ਅਤੇ ਉਹਨਾਂ ਦਾ 1936 ਵਾਲੇ ਕੁਲ ਹਿੰਦ ਕਾਂਗਰਸ ਦੇ ਲਖਨਊ ਸੰਮੇਲਨ ਵਿੱਚ ਦਿੱਤਾ ਪ੍ਰਧਾਨਗੀ ਭਾਸ਼ਨ ਵੀ । ਪਰ ਇਸ ਤੋਂ ਇਲਾਵਾ ਨਹਿਰੂ ਜੀ ਇਨਕਲਾਬੀ

ਲਹਿਰਾਂ, ਸਣੇ ਗ਼ਦਰ ਪਾਰਟੀ ਦੀ ਲਹਿਰ, ਦਾ ਵੱਡਾ ਹਾਂ-ਪੱਖੀ ਮੁੱਲ ਪਾਉਂਦੇ ਸਨ ਤੇ ਗਦਰੀ ਬਾਬਿਆਂ, ਖ਼ਾਸ ਕਰ ਬਾਬਾ ਸੋਹਣ ਸਿੰਘ ਭਕਨਾ, ਦਾ ਉਚੇਚਾ ਸਤਿਕਾਰ ਕਰਦੇ ਸਨ ।

ਪਹਿਲਾ ਕਿੱਸਾ, "ਕਸ਼ਮੀਰ ਛੋੜ ਦੋ" ਵਾਲੀ ਸ਼ੇਖ ਅਬਦੁੱਲਾ ਤੇ ਉਹਨਾਂ ਦੇ ਸਾਥੀਆਂ ਵੱਲੋਂ ਚਲਾਈ ਲਹਿਰ ਵਿੱਚ ਗ੍ਰਿਫ਼ਤਾਰੀ ਦੇਣ ਤੇ ਰਿਹਾਅ ਹੋਣ ਉਪਰੰਤ ਜਵਾਹਰ ਲਾਲ ਜੀ ਦੇ ਲਾਹੌਰ ਆਉਣ ਨਾਲ ਜੁੜਿਆ ਹੋਇਆ ਹੈ ਅਤੇ ਦੂਜਾ ਕਾਮਰੇਡ ਤੇਜਾ ਸਿੰਘ ਸੁਤੰਤਰ ਦੇ ਵਰੰਟਾਂ ਦੀ ਮਨਸੂਖੀ ਦੇ ਮਾਮਲੇ ਨਾਲ ।

ਇਹ ਗੱਲ 1945-46 ਦੀ ਹੈ । ਪੰਡਤ ਜਵਾਹਰ ਲਾਲ ਕਸ਼ਮੀਰ ਤੋਂ ਮੁੜਦਿਆਂ ਰਸਤੇ ਵਿੱਚ ਇੱਕ ਦਿਨ ਕੋਹਮਰੀ ਰੁਕੇ ਤੇ ਦੂਜੇ ਦਿਨ ਲਾਹੌਰ ਆਣ ਪਹੁੰਚੇ । ਲਾਹੋਰ ਉਹ ਤਿੰਨ ਕੁ ਦਿਨ ਠਹਿਰੇ, ਮੀਆਂ ਇਫ਼ਤਖ਼ਾਰ-ਉਦ-ਦੀਨ ਦੀ ਏਕਮੈਨ ਰੋਡ ਵਾਲੀ ਕੋਠੀ ਵਿੱਚ । ਮੀਆਂ ਜੀ ਪੰਜਾਬੀ ਦੇ ਧਨਾਢ ਜ਼ਿਮੀਂਦਾਰਾਂ ਵਿੱਚੋਂ ਸਨ, ਪਰ ਇੰਗਲੈਂਡ ਵਿੱਚ ਪੜ੍ਹਾਈ ਸਮੇਂ ਰਜਨੀ ਪਾਮ ਦੱਤ ਤੇ ਹੋਰ ਕਮਿਊਨਿਸਟਾਂ ਦੇ ਡੂੰਘੇ ਪ੍ਰਭਾਵ ਹੇਠ ਆ ਗਏ ਸਨ । ਦੇਸ ਆ ਕੇ ਇੱਕ ਸਮੇਂ ਉਹ ਪੰਜਾਬੀ ਪਰਦੇਸ਼ ਕਾਂਗਰਸ ਦੇ ਪ੍ਰਧਾਨ ਵੀ ਰਹੇ ਤੇ ਪੰਜਾਬ ਦੀ ਮੁਸਲਿਮ ਲੀਗ ਦੇ ਵੀ । ਪਾਕਿਸਤਾਨ ਬਣਨ ਪਿੱਛੋਂ 'ਪਾਕਿਸਤਾਨ ਟਾਈਮਜ਼' ਤੇ 'ਇਮਰੋਜ਼' ਵਰਗੇ ਪ੍ਰਭਾਵਸ਼ਾਲੀ ਅਖ਼ਬਾਰ ਵੀ ਉਹਨਾ ਹੀ ਚਲਾਏ, ਜਿਹੜੇ ਬਾਅਦ ਵਿੱਚ ਜਨਰਲ ਅਯੂਬ ਦੇ ਡਿਕਟੇਟਰੀ ਰਾਜ ਵੇਲੇ ਸਰਕਾਰੀ ਹੱਥਾਂ ਵਿੱਚ ਚਲੇ ਗਏ ।

ਮੀਆਂ ਜੀ ਦਾ ਘਰ ਹਮੇਸ਼ਾ ਸਭਨਾਂ ਇਨਕਲਾਬੀ ਦੇਸ਼ਭਗਤਾਂ ਦਾ ਆਪਣਾ ਘਰ ਸਮਝਿਆ ਜਾਂਦਾ ਸੀ ਅਤੇ ਜਦੋਂ ਜਵਾਹਰ ਲਾਲ ਨਹਿਰੂ ਜੀ ਉਹਨਾ ਦੀ ਕੋਠੀ ਠਹਿਰੇ ਹੋਏ ਸਨ, ਹੋਰਨਾਂ ਤੋਂ ਇਲਾਵਾ ਸਰਗਰਮ ਕਮਿਊਨਿਸਟਾਂ ਦੇ ਇੱਕ ਵੱਡੇ ਗਰੋਹ ਨਾਲ ਉਹਨਾ ਨੂੰ ਮਿਲਾਉਣ ਦਾ ਉਚੇਚਾ ਪ੍ਰਬੰਧ ਕੀਤਾ ਗਿਆ ।

ਅਸੀਂ ਕੋਈ ਚਾਲੀ ਕੁ ਸਾਥੀ ਇਸ ਮਿਲਣੀ ਲਈ ਮੀਆਂ ਜੀ ਦੀ ਕੋਠੀ ਪਹੁੰਚੇ । ਉੱਥੇ ਕੋਠੀ ਦੇ ਸਬਜ਼ ਘਾਹ ਵਾਲੇ ਖੁੱਲ੍ਹੇ ਵਿਹੜੇ ਵਿੱਚ ਤਿੰਨ ਦਰੀਆਂ ਵਿਛਾ ਦਿੱਤੀਆਂ ਗਈਆਂ ਤੇ ਉਹਨਾ ਦੇ ਸਾਹਮਣੇ ਇੱਕ ਕੁਰਸੀ ਰੱਖ ਦਿੱਤੀ ਗਈ । ਹਾਜ਼ਰ ਸ਼ਖ਼ਸੀਅਤਾਂ ਦੀ ਮੋਹਰਲੀ ਪਾਲ ਵਿੱਚ ਬੈਠੇ ਸਨ ਬਾਬਾ ਭਕਨਾ ਜੀ ਵੀ । ਜਵਾਹਰ ਲਾਲ ਜੀ ਜਦੋਂ ਬਾਹਰ ਆ ਕੇ ਕੁਰਸੀ ਉੱਤੇ ਬੈਠੇ ਤਾਂ ਜੁੜੇ ਲੋਕਾਂ ਵੱਲ ਵੇਖਦਿਆਂ ਉਹਨਾ ਦੀ ਨਜ਼ਰ ਬਾਬਾ ਜੀ ਉੱਤੇ ਜਾ ਪਈ । ਉਹ ਤੁਰੰਤ ਆਪਣੀ ਕੁਰਸੀ ਤੋਂ ਉੱਠ ਖਲੋਤੇ, ਬਾਬਾ ਜੀ ਕੋਲ ਪਹੁੰਚ ਸਿਰ ਨਿਵਾ ਕੇ ਨਮਸਕਾਰ ਕੀਤੀ, ਦੋਵਾਂ ਹੱਥਾਂ ਤੋਂ ਫੜ ਕੇ ਉਹਨਾ ਨੂੰ ਉੱਥੋਂ ਉਠਾ ਲਿਆਏ ਅਤੇ ਆਪਣੇ ਵਾਲੀ ਕੁਰਸੀ ਉੱਤੇ ਜਾ ਬਿਠਾਇਆ । ਬਾਬਾ ਜੀ ਨੇ ਨਾਂਹ-ਨੁੱਕਰ ਵੀ ਕੀਤੀ, ਪਰ ਨਹਿਰੂ ਮੰਨੇ ਨਹੀਂ । ਉਹਨਾ ਆਖਿਆ, "ਬਾਬਾ ਜੀ ਦੀਆਂ ਕੁਰਬਾਨੀਆਂ ਨੇ ਹੀ ਤਾਂ ਦੇਸ਼ਭਗਤੀ ਦੀ ਜਾਗ ਲਾਈ ਹੈ, ਇਸ ਕੁਰਸੀ ਦੇ ਅਸਲ ਹੱਕਦਾਰ ਇਹੋ ਨੇ ।

ਆਖਰ ਨਹਿਰੂ ਜੀ ਲਈ ਹੋਰ ਕੁਰਸੀ ਲਿਆਂਦੀ ਗਈ ਅਤੇ ਕੋਈ ਚਾਲੀ ਮਿੰਟ ਦੀ ਮੀਟਿੰਗ ਦੌਰਾਨ ਬਾਬਾ ਜੀ ਉਸੇ ਕੁਰਸੀ ਉੱਤੇ ਉਪਸਥਿਤ ਰਹੇ ਜਿਸ ਉੱਤੇ ਨਹਿਰੂ ਜੀ ਨੇ ਉਨ੍ਹਾਂ ਨੂੰ ਆਪ ਬਿਠਾਇਆ ਸੀ ।

ਦੂਜੀ ਗੱਲ ਪਹਿਲੀ ਨਾਲੋਂ ਕੋਈ ਚੌਦਾਂ ਸਾਲ ਪਿੱਛੋਂ ਦੀ ਹੈ । ਪੰਡਤ ਨਹਿਰੂ 1960 ਵਿੱਚ ਆਲ ਇੰਡੀਆ ਕਾਂਗਰਸ ਕਮੇਟੀ ਦੇ ਸਮਾਗਮ ਦੇ ਸੰਬੰਧ ਵਿੱਚ ਜਲੰਧਰ ਆਏ । ਬਾਬਾ ਜੀ ਦੀ ਅਗਵਾਈ ਵਿੱਚ ਅਸੀਂ ਚਾਰ ਪੰਜ ਸਾਥੀ ਉਹਨਾ ਨੂੰ ਉਚੇਚਾ ਮਿਲਣ ਗਏ ਤੇ ਬਾਬਾ ਜੀ ਨੇ ਉਹ ਲਿਖਤੀ ਚਿੱਠੀ ਨਹਿਰੂ ਜੀ ਦੇ ਹੱਥ ਫੜਾਈ, ਜਿਸ ਵਿੱਚ ਬਾਰਾਂ ਸਾਲ ਤੋਂ ਵੱਧ ਦੇ ਸਮੇਂ ਤੋਂ ਗੁਪਤਵਾਸ ਦਾ ਜੀਵਨ ਬਿਤਾ ਰਹੇ ਕਾਮਰੇਡ ਤੇਜਾ ਸਿੰਘ ਸੁਤੰਤਰ ਦੀ ਰਿਹਾਈ ਦੀ ਮੰਗ ਕੀਤੀ ਗਈ ਸੀ । ਬਾਬਾ ਜੀ ਨੇ ਏਨਾ ਹੀ ਆਖਿਆ ਕਿ 'ਤੁਸੀਂ ਤਾਂ ਰਾਜ ਭਾਗ ਦੇ ਮਾਲਕ ਬਣੀ ਬੈਠੇ ਹੋ, ਪਰ ਸਾਡਾ ਸਾਥੀ ਤੁਹਾਡੀ ਸਰਕਾਰ ਵੱਲੋਂ ਵਰੰਟੀਆ ਹੋਣ ਕਾਰਨ ਥਾਂ-ਪਰ-ਥਾਂ ਭਟਕਣ ਲਈ ਮਜਬੂਰ ਹੈ । ਉਹਦਾ ਕਸੂਰ ਕੀ ਹੈ, ਸਿਵਾਏ ਇਸ ਦੇ ਕਿ ਉਸ ਨੇ ਜਵਾਨੀ ਦੇ ਪਹਿਲੇ ਦਿਨ ਤੋਂ ਦੇਸ ਨੂੰ ਅਜ਼ਾਦ ਕਰਾਉਣ ਲਈ ਆਪਣੇ ਢੰਗ ਨਾਲ ਸੰਘਰਸ਼ ਕੀਤਾ ਹੈ ?'

ਪੰਡਤ ਜੀ ਨੇ ਬੜੇ ਸਤਿਕਾਰ ਨਾਲ ਉਹ ਚਿੱਠੀ ਲਈ ਅਤੇ ਉਹਨਾ ਦੇ ਵਾਪਸ ਦਿੱਲੀ ਪਹੁੰਚਣ ਦੇ ਕੁੱਝ ਦਿਨਾਂ ਉਪਰੰਤ ਹੀ ਸੁਤੰਤਰ ਜੀ ਦੇ ਵਰੰਟ ਮਨਸੂਖ਼ ਹੋ ਗਏ । ਅਸੀਂ ਸਾਰੇ ਸੋਚਦੇ ਸਾਂ ਕਿ ਜੇ ਮਾਮਲਾ ਬਾਬਾ ਸੋਹਣ ਸਿੰਘ ਭਕਨਾ ਆਪਣੇ ਹੱਥਾਂ ਵਿੱਚ ਨਾ ਲੈਂਦੇ ਤਾਂ ਕਾਮਰੇਡ ਸੁਤੰਤਰ ਪਤਾ ਨਹੀਂ ਕਿੰਨੇ ਹੋਰ ਸਾਲ ਵਰੰਟੀਏ ਹੀ ਰਹਿੰਦੇ, ਕਿਉਂਕਿ ਵੇਲੇ ਦੀ ਕਮਿਊਨਿਸਟ ਲੀਡਰਸ਼ਿਪ ਨੇ ਰਾਮ ਨਗਰ ਡਕੈਤੀ ਕੇਸ ਦੀ ਡੀਫੈਂਸ ਵੱਲ ਤਾਂ ਧਿਆਨ ਦਿੱਤਾ, ਪਰ ਸੁਤੰਤਰ ਜੀ ਦੀ ਰਿਹਾਈ ਲਈ ਕੋਈ ਬੱਝਵੇਂ ਯਤਨ ਨਾ ਕੀਤੇ ।

ਰਿਹਾਈ ਪਿੱਛੋਂ ਸੁਤੰਤਰ ਜੀ ਪੰਜਾਬ ਦੀ ਸਿਆਸਤ ਵਿੱਚ ਬਹੁਤ ਚਮਕੇ । ਕਿਵੇਂ ਉਹ ਐੱਮ.ਐੱਲ. ਬਣੇ ਤੇ ਕਿਵੇਂ ਉਹਨਾ ਜਲੰਧਰ ਜ਼ਿਲ੍ਹੇ ਦੇ ਨੂਰਮਹਿਲ ਤੋਂ ਵੀ ਤੇ ਸਾਬਕਾ ਪੈਪਸੂ ਦੇ ਇੱਕ ਹਲਕੇ ਤੋਂ ਵੀ ਇੱਕੋ ਵੇਲੇ ਅਸੰਬਲੀ ਦੀ ਚੋਣ ਲੜੀ ਤੇ ਤਕੜੀਆਂ ਵੋਟਾਂ ਹਾਸਲ ਕੀਤੀਆਂ, ਉਸ ਦੀ ਕਹਾਣੀ ਵੱਖਰੀ ਹੈ ਪਰ ਬਾਬਾ ਜੀ ਦਾ ਉਪਰੋਕਤ ਉਪਰਾਲਾ ਕਦੇ ਭੁਲਣਾ ਨਹੀਂ ।

***

ਦੇਸ਼ਭਗਤੀ ਨੇ ਹੀ ਬਾਬਾ ਜੀ ਨੂੰ ਲੰਮੇ ਇਨਕਲਾਬੀ ਸੰਗਰਾਮ ਦੇ ਬਿਖੜੇ ਪੈਂਡਿਆਂ ਉੱਤੇ ਪਾਇਆ, ਦੇਸ਼ਭਗਤੀ ਨੇ ਹੀ ਅਮਰੀਕਾ ਦੇ ਗ਼ਦਰ ਆਸ਼ਰਮ ਤੋਂ ਤੁਰ ਕੇ ਅੰਡੇਮਾਨ ਵਰਗੀਆਂ ਤੇ ਹੋਰ ਨਰਕੀ ਜੇਲ੍ਹਾਂ ਤੱਕ ਪੁਚਾਇਆ । ਅਤੇ ਦੇਸ਼ਭਗਤੀ ਤੇ ਇਨਕਲਾਬੀਅਤ ਨੂੰ ਉਹਨਾ ਆਪਣੀ ਕਰਨੀ ਤੇ ਕਥਨੀ ਵਿੱਚ ਇਵੇਂ ਸਮੋ ਰੱਖਿਆ ਸੀ ਕਿ ਸਭ ਦੇਸ਼ਭਗਤਾਂ ਤੇ ਇਨਕਲਾਬੀਆਂ ਦੇ ਉਹ ਆਦਰਸ਼ਕ ਰਹਿਬਰ ਬਣ ਉੱਭਰੇ । ਉਹ ਰਹੇ ਹਮੇਸ਼ਾ ਇਨਕਲਾਬੀ ਦੇਸ਼ਭਗਤ ਹੀ । ਉਨ੍ਹਾਂ ਆਪਣਾ ਸਭ ਕੁੱਝ ਨਿਛਾਵਰ ਕਰ ਦਿੱਤਾ ਇਨਕਲਾਬ ਅਤੇ ਦੇਸ਼ਭਗਤੀ ਉੱਤੇ, ਆਪਣੀ ਜੱਦੀ ਭੋਂ ਦਾ ਵੀ ਪੋਟਾ-ਪੋਟਾ ਨਵੀਂ ਪੌਦ ਨੂੰ ਰੌਸ਼ਨੀ ਦੇਣ ਲਈ ਵਿੱਦਿਅਕ ਸੰਸਥਾਵਾਂ ਖੜੀਆਂ ਕਰਨ ਦੇ ਲੇਖੇ ਲਾ ਦਿੱਤਾ । ਜਦੋਂ ਕਦੇ ਵੀ ਤੇ ਜਿੱਥੇ ਕਿਤੇ ਵੀ ਦੇਸ ਆਜ਼ਾਦ ਹੋਣ ਪਿੱਛੋਂ ਉਹ ਪਬਲਿਕ ਜਲਸਿਆਂ ਆਦਿ ਵਿੱਚ ਗਏ, ਹਮੇਸ਼ਾ ਨੌਜੁਆਨ ਪੀੜ੍ਹੀ ਨੂੰ ਹੀ ਸਾਹਮਣੇ ਰੱਖਿਆ, ਸੰਬੋਧਤ ਕੀਤਾ ਅਤੇ ਦੇਸ਼ਭਗਤੀ ਦੇ ਰਾਹ ਪੈਣ ਲਈ ਪਰੇਰਿਆ।

ਉਨ੍ਹਾਂ ਵਾਸਤੇ ਸੱਚੀ ਦੇਸ਼ਭਗਤੀ ਤੇ ਸੱਚਾ ਇਨਕਲਾਬ ਇੱਕੋ ਸਿੱਕੇ ਦੇ ਸਿੱਧੇ-ਪੁੱਠੇ ਪਾਸੇ ਸਨ। ਉਨ੍ਹਾਂ ਦਾ ਤਕਰੀਬਨ ਸਦੀ ਭਰ ਦਾ ਜੀਵਨ ਪੈਰ-ਪੈਰ ਉੱਤੇ ਸਭਨਾਂ ਨੂੰ ਇੱਕ ਅਜਿਹੇ ਮਾਰਗ ਉੱਤੇ ਪਾਉਣ ਦੇ ਲੇਖੇ ਲੱਗਿਆ, ਜਿਹੜਾ ਸੱਚ-ਮੁੱਚ ਸੱਚਾ ਤੇ ਸਹੀ ਮਾਰਗ ਹੈ। ਇਸ ਦੀਆਂ ਬਹੁਤ ਸਾਰੀਆਂ ਮਿਸਾਲਾਂ ਉਨ੍ਹਾਂ ਨਾਲ ਆਪਣੇ ਨਿੱਜੀ ਸੰਪਰਕ ਵਿੱਚ ਬਿਤਾਏ ਵਕਤਾਂ ਨੂੰ ਲੈ ਕੇ ਦੇ ਸਕਦਾ ਹਾਂ, ਪਰ ਇੱਕੋ ਗੱਲ ਨਾਲ ਮੁਕਾਵਾਂਗਾ। ਜਦੋਂ ਆਖਰੀ ਦਰਸ਼ਨਾਂ ਲਈ ਭਕਨੇ ਗਿਆ, ਸਬੱਬ ਉਸ ਦਾ ਬਣਿਆ ਸੀ ਅਜੋਕੇ ਸਮੇਂ ਦੇ ਸੋਵੀਅਤ ਇਤਿਹਾਸ ਨੂੰ ਫਰੋਲਣ ਵਾਲੇ ਸ੍ਰੀ ਮਿਤਰੋਖਿਨ ਦੀ ਇਹ ਖਾਹਸ਼ ਪੂਰੀ ਕਰਨਾ ਕਿ ਉਹ ਆਪ ਬਾਬਾ ਜੀ ਕੋਲੋਂ ਉਨ੍ਹਾਂ ਦਾ ਜੀਵਨ-ਸਾਰ ਤੇ ਅਗਲੀਆਂ ਪੀੜ੍ਹੀਆਂ ਲਈ ਸੰਦੇਸ਼ ਹਾਸਲ ਕਰਨਾ ਚਾਹੁੰਦਾ ਹੈ। ਜੋ ਕੁਝ ਬਾਬਾ ਜੀ ਨੇ ਉਸ ਮਿਲਣੀ ਸਮੇਂ ਦੱਸਿਆ-ਆਖਿਆ, ਜਿਸ ਵਿੱਚ ਮਿਤਰੋਖਿਨ ਤੇ ਮੇਰੇ ਤੋਂ ਇਲਾਵਾ ਕਾਮਰੇਡ ਮੋਹਨ ਸਿੰਘ ਜੰਡਿਆਲਾ ਤੇ ਬੀਬੀ ਉਰਮਿਲਾ ਆਨੰਦ ਵੀ ਮੌਜੂਦ ਸਨ, ਉਸ ਤੋਂ ਮੈਂ ਆਪਣਾ ਇਹ ਸਿਮ੍ਰਿਤੀ ਨਿਬੰਧ ਲਿਖਣ ਵੇਲੇ ਪਾਸੇ ਨਹੀਂ ਗਿਆ।

# ਵੀਹਵੀਂ ਸਦੀ ਦਾ ਅਨੂਠਾ ਇਨਕਲਾਬੀ ਪੱਤਰਕਾਰ ਤੇ ਸਾਹਿਤਕਾਰ

ਵੀਹਵੀਂ ਸਦੀ ਦੇ ਪਹਿਲੇ ਅੱਧ ਵਿੱਚ ਪੰਜਾਬ ਅੰਦਰ ਸਮਾਜੀ-ਸਿਆਸੀ ਲਹਿਰਾਂ ਵੀ ਬਹੁਤ ਚੱਲੀਆਂ ਹਨ, ਕੁਰਬਾਨੀਆਂ ਵੀ ਬਹੁਤ ਹੋਈਆਂ ਹਨ ਤੇ ਵੱਡੇ ਨਾਮਣੇ ਵਾਲੇ ਲੀਡਰ ਵੀ ਬਹੁਤ ਉੱਭਰੇ ਹਨ। ਪਰ ਕਾਮਰੇਡ ਸੋਹਣ ਸਿੰਘ ਜੋਸ਼ ਦੀ ਹੈਸੀਅਤ ਉਨ੍ਹਾਂ ਸਭਨਾਂ ਨਾਲੋਂ ਵੱਖਰੀ ਹੈ, ਕਿਉਂਕਿ ਉਸ ਦੀ ਦੇਣ ਨਾ ਸਿਰਫ਼ ਸਿਆਸਤ ਨੂੰ ਸਿਰੇ ਦੀ ਹੈ, ਸਗੋਂ ਸਾਹਿਤ ਤੇ ਪੱਤਰਕਾਰੀ ਨੂੰ ਵੀ ਹੈ।

ਸਿਆਸੀ ਖੇਤਰ ਵਿੱਚ ਉਹ ਓਦੋਂ ਸ਼੍ਰੋਮਣੀ ਅਕਾਲੀ ਦਲ ਦਾ ਪਹਿਲਾ ਜਨਰਲ ਸਕੱਤਰ ਚੁਣਿਆ ਗਿਆ ਜਦੋਂ ਅਕਾਲੀ ਲਹਿਰ ਭਰ ਜੋਬਨ ਉੱਤੇ ਸੀ, ਕਿਰਤੀ-ਕਿਸਾਨ ਪਾਰਟੀ ਦਾ ਜਨਰਲ ਸਕੱਤਰ ਤੇ ਪ੍ਰਧਾਨ ਵੀ ਉਹਨੀਂ ਦਿਨੀਂ ਰਿਹਾ ਜਿਨ੍ਹੀਂ ਦਿਨੀਂ ਵਰਕਰਜ਼ ਐਂਡ ਪੈਜ਼ੈਂਟਸ ਪਾਰਟੀ' ਵੀ ਤੇ ਨੌਜਵਾਨ ਭਾਰਤ ਸਭਾ ਵੀ ਸਿਖਰਾਂ 'ਤੇ ਸਨ। ਪੰਜਾਬ ਪ੍ਰਦੇਸ਼ ਕਾਂਗਰਸ ਦਾ ਜਨਰਲ ਸਕੱਤਰ ਉਹ ਡਾਕਟਰ ਕਿਚਲੂ ਦੇ ਪ੍ਰਧਾਨ ਚੁਣੇ ਜਾਣ ਵੇਲੇ ਸੀ ਅਤੇ ਪੰਜਾਬ ਦੀ ਕਮਿਊਨਿਸਟ ਪਾਰਟੀ ਦਾ ਤਾਂ ਮੋਢੀ ਆਗੂ ਉਹ ਹੈ ਹੀ ਸੀ। ਪਹਿਲੀ ਪੰਜਾਬ ਅਸੰਬਲੀ ਦਾ ਮੈਂਬਰ ਉਹ 1937 ਵਾਲੀਆਂ ਚੋਣਾਂ ਦੇ ਸਭ ਤੋਂ ਯਾਦਗਾਰੀ ਮੁਕਾਬਲੇ ਵਿਚ ਕੇਂਦਰੀ ਪੰਜਾਬ ਦੇ ਸਭ ਤੋਂ ਵੱਡੇ ਜਗੀਰਦਾਰ ਰਾਜਾ ਸਰ ਰਘਬੀਰ ਸਿੰਘ ਸੰਧਾਵਾਲੀਆ ਨੂੰ ਆਜ਼ਾਦ ਟਿਕਟ ਉੱਤੇ ਹਰਾ ਕੇ ਬਣਿਆ। ਇਸ ਤੋਂ ਛੁੱਟ ਭਾਰਤੀ ਕਮਿਊਨਿਸਟ ਪਾਰਟੀ ਦੀ ਕੇਂਦਰੀ ਲੀਡਰਸ਼ਿਪ (ਸੈਂਟਰਲ ਕਮੇਟੀ) ਦਾ ਮੈਂਬਰ ਚੁਣਿਆ ਜਾਣ ਵਾਲਾ ਵੀ ਉਹ ਪਹਿਲਾ ਪੰਜਾਬੀ ਸੀ।

ਨਿਰੋਲ ਸਾਹਿਤਕ ਖੇਤਰ ਵਿੱਚ ਪੈਰ ਉਸ ਨੇ ਮੇਰਠ ਸਾਜ਼ਿਸ਼ ਕੇਸ ਤੋਂ ਰਿਹਾਅ ਹੋਣ ਉਪਰੰਤ ਪਹਿਲਾ ਧਰਮ-ਨਿਰਲੇਪ ਪੰਜਾਬੀ ਮਾਸਿਕ ਪੱਤਰ 'ਪ੍ਰਭਾਤ' ਸ਼ੁਰੂ ਕਰ ਕੇ ਰੱਖਿਆ, ਜਦੋਂ ਕਿ ਪਹਿਲੇ ਮਾਰਕਸਵਾਦੀ ਪੰਜਾਬੀ ਮਾਸਿਕ 'ਕਿਰਤੀ' ਦੀ ਐਡੀਟਰੀ ਉਸ ਨੇ ਅਕਾਲੀ ਮੋਰਚਿਆਂ ਦੀ ਜਿੱਤ ਉਪਰੰਤ ਰਿਹਾਅ ਹੋਣ ਵੇਲੇ 1926 ਵਿੱਚ ਹੀ ਸੰਭਾਲ ਲਈ ਸੀ।

ਉਸ ਦੌਰ ਵਿੱਚ ਉਸ ਨੇ 'ਬੰਗਾਲੀ ਸਾਹਿਤ ਦੀ ਵੰਨਗੀ' ਤੇ 'ਮਰਾਠੀ ਸਾਹਿਤ ਦੀ ਵੰਨਗੀ' ਨਾਮੀਂ ਦੋ ਪੁਸਤਕਾਂ ਮਾਂ-ਬੋਲੀ ਦੀ ਝੋਲੀ ਪਾਈਆਂ। ਉਹਨੀਂ ਦਿਨੀਂ ਹੀ ਉਸ ਨੇ ਪੰਜਾਬੀ ਵਿੱਚ ਪਹਿਲੀ ਵਾਰ ਚੌਦਾਂ ਪੁਆਇੰਟ ਦਾ ਟਾਈਪ ਬਣਵਾਇਆ ਤੇ ਵਰਤਿਆ, ਜਦੋਂ ਕਿ ਓਦੂੰ ਪਹਿਲਾਂ ਸਾਰੇ ਪੰਜਾਬੀ ਪੱਤਰ ਸੋਲਾਂ ਜਾਂ ਅਠਾਰਾਂ ਪੁਆਇੰਟ ਵਿੱਚ ਹੀ ਛਪਦੇ ਸਨ। ਪੰਜਾਬੀ ਸ਼ਬਦ-ਜੋੜਾਂ ਵਿੱਚ ਉਹਨੀਂ ਦਿਨੀਂ ਉਸ ਨੇ ਪੈਰ ਵਿੱਚ ਬਿੰਦੀ ਵਾਲੇ ਲ਼ ਦੀ ਵਰਤੋਂ ਸ਼ੁਰੂ ਕੀਤੀ, ਤਾਂ ਜੁ 'ਗਲ' ਤੇ 'ਗੱਲ' ਵਿੱਚ 'ਲ' ਦੇ ਉਚਾਰਣ ਵਿਚਲਾ ਫ਼ਰਕ ਦ੍ਰਿਸ਼ਟੀਮਾਨ ਕੀਤਾ ਜਾ ਸਕੇ। ਇਸੇ ਤਰ੍ਹਾਂ ਉਸ ਨੇ ਲਮਕਾਅ ਵਾਲੇ ਉਚਾਰਣ ਦੇ ਸ਼ਬਦਾਂ ਦੇ ਅਖ਼ੀਰ ਉੱਤੇ 'ਅ' ਜੋੜ ਕੇ 'ਵਧਾ' ਤੇ 'ਵਧਾਅ' ਦਾ ਉਚਾਰਣ 'ਅੱਖਰ-ਬੰਦ' ਕੀਤਾ।

ਪੰਜਾਬੀ ਪੱਤਰਕਾਰੀ ਦੇ ਖੇਤਰ ਵਿੱਚ ਜਿਹੜਾ ਕੰਮ ਉਸ ਨੇ 1926 ਵਿੱਚ 'ਕਿਰਤੀ' ਦੀ ਸੰਪਾਦਨਾ ਸੰਭਾਲ ਕੇ ਸ਼ੁਰੂ ਕੀਤਾ ਸੀ, ਉਹ ਕਮਿਊਨਿਸਟ ਲਹਿਰ ਦੇ ਗੁਪਤ ਪੱਤਰਾਂ 'ਲਾਲ ਝੰਡਾ' ਤੇ ਕਮਿਊਨਿਸਟ' ਤੋਂ ਲੈ ਕੇ ਹਫ਼ਤਾਵਾਰੀ 'ਨਵੇਂ ਰਾਹ', 'ਪਰਵਾਨਾ', 'ਸਾਡਾ ਜੁੱਗ' ਆਦਿ ਤੋਂ ਹੁੰਦਿਆਂ ਹੋਇਆਂ 1956 ਤੋਂ 1962 ਤੱਕ 'ਨਵਾਂ ਜ਼ਮਾਨਾ' ਦੀ ਮੁੱਖ ਪਦਵੀ ਸੰਭਾਲੀ ਰੱਖਣ ਤੱਕ ਨਿਭਾਇਆ।

1962 ਵਿੱਚ ਰੋਜ਼ਾਨਾ ਅਖ਼ਬਾਰ ਦੀਆਂ ਜ਼ਿੰਮੇਵਾਰੀਆਂ ਦਾ ਭਾਰ ਤਿਆਗਣ ਪਿੱਛੋਂ ਵੀ 1982 ਵਿੱਚ ਸੁਆਸ ਤਿਆਗਣ ਤੱਕ ਕਾਮਰੇਡ ਜੋਸ਼ ਜੀ ਨੇ ਪੰਜਾਬੀ ਸਾਹਿਤ ਤੇ ਇਸ ਦੀਆਂ ਸਾਹਿਤ ਸਭਾਵਾਂ ਵਿੱਚ ਸਰਗਰਮ ਯੋਗਦਾਨ ਪਾਇਆ ਅਤੇ ਸਾਹਿਤ ਤੇ ਸੱਭਿਆਚਾਰ ਨਾਲ ਸੰਬੰਧਤ ਕਈ ਵਿਸ਼ਿਆਂ ਉੱਤੇ ਪੱਤਰ ਲਿਖ ਕੇ ਵੱਖੋ-ਵੱਖ ਵੇਲੇ ਸਾਹਿਤ ਸਭਾਵਾਂ ਦੇ ਸੰਮੇਲਨਾਂ ਵਿੱਚ ਪੜ੍ਹੇ। ਇਸ ਸਰਗਰਮੀ ਦੇ ਸੰਬੰਧ ਵਿੱਚ ਹੀ ਉਹ 1980 ਵਿੱਚ ਲੰਡਨ ਗਏ, ਜਿੱਥੇ ਉਨ੍ਹਾਂ ਪਹਿਲੀ ਇੰਟਰਨੈਸ਼ਨਲ ਪੰਜਾਬੀ ਕਾਨਫ਼ਰੰਸ ਵਿੱਚ ਮੋਹਰੀ ਰੋਲ ਨਿਭਾਇਆ।

****

ਜੂਨ-ਜੁਲਾਈ 1942 ਵਿੱਚ ਗੁਪਤਵਾਸ ਤੋਂ ਵਾਪਸ ਆਉਣ ਉਪਰੰਤ ਜਦੋਂ ਮੈਂ ਲਾਹੌਰ ਦੇ ਕਮਿਊਨਿਸਟ ਪਾਰਟੀ ਦੇ ਹੈੱਡਕੁਆਰਟਰ ਵਿੱਚ ਪਾਰਟੀ ਦੇ ਸਪਤਾਹਿਕ ਅਖ਼ਬਾਰ 'ਜੰਗਿ-ਅਜ਼ਾਦੀ' ਦੀ ਮੁੱਖ ਜ਼ਿੰਮੇਵਾਰੀ ਸੰਭਾਲੀ, ਉਸ ਦੇ ਚੀਫ਼ ਐਡੀਟਰ ਕਾਮਰੇਡ ਸੋਹਣ ਸਿੰਘ ਜੋਸ਼ ਹੀ ਰਹੇ।

ਜਦੋਂ 1972 ਵਿੱਚ ਜੋਸ਼ ਜੀ ਨੂੰ ਪੰਜਾਬ ਸਰਕਾਰ ਵੱਲੋਂ 'ਸ਼੍ਰੋਮਣੀ ਪੱਤਰਕਾਰ' ਦੀ ਉਪਾਧੀ ਨਾਲ ਸਨਮਾਨਿਆ ਗਿਆ, ਉਦੋਂ ਤੱਕ ਉਨ੍ਹਾਂ ਨੂੰ ਕੋਈ ਪੰਜਤਾਲੀ ਸਾਲ ਪੱਤਰਕਾਰੀ ਰਾਹੀਂ ਮਾਂ-ਬੋਲੀ ਦੀ ਸੇਵਾ ਕਰਦਿਆਂ ਹੋ ਚੁੱਕੇ ਸਨ।

ਜੋਸ਼ ਜੀ ਨੇ ਪੰਜਾਬੀ ਪੁਸਤਕ ਪੜ੍ਹਨ ਦੀ ਰੁਚੀ ਪੰਜਾਬੀ ਲੋਕਾਂ ਵਿੱਚ ਵਧਾਉਣ ਲਈ ਮੁੜ-ਮੁੜ ਉਪਰਾਲੇ ਕੀਤੇ। ਅਕਸਰ ਸਾਹਿਤਕ ਇਕੱਠਾਂ ਵਿੱਚ ਉਹ ਅਪੀਲਾਂ ਕਰਦੇ ਰਹੇ ਕਿ ਹਰ ਪੰਜਾਬੀ ਪਰਵਾਰ ਦਿਵਾਲੀ ਤੇ ਵਿਸਾਖੀ ਦੇ ਪੁਰਬਾਂ ਵੇਲੇ ਘੱਟੋ-ਘੱਟ ਦਸ ਰੁਪਏ ਦੀਆਂ ਪੁਸਤਕਾਂ ਜ਼ਰੂਰ ਖ਼ਰੀਦੇ। ਇਹ ਯਾਦ ਰੱਖਣਯੋਗ ਹੈ ਕਿ ਉਨ੍ਹਾਂ ਦਿਨਾਂ ਦੇ ਦਸ ਰੁਪਏ ਅੱਜ ਦੇ ਸੌ ਰੁਪਏ ਦੇ ਬਰਾਬਰ ਹੁੰਦੇ ਸਨ।

****

ਸੋਹਣ ਸਿੰਘ ਜੋਸ਼ ਮੇਰਾ ਸਿਆਸੀ ਬਾਪ ਹੈ, ਪਰ ਉਸ ਨਾਲ ਪਹਿਲੀ ਪਛਾਣ ਤੋਂ ਪਿੱਛੋਂ ਦੇ ਕੁਝ ਸਾਲ ਮੈਂ ਉਸ ਬਾਰੇ ਫੈਲਾਏ ਧੜੇਬੰਦਕ ਬੁਗਜ਼ ਦਾ ਸ਼ਿਕਾਰ ਰਿਹਾ। ਇਹ 1935 ਦੇ ਹੁਨਾਲ ਦੇ ਦਿਨਾਂ ਦੀ ਗੱਲ ਹੈ, ਜਦੋਂ ਮੈਂ ਤਰਨ ਤਾਰਨ ਦਰਬਾਰ ਸਾਹਿਬ ਦੇ ਚੌਕ ਵਿੱਚ ਹੋਏ ਕਾਂਗਰਸ ਦੇ ਇੱਕ ਜਲਸੇ ਵਿੱਚ ਸੋਹਣ ਸਿੰਘ ਜੋਸ਼ ਦੀ ਤਕਰੀਰ ਸੁਣੀ। ਉਹ ਨਵਾਂ-ਨਵਾਂ ਮੇਰਠ ਸਾਜ਼ਿਸ਼ ਕੇਸ ਤੋਂ ਰਿਹਾਅ ਹੋ ਕੇ ਆਇਆ ਸੀ ਤੇ ਅੰਮ੍ਰਿਤਸਰ ਜ਼ਿਲ੍ਹਾ ਕਾਂਗਰਸ ਦਾ ਮੁੱਖ ਅਹੁਦੇਦਾਰ ਸੀ। ਤਕਰੀਰ ਦੇ ਤੱਤ ਦਾ ਤਾਂ ਕੁਝ ਵੀ ਯਾਦ ਨਹੀਂ, ਚੇਤੇ ਦੀ ਸਲੇਟ ਉੱਤੇ ਏਨਾ ਜ਼ਰੂਰ ਅਜੇ ਤੱਕ ਉੱਕਰਿਆ ਪਿਆ ਹੈ ਕਿ ਬੋਲਣ-ਢੰਗ ਸੱਚਮੁੱਚ ਉਸ ਦੇ ਨਾਂਅ ਨਾਲ ਲੱਗੇ ਲਕਬ 'ਜੋਸ਼' ਦੀ ਲਾਜ ਪਾਲਣ ਵਾਲਾ ਸੀ।

ਉਹਨੀਂ ਦਿਨੀਂ ਸੰਤ ਬਾਬਾ ਵਿਸਾਖਾ ਸਿੰਘ ਜੀ ਤੇ ਬਾਬਾ ਸ਼ੇਰ ਸਿੰਘ ਜੀ ਵੇਈਂ-ਪੁਈਂ ਦੇ ਪ੍ਰਭਾਵ ਹੇਠ ਮੈਂ ਕਿਰਤੀ ਗਰੁੱਪ ਦੇ ਸੰਪਰਕ ਵਿੱਚ ਆ ਚੁੱਕਾ ਸਾਂ। ਕਿਰਤੀਆਂ ਦੀ ਕਮਿਊਨਿਸਟਾਂ ਨਾਲ ਚੋਖੀ ਲੱਗਦੀ ਸੀ। ਜਦੋਂ ਆਪਣੇ ਸਾਥੀਆਂ ਕੋਲ ਜੋਸ਼ ਦੀ ਜੋਸ਼ੀਲੀ ਤਕਰੀਰ ਦੀ ਮੈਂ ਸੁੱਤੇ-ਸਿੱਧੇ ਪ੍ਰਸੰਸਾ ਕੀਤੀ, ਉਨ੍ਹਾਂ ਨੂੰ ਖਟਕਿਆ ਕਿ ਮੁੰਡਾ ਕਿਤੇ ਜੋਸ਼ ਗਰੁੱਪ ਨਾਲ ਨਾ ਚਲਾ ਜਾਏ। ਇਸ ਲਈ ਉਨ੍ਹਾਂ ਮੇਰੇ ਅੱਲੜ੍ਹ ਮਨ ਵਿੱਚ ਇਹ ਗੱਲ ਪਾ ਦਿੱਤੀ ਕਿ ਜੋਸ਼ ਹੈ ਤਾਂ ਸੱਚਮੁੱਚ ਹੀ ਜੋਸ਼ੀਲਾ, ਪਰ ਅਹੁਦੇ ਦਾ ਬਹੁਤ ਭੁੱਖਾ ਹੈ, ਇੱਕੋ ਸਮੇਂ ਕਾਂਗਰਸ ਦਾ ਪ੍ਰਧਾਨ ਵੀ ਬਣਨਾ ਚਾਹੁੰਦਾ ਹੈ ਅਤੇ ਜਨਰਲ ਸਕੱਤਰ ਵੀ। ਮੈਂ ਏਨਾ ਕੱਚਾ ਸੀ ਕਿ ਇਹ ਵੀ ਨਾ ਸਮਝ ਸਕਿਆ ਕਿ ਜੋਸ਼ ਪ੍ਰਧਾਨ ਜ਼ਿਲ੍ਹਾ ਕਾਂਗਰਸ ਦਾ ਸੀ, ਅਤੇ ਜਨਰਲ ਸਕੱਤਰ ਦੀ ਚੋਣ ਉਹ ਪੰਜਾਬ ਕਾਂਗਰਸ ਦੀ ਲੜ ਰਿਹਾ ਸੀ।

****

ਸਕੂਲ ਦੇ ਆਖ਼ਰੀ ਤੇ ਕਾਲਜ ਦੇ ਪਹਿਲੇ ਸਾਲ ਮੇਰੇ ਸਿਆਸੀ ਜ਼ਿੰਦਗੀ ਵਿੱਚ ਤਿੱਖੀ ਤੋਰੇ ਪ੍ਰਵੇਸ਼ ਕਰਨ ਦੇ ਸਾਲ ਸਨ। ਸੋਹਣ ਸਿੰਘ ਜੋਸ਼ ਨੇ ਉਨ੍ਹਾਂ ਸਾਲਾਂ ਵਿੱਚ ਇੱਕ ਤਾਂ ਅੰਮ੍ਰਿਤਸਰੋਂ ਮਾਸਿਕ ਸਾਹਿਤਕ ਪੱਤਰ 'ਪ੍ਰਭਾਤ' ਕੱਢਿਆ ਤੇ ਦੂਜਾ ਆਪਣੀ ਪਹਿਲੀ ਸਾਹਿਤਕ ਪੁਸਤਕ 'ਬੰਗਾਲੀ ਸਾਹਿਤ ਦੀ ਵੰਨਗੀ' ਪ੍ਰਕਾਸ਼ਤ ਕੀਤੀ। ਕਿਉਂਕਿ ਮੈਂ ਉਸ ਨੂੰ ਨਿਰੋਲ ਸਿਆਸੀ ਆਗੂ ਸਮਝਦਾ ਸਾਂ, ਸਾਹਿਤ ਵਿੱਚ ਉਸ ਦੇ ਇਸ ਉੱਦਮ ਨੇ ਮੇਰੇ ਮਨ ਵਿੱਚ ਮੁੜ ਜੋਸ਼ ਦੀ ਕਦਰ ਉਪਜਾਈ। ਪਰ ਜਿਨ੍ਹਾਂ ਦੀ ਸੰਗਤ ਵਿੱਚ ਮੈਂ ਰਹਿੰਦਾ ਸਾਂ, ਉਨ੍ਹਾਂ ਫੇਰ ਤੁਅੱਸਬ ਦੀ ਛਿੱਟ ਇਹ ਆਖ ਕੇ ਸੁੱਟ ਦਿੱਤੀ ਕਿ 'ਵੰਨਗੀ' ਤਾਂ ਜੋਸ਼ ਨੇ ਜ਼ਰੂਰ ਪੇਸ਼ ਕੀਤੀ ਹੈ, ਪਰ ਚੰਗੇ ਸਾਹਿਤ ਦੇ ਨਾਲ-ਨਾਲ ਮਾੜੇ ਸਾਹਿਤ ਦੀ ਵੀ। ਉਦੋਂ ਮੈਂ ਏਨਾ ਪਾਰਖੂ ਨਹੀਂ ਸਾਂ ਹੋਇਆ ਉਨ੍ਹਾਂ ਦੀ ਪੜਚੋਲ ਦਾ ਕੋਈ ਮੁੱਲ ਪਾ ਸਕਦਾ, ਪਰ ਪੁਸਤਕ ਦੀ ਨਵੇਂ-ਛੋਟੇ ਟਾਈਪ ਵਿੱਚ ਛਪਾਈ ਤੇ ਪੰਜਾਬੀ ਸ਼ਬਦ-ਜੋੜਾਂ ਵਿੱਚ ਬਿੰਦੀ 'ਲ' (ਲ਼) ਦੀ ਵਰਤੋਂ ਤੇ ਵਧਾਅ ਦੇ ਪ੍ਰਗਟਾਵੇ ਲਈ ਪਿੱਛੇ 'ਅ' ਜੋੜਨ ਦੀ ਵਿਧੀ ਦਰਸਾਉਂਦੇ ਸਨ ਕਿ ਜੋਸ਼ ਨੂੰ ਪੰਜਾਬੀ ਬੋਲੀ ਨਾਲ ਕਿੰਨਾ ਨੇਹੁੰ ਹੈ, ਤੇ ਉਸ ਦੇ ਵਿਕਾਸ ਦਾ ਕਿੰਨਾ ਫ਼ਿਕਰ।

ਕਾਲਜ ਦੇ ਦਿਨੀਂ ਜਦੋਂ ਸਿਆਸੀ ਸੂਝ ਹੋਰ ਨਿੱਖਰੀ, ਕਮਿਊਨਿਸਟ ਪਾਰਟੀ ਦੇ ਸਪਤਾਹਿਕ ਪੱਤਰ 'ਨੈਸ਼ਨਲ ਫ਼ਰੰਟ' ਰਾਹੀਂ ਕਿਰਤੀ ਗਰੁੱਪ ਤੇ ਐੱਮ ਐੱਨ ਰਾਏ ਦੇ ਪ੍ਰਭਾਵ ਤੋਂ ਉੱਠ ਕੇ ਪਾਰਟੀ ਨਾਲ ਜੁੜ ਗਿਆ। ਅਸਾਂ ਨੌਜਵਾਨਾਂ ਨੇ 'ਸੈਂਟਰਲ ਸਟੱਡੀ ਸਰਕਲ' ਨਾਮੀ ਇੱਕ ਗਰੋਹ ਬਣਾ ਲਿਆ, ਜੋ ਕਮਿਊਨਿਸਟ ਪਾਰਟੀ ਦੇ ਗ਼ੈਰ-ਕਨੂੰਨੀ ਹੋਣ ਕਾਰਨ ਸਾਡੀਆਂ ਪਾਰਟੀ ਸਰਗਰਮੀਆਂ ਨੂੰ ਉਹਲਾ ਦਿੰਦਾ ਸੀ। ਸਾਥੀ ਜੋਸ਼ ਦੇ ਨਿਕਟ-ਵਰਤੀ ਫ਼ੀਰੋਜ਼ਦੀਨ ਮਨਸੂਰ, ਫ਼ਜ਼ਲ ਇਲਾਹੀ ਕੁਰਬਾਨ ਤੇ ਕਰਮ ਸਿੰਘ ਮਾਨ ਉਨ੍ਹੀਂ ਦਿਨੀਂ ਅਕਸਰ ਸਾਡੇ ਸੰਪਰਕ ਵਿੱਚ ਆਉਂਦੇ ਸਨ, ਪਰ ਜੋਸ਼ ਜੀ ਨਾਲ ਆਪ ਮਿਲਣ ਦਾ ਅਵਸਰ ਪ੍ਰਾਪਤ ਨਾ ਹੋਇਆ। ਤਦ ਵੀ ਇਹ ਤੁਅੱਸਬ ਟੁੱਟਣ ਦਾ ਦੌਰ ਸੀ, ਕਿਉਂਕਿ ਕੁੱਲ ਹਿੰਦ ਕਾਂਗਰਸ ਕਮੇਟੀ ਵਿੱਚ ਅੱਠ ਕਮਿਊਨਿਸਟਾਂ ਦੇ ਗਰੋਹ ਦਾ ਸੋਹਣ ਸਿੰਘ ਜੋਸ਼ ਉੱਘਾ ਆਗੂ ਸੀ।

ਉਹਨੀਂ ਦਿਨੀਂ ਮੈਨੂੰ ਜੋਸ਼ ਜੀ ਦੀ ਇੱਕ ਚਿੱਠੀ ਮਿਲੀ। ਆਖਦੇ ਹਨ, ਲਿਖਤ ਬੰਦੇ ਦੇ ਵਿਅਕਤੀਤੱਵ ਦਾ ਚਿੰਨ੍ਹ-ਰੂਪ ਹੁੰਦੀ ਹੈ। ਹੋਰਨਾਂ ਬਾਰੇ ਇਹ ਸੱਚ ਹੋਵੇ ਜਾਂ ਨਾ, ਸੋਹਣ ਸਿੰਘ ਜੋਸ਼ ਬਾਰੇ ਜ਼ਰੂਰ ਸੱਚ ਹੈ। ਉਸ ਦੀ ਲਿਖਤ ਏਨੀ ਸੁਥਰੀ ਤੇ ਏਨੀ ਹੀ ਸੋਹਣੀ ਸੀ, ਜਿੰਨੀ

ਦੁੱਧ-ਚਿੱਟੀ ਉਸ ਦੀ ਸ਼ਖਸੀਅਤ ਸੀ। ਪੰਜਾਬ ਦੇ ਕਮਿਊਨਿਸਟਾਂ ਦਾ ਉਹਨੀਂ ਦਿਨੀਂ ਉਹ ਸਕੱਤਰ ਸੀ। ਚਿੱਠੀ ਵਿੱਚ ਉਸ ਨੇ ਸਾਨੂੰ ਵਿਦਿਆਰਥੀਆਂ ਨੂੰ ਹੱਲਾ-ਸ਼ੇਰੀ ਦਿੱਤੀ ਸੀ ਕਿ ਅਸੀਂ ਵਿਦਿਆਰਥੀ ਲਹਿਰ ਨੂੰ ਹੋਰ ਮਜ਼ਬੂਤ ਕਰੀਏ ਤੇ ਫ਼ਰੰਗੀ ਰਾਜ ਵਿਰੁੱਧ ਅਗਲੇ ਮੋਰਚੇ ਮੱਲੀਏ। ਨਾਲ ਹੀ ਆਖਿਆ ਸੀ ਕਿ ਮੈਂ ਫਲਾਣੇ ਦਿਨ ਫਲਾਣੇ ਥਾਂ ਪੁੱਜਾਂ। ਦਿੱਤੀ ਤਰੀਕ ਉੱਤੇ ਮੇਲ ਤਾਂ ਨਾ ਹੋਇਆ, ਕਿਉਂਕਿ ਜੰਗ ਛਿੜ ਜਾਣ ਕਾਰਨ ਸੋਹਣ ਸਿੰਘ 'ਜੋਸ਼' ਨੂੰ ਫ਼ਰੰਗੀਆਂ ਨੇ ਉਸ ਤੋਂ ਪਹਿਲਾਂ ਹੀ ਕੈਦ ਕਰ ਕੇ ਦੂਰ ਰਾਜਸਥਾਨ ਦੇ ਦਿਓਲੀ ਕੈਂਪ ਵਿੱਚ ਪੁਚਾ ਦਿੱਤਾ ਸੀ, ਪਰ ਉਹ ਚਿੱਠੀ ਕਿੰਨਾ ਹੀ ਚਿਰ ਮੈਨੂੰ ਨਿੱਘ ਤੇ ਹੁਲਾਸ ਦਿੰਦੀ ਰਹੀ।

ਜੋਸ਼ ਜੀ ਨੂੰ ਅਸਲੋਂ ਨੇੜਿਓਂ ਜਾਣਨ ਦਾ ਮੌਕਾ ਜੁਲਾਈ 1942 ਵਿੱਚ ਹੀ ਮਿਲਿਆ, ਜਦੋਂ ਉਹ ਦਿਓਲੀ ਤੇ ਗੁਜਰਾਤ ਦੀ ਜੇਲ੍ਹ-ਬੰਦੀ ਕੱਟ ਕੇ ਬਾਹਰ ਆਏ ਤੇ ਮੈਂ ਗੁਪਤਵਾਸ ਛੱਡ ਕੇ ਨਵੇਂ ਬਣੇ ਕਮਿਊਨਿਸਟ ਹੈੱਡਕੁਆਰਟਰ ਵਿੱਚ ਹਾਜ਼ਰ ਹੋਇਆ। ਇਹ ਹੈੱਡਕੁਆਰਟਰ ਮੈਕਲੋਡ ਰੋਡ ਦੀ ਲੇਡੀ ਫ਼ਜ਼ਲ ਹੁਸੈਨ ਬਿਲਡਿੰਗ ਵਿੱਚ ਸੀ, ਜਿਹੜੀ ਬਿਲਡਿੰਗ ਕਬਰਸਤਾਨ ਵਿੱਚ ਬਣੀ ਹੋਣ ਕਾਰਨ (ਕੁਝ ਕਬਰਾਂ ਅਜੇ ਵੀ ਬਿਲਡਿੰਗ ਦੇ ਮੱਥੇ 'ਤੇ ਮੌਜੂਦ ਸਨ) ਹਾਰੀ-ਸਾਰੀ ਲੈਣੋਂ ਡਰਦਾ ਸੀ।

ਸੋਹਣ ਸਿੰਘ ਜੋਸ਼ ਬਾਰੇ ਇੱਕ ਗੱਲ ਮੈਂ ਪਹਿਲਾਂ ਤੋਂ ਜਾਣਦਾ ਸਾਂ ਕਿ ਉਹ ਇਰਾਦੇ ਦਾ ਬੜਾ ਪੱਕਾ ਤੇ ਨਿਡਰ ਇਨਸਾਨ ਹੈ। 1936 ਵਿੱਚ ਗ਼ਦਰ ਪਾਰਟੀ ਦੇ ਬਾਬਾ ਗੁਰਮੁੱਖ ਸਿੰਘ ਜੀ ਲਾਹੌਰ ਦੇ ਵੱਡੇ ਡਾਕਖਾਨੇ ਤੋਂ ਗ੍ਰਿਫ਼ਤਾਰ ਹੋ ਗਏ। ਡਾਕ ਪਾ ਕੇ ਉਨ੍ਹਾਂ ਕਮਿਊਨਿਸਟ ਪਾਰਟੀ ਦੇ ਆਗੂ ਕਰਮ ਸਿੰਘ ਮਾਨ ਨੂੰ ਸਿਵਲ ਲਾਈਨਜ਼ ਇਲਾਕੇ ਵਿੱਚ ਮਿਲਣ ਜਾਣਾ ਸੀ। ਕਿਰਤੀ ਗਰੁੱਪ ਨੇ ਇਹ ਧੁਮਾ ਦਿੱਤਾ ਕਿ ਬਾਬਾ ਗੁਰਮੁੱਖ ਸਿੰਘ ਦੀ ਗ੍ਰਿਫ਼ਤਾਰੀ ਕਰਮ ਸਿੰਘ ਮਾਨ ਨੇ ਕਰਾਈ ਹੈ। ਵਾਸਤਵ ਵਿੱਚ ਇਹ ਗੱਲ ਗ਼ਲਤ ਸੀ (ਬਾਬਾ ਜੀ ਤਾਂ ਮਾਨ ਦੇ ਟਿਕਾਣੇ ਉੱਤੇ ਪਹੁੰਚਣ ਤੋਂ ਪਹਿਲਾਂ ਹੀ ਫੜੇ ਗਏ ਸਨ), ਪਰ ਧੁੰਮ ਇਹ ਬਹੁਤ ਗਈ। ਸੋਹਣ ਸਿੰਘ ਜੋਸ਼ ਕਿਉਂਕਿ ਜਾਣਦਾ ਸੀ ਕਿ ਇਹ ਦੂਸ਼ਣ ਗ਼ਲਤ ਹੈ ਤੇ ਵਲੈਤੋਂ ਪੜ੍ਹ ਕੇ ਮੁੜੇ ਇੱਕ ਨੌਜਵਾਨ ਸਿਆਸੀ ਆਗੂ ਦਾ ਅੱਗਾ ਮਾਰਨ ਵਾਲਾ ਹੈ, ਉਹ ਇਸ ਦੇ ਖ਼ਿਲਾਫ਼ ਡਟ ਗਿਆ। ਉਸ ਨੇ ਮਨਸੂਰ, ਕੁਰਬਾਨ, ਗੜਗੱਜ ਤੇ ਮਾਨ ਨੂੰ ਲੈ ਕੇ ਸਾਰੇ ਪੰਜਾਬ ਦਾ ਦੌਰਾ ਕੀਤਾ ਅਤੇ ਸ਼ਹਿਰ-ਸ਼ਹਿਰ ਜਲਸੇ ਕਰ ਕੇ ਮਾਨ ਵਿਰੁੱਧ ਭੰਡੀ-ਪ੍ਰਚਾਰ ਦੇ ਬਖੀਏ ਉਧੇੜੇ। ਸੋਸ਼ਲਿਸਟਾਂ ਤੇ ਕਿਰਤੀਆਂ ਉਹ ਜਲਸੇ ਤੋੜਨ ਦੀ ਕੋਸ਼ਿਸ਼ ਕੀਤੀ, ਉਨ੍ਹਾਂ ਉੱਤੇ ਇੱਟਾਂ-ਰੋੜੇ ਵੀ ਮਾਰੇ, ਪਰ ਜੋਸ਼ ਡਟਿਆ ਰਿਹਾ ਕਿ ਇੱਕ ਹੋਣਹਾਰ ਕਮਿਊਨਿਸਟ ਕਾਰਕੁਨ ਦਾ ਸਿਆਸੀ ਕੈਰੀਅਰ ਤਬਾਹ ਨਹੀਂ ਹੋਣ ਦੇਣਾ। ਜੋਸ਼ ਦੀ ਇਸ ਨਿਡਰਤਾ ਤੇ ਹੱਠਧਰਮੀ ਦਾ ਉਦੋਂ ਸਾਰੇ ਪੰਜਾਬ ਵਿੱਚ ਚਰਚਾ ਸੀ।

ਨੇੜਿਓਂ ਆ ਕੇ ਮੈਂ ਜੋਸ਼ ਵਿੱਚ ਇੱਕ ਵੱਡਾ ਗੁਣ ਇਹ ਵੇਖਿਆ ਕਿ ਉਹ ਹਮੇਸ਼ਾ ਲਹਿਰ ਅੰਦਰ ਨੌਜਵਾਨਾਂ ਨੂੰ ਵਧਦਾ-ਫੁੱਲਦਾ ਤੇ ਅਹਿਮ ਪਦਵੀਆਂ ਉੱਤੇ ਪਹੁੰਚਦਾ ਵੇਖਣ ਦਾ ਚਾਹਵਾਨ ਰਹਿੰਦਾ। ਉਸ ਵਿੱਚ ਇਹ ਗੱਲ ਸ਼ਾਇਦ ਉਸ ਦੇ ਸਿਆਸਤ ਵਿੱਚ ਆਉਣ ਤੋਂ ਪਹਿਲਾਂ ਦੇ ਪੇਸ਼ੇ, ਸਕੂਲ ਮਾਸਟਰੀ, ਤੋਂ ਆਈ ਸੀ। ਮੇਰੀਆਂ ਅੱਖਾਂ ਸਾਹਮਣੇ ਕਿੰਨੇ ਹੀ ਨੌਜਵਾਨ ਹਨ, ਜਿਨ੍ਹਾਂ ਨੂੰ ਜੋਸ਼ ਨੇ ਥਾਪੜਾ ਦਿੱਤਾ ਤੇ ਆਪ ਪਿੱਛੇ ਹਟ ਕੇ ਵੀ ਅੱਗੇ ਲਿਆਂਦਾ।

ਨੌਜਵਾਨਾਂ ਦੀ ਤਰੱਕੀ ਤੋਂ ਉਹਨੂੰ ਜਿਹੜੀ ਖੁਸ਼ੀ ਹੁੰਦੀ, ਉਹ ਉਸ ਨੂੰ ਨੇੜਿਓਂ ਜਾਣਨ ਵਾਲੇ ਹੀ ਅਨੁਭਵ ਕਰ ਸਕਦੇ ਹਨ।

ਮੇਰੀ ਆਪਣੀ ਗੱਲ ਲਉ। ਮੈਂ ਜੰਗ ਦੇ ਦਿਨੀਂ ਕਾਲਜ ਦੀ ਪੜ੍ਹਾਈ ਵਿੱਚੇ ਛੱਡ ਕੇ ਗੁਪਤਵਾਸ ਹੋ ਗਿਆ ਸਾਂ। ਮੇਰੇ ਅੰਡਰ-ਗਰਾਊਂਡ ਹੋਣ ਪਿੱਛੋਂ ਝੱਟਪੱਟ ਏਨੇ ਅਹਿਮ ਸਾਥੀ ਫੜੇ ਗਏ ਕਿ ਤਾਣਾ-ਬਾਣਾ ਹੀ ਬਿਖਰਦਾ ਵੇਖ ਨਵੀਂ ਥਾਪੀ ਸੂਬਾ ਕਮੇਟੀ ਵਿੱਚ ਮੈਨੂੰ ਵੀ ਜੋੜ ਲਿਆ ਗਿਆ। ਪਿੰਡਾਂ ਦੀ ਖੇਹ ਛਾਣਨ, ਖੁਫ਼ੀਆ ਪਰਚੇ ਛਾਪਣ ਤੇ ਬੁਨਿਆਦੀ ਸਿਧਾਂਤ ਦੀਆਂ ਦਸਤਾਵੇਜ਼ਾਂ ਉਲਥਾਉਣ ਤੋਂ ਵੱਧ ਅਸੀਂ ਕੁਝ ਕਰ ਹੀ ਨਾ ਸਕੇ। ਪਰ ਜਦੋਂ ਹੀ ਪਾਰਟੀ ਦਾ ਖੁੱਲ੍ਹਾ ਕੰਮ ਸ਼ੁਰੂ ਹੋਇਆ ਤੇ ਸਪਤਾਹਿਕ 'ਜੰਗਿ-ਆਜ਼ਾਦੀ' (ਪੰਜਾਬੀ) ਜਾਰੀ ਹੋਇਆ, ਜੋਸ਼ ਜੀ ਨੇ ਮੇਰਾ ਨਾਂਅ ਪਰਚੇ ਦੀ ਐਡੀਟਰ ਇੰਚਾਰਜੀ ਲਈ ਤਜਵੀਜ਼ ਕਰ ਦਿੱਤਾ। ਮੈਂ ਇਸ ਗੱਲ ਉੱਤੇ ਸਹਿਮਤ ਨਾ ਹੋਇਆ, ਕਿਉਂਕਿ ਗੜਗੱਜ ਜੀ ਵੀ ਮੇਰੇ ਨਾਲ ਕੰਮ ਕਰਦੇ ਸਨ, ਜਿਨ੍ਹਾ ਮੈਨੂੰ ਹੱਥੀਂ ਖਿਡਾਇਆ ਸੀ ਤੇ ਜਿਨ੍ਹਾ ਦੀ ਕੁਰਬਾਨੀ ਕਿਤੇ ਵੱਡੀ ਸੀ। ਤਦ ਅਖ਼ਬਾਰ ਉੱਤੇ ਤਾਂ ਗੜਗੱਜ ਜੀ ਦਾ ਨਾਂਅ ਪਾ ਲਿਆ ਗਿਆ, ਪਰ ਪਰਚੇ ਦੀ ਇਕਾਈ ਦਾ ਸਕੱਤਰ ਮੈਨੂੰ ਹੀ ਥਾਪਿਆ ਗਿਆ।

***

1942 ਤੋਂ ਲੈ ਕੇ 1947 ਵਿੱਚ ਵੰਡ ਦੇ ਆਖ਼ਰੀ ਦਿਹਾੜਿਆਂ ਵਿੱਚ ਪਾਕਿਸਤਾਨ ਛੱਡਣ ਤੱਕ ਜੋਸ਼ ਜੀ ਨਾਲ ਮੈਂ ਇਸ ਪਰਚੇ ਵਿੱਚ ਰਲ ਕੇ ਕੰਮ ਕੀਤਾ। ਜੋਸ਼ ਜੀ ਉੱਤੇ ਸਿਆਸੀ ਜ਼ਿੰਮੇਵਾਰੀਆਂ ਬਹੁਤ ਸਨ ਤੇ ਇਸ ਲਈ ਉਹ ਹਰ ਹਫ਼ਤੇ ਇੱਕ-ਅੱਧ ਜ਼ਰੂਰੀ ਮਜ਼ਮੂਨ ਹੀ ਦਿੰਦੇ ਸਨ। ਹੋਰ ਲੀਡਰ ਵੀ ਕਦੇ-ਕਦਾਈਂ ਲਿਖਦੇ ਸਨ, ਪਰ ਵੱਡੀ ਜ਼ਿੰਮੇਵਾਰੀ ਮੇਰੀ ਹੀ ਸੀ।

ਇਸ ਦੌਰ ਦੀ ਇੱਕ ਗੱਲ, ਜਿਹੜੀ ਸਭ ਤੋਂ ਉੱਭਰ ਕੇ ਮੇਰੇ ਸਾਹਮਣੇ ਆਉਂਦੀ ਹੈ, ਜੋਸ਼ ਜੀ ਦਾ ਨੁਕਤਾਚੀਨੀ ਵੱਲ ਵਤੀਰਾ ਹੈ। ਨੁਕਤਾਚੀਨੀ ਕੋਈ ਵਿਰਲਾ-ਟਾਂਵਾਂ ਹੀ ਸੁਹਿਰਦਤਾ ਨਾਲ ਲੈਂਦਾ ਹੈ, ਤੇ ਖ਼ਾਸ ਕਰ ਲਿਖਤ ਦੀ ਨੁਕਤਾਚੀਨੀ। ਆਪਣੀ 64 ਸਾਲਾਂ ਦੀ ਲਿਖਣ ਦੇ ਕਾਰਜ ਦੀ ਜ਼ਿੰਦਗੀ ਵਿੱਚ ਮੈਨੂੰ ਨਾ ਕੋਈ ਸਾਹਿਤਕਾਰ ਮਿਲਿਆ ਹੈ ਅਤੇ ਨਾ ਸਿਆਸੀ ਲੇਖਕ, ਜਿਹੜਾ ਸਹਿਜੇ ਕੀਤੇ ਆਪਣੀ ਕਿਸੇ ਲਿਖਤ ਦੀ ਨੁਕਤਾਚੀਨੀ ਤੇ ਸੁਧਾਈ ਪਰਵਾਨ ਕਰ ਲਏ। ਪਰ ਸੋਹਣ ਸਿੰਘ ਜੋਸ਼ ਵਿੱਚ ਇਹ ਗੁਣ ਲੋਹੜੇ ਦਾ ਸੀ। ਭਾਵੇਂ ਮੈਂ ਉਮਰ ਵੱਲੋਂ ਵੀ ਉਸ ਦੇ ਪੁੱਤਰਾਂ ਬਰਾਬਰ ਸਾਂ ਤੇ ਪਾਰਟੀ ਵਿੱਚ ਵੀ ਉਸ ਦਾ ਸਿਆਸੀ ਪੁੱਤਰ ਆਖਿਆ ਜਾਂਦਾ ਸਾਂ, ਪਰ ਜਦੋਂ ਵੀ ਉਸ ਦੀ ਕਿਸੇ ਲਿਖਤ ਵਿੱਚ ਕੋਈ ਤਰਮੀਮ ਜਾਂ ਸੁਝਾਓ ਪੇਸ਼ ਕਰਦਾ, ਜਾਂ ਤਾਂ ਉਹ ਨਿਸਚਾ-ਕਰਾਊ ਉੱਤਰ ਦਿੰਦਾ ਤੇ ਜਾਂ ਝੱਟ ਪਰਵਾਨ ਕਰ ਲੈਂਦਾ। ਹੋਰ ਆਗੂ ਵੀ ਸਨ, ਜਿਹੜੇ ਉਨ੍ਹਾਂ ਦੀ ਲਿਖਤ ਨਾਲ ਮੇਰੇ ਅਜਿਹੇ ਸਲੂਕ ਪਿੱਛੇ ਪੱਕੇ ਤੌਰ 'ਤੇ ਨਰਾਜ਼ ਹੋ ਬਹਿੰਦੇ ਸਨ।

ਇਸੇ ਸਮੇਂ ਦਾ ਦੂਜਾ ਉੱਘਾ ਪ੍ਰਭਾਵ ਸੋਹਣ ਸਿੰਘ ਜੋਸ਼ ਦਾ ਪੰਜਾਬੀ ਨੂੰ ਪ੍ਰਫੁੱਲਤ ਕਰਨ ਦੇ ਚਾਅ ਦਾ ਹੈ। ਸਾਥੀ ਜੋਸ਼ ਨੂੰ ਉਚੇਚਾ ਜ਼ੋਰ ਦੇ ਕੇ ਪਰਚੇ ਲਈ ਨਵਾਂ 14 ਪੁਆਇੰਟ ਦਾ ਟਾਈਪ ਬਣਵਾਇਆ, ਜਦੋਂ ਕਿ ਉਨ੍ਹੀਂ ਦਿਨੀਂ ਦੂਜੇ ਪਰਚੇ 16 ਜਾਂ 18 ਪੁਆਇੰਟ ਵਿੱਚ

ਛਪਦੇ ਸਨ। ਅਰਥਚਾਰੇ ਤੇ ਫਲਸਫੇ ਦੇ ਦੂਜੀਆਂ ਬੋਲੀਆਂ ਦੇ ਸ਼ਬਦਾਂ ਦਾ ਪੰਜਾਬੀ ਰੂਪ ਦੇਣ ਸਮੇਂ ਉਸ ਨੇ ਬੜੀ ਮਿਹਨਤ ਨਾਲ ਤੇ ਦਿਲਚਸਪੀ ਨਾਲ ਸਾਡੀ ਛੋਟੇ ਐਡੀਟਰਾਂ ਦੀ ਸਹਾਇਤਾ ਕੀਤੀ। ਸ਼ਬਦਾਂ ਦੀ ਚੋਣ ਵਿੱਚ ਜਾਂ ਸ਼ਬਦ-ਜੋੜਾਂ ਦੀ ਵਿਉਂਤ ਵਿੱਚ ਨਿੱਕੀ ਤੋਂ ਨਿੱਕੀ ਉੱਕਾਈ ਸਾਥੀ ਜੋਸ਼ ਕੋਲੋਂ ਸਹਾਰੀ ਹੀ ਨਹੀਂ ਸੀ ਜਾਂਦੀ।

ਪੰਜਾਬੀ ਨੂੰ ਪ੍ਰਫੁੱਲਤ ਕਰਨ ਦੀ ਤਾਂਘ ਬਾਰੇ ਮੈਨੂੰ ਇੱਕ ਹੋਰ ਗੱਲ ਯਾਦ ਆਉਂਦੀ ਹੈ। ਰਾਜਸੀ ਪੱਖ ਤੋਂ ਤਾਂ ਰੂਸੀ ਤੇ ਹੋਰ ਬਦੇਸ਼ੀ ਸਾਹਿਤ ਦਾ ਅਸਾਂ ਲੋਕਾਂ ਉਹਨਾਂ ਸਾਲਾਂ ਵਿੱਚ ਬਹੁਤ ਕੁਝ ਉਲਥਾਇਆ ਸੀ, ਪਰ ਨਿਰੋਲ ਸਾਹਿਤਕ ਪੱਖ ਦੀ ਅਜੇ ਪੂਣੀ ਵੀ ਨਹੀਂ ਸੀ ਛੋਹੀ। ਜਦੋਂ ਵਾਂਦਾ ਵਾਸੀਲੀਉਸਕਾ ਦਾ ਯਾਦਗਾਰੀ ਨਾਵਲ 'ਰੇਨਬੋ' ਪੜ੍ਹ ਕੇ ਮੈਂ ਬਹੁਤ ਹੀ ਪ੍ਰਭਾਵਤ ਹੋਇਆ ਤਾਂ ਜੋਸ਼ ਜੀ ਨੇ ਕਿਹਾ, "ਜੇ ਏਨਾ ਝੂਮ ਉੱਠਿਆ ਏਂ, ਤਾਂ ਇਸ ਨੂੰ ਪੰਜਾਬੀ ਵਿੱਚ ਈ ਕਰ ਦੇ।" ਇਸੇ ਤੋਂ ਮੈਂ ਆਪਣਾ ਮਨ ਬਣਾ ਲਿਆ ਕਿ ਇਹ ਕੰਮ ਜ਼ਰੂਰ ਸਿਰੇ ਚਾੜ੍ਹਨਾ ਏ। ਕੰਮ ਜਦੋਂ ਛੇਤੀ ਮੁੱਕਦਾ ਨਾ ਲੱਗਿਆ ਤਾਂ ਨਵਤੇਜ ਨਾਲ ਭਿਆਲੀ ਪਾ 'ਸਤਰੰਗੀ ਪੀਂਘ' ਦੇ ਨਾਂਅ ਹੇਠ ਕੁਝ ਮਹੀਨਿਆਂ ਵਿੱਚ ਹੀ ਇਸ ਨੂੰ ਪੂਰਾ ਕੀਤਾ।

ਇਸੇ ਤਰ੍ਹਾਂ ਜੋਸ਼ ਜੀ ਨੇ ਸੁਝਾਅ ਰੱਖਿਆ ਕਿ ਅਸੀਂ ਸਾਰੇ ਪਾਰਟੀ ਲੇਖਕ ਆਪਸ ਵਿੱਚ ਵੰਡ ਕੇ ਪ੍ਰਸਿੱਧ ਰੂਸੀ ਕਹਾਣੀਆਂ ਉਲਥਾ ਲਈਏ ਤੇ ਉਨ੍ਹਾਂ ਦੀ ਇੱਕ ਕਿਤਾਬ ਤਿਆਰ ਕਰੀਏ। 'ਚੋਣਵੀਆਂ ਰੂਸੀ ਕਹਾਣੀਆਂ' ਇਸੇ ਪ੍ਰੇਰਨਾ ਦੀ ਦੇਣ ਸਨ। ਇਸ ਕਿਤਾਬ ਦਾ ਸੰਪਾਦਨ ਵੀ ਜੋਸ਼ ਜੀ ਨੇ ਕੀਤਾ ਅਤੇ ਮੁੱਖ ਬੰਦ ਵੀ ਆਪ ਲਿਖਿਆ। ਉਹ ਮੁੱਧ ਬੰਦ ਆਪਣੇ ਆਪ ਵਿੱਚ ਇੱਕ ਬੜੀ ਵਧੀਆ ਨਿੱਕੀ ਕਹਾਣੀ ਸੀ।

***

ਲੈਨਿਨਵਾਦੀ ਸੂਝ ਦਾ ਸੰਚਾਰ ਜਿਨ੍ਹਾਂ ਭਾਰਤ-ਵਾਸੀਆਂ ਵਿੱਚ ਸਭ ਤੋਂ ਪਹਿਲਾਂ ਹੋਇਆ, ਸੋਹਣ ਸਿੰਘ ਜੋਸ਼ ਉਨ੍ਹਾਂ ਵਿੱਚੋਂ ਇੱਕ ਹੈ। ਜੋਸ਼ ਦਾ ਸਾਰਾ ਜੀਵਨ ਆਪਣੇ ਦੇਸ ਲਈ ਤੇ ਆਪਣੇ ਲੋਕਾਂ ਲਈ ਇੱਕ-ਟੱਕ ਸੰਗਰਾਮ ਦਾ ਜੀਵਨ ਹੈ। ਸਾਡੀ ਸਦੀ ਦੇ ਤੀਜੇ ਦਹਾਕੇ ਦੇ ਆਰੰਭ ਵਿੱਚ ਸਕੂਲ ਮਾਸਟਰੀ ਨੂੰ ਛੱਡ ਉਹ ਕੌਮੀ ਲਹਿਰ ਵਿੱਚ ਕੁੱਦਿਆ ਤੇ ਛੇਤੀ ਹੀ ਉਸ ਤੱਤ ਵਜੋਂ ਸਾਮਰਾਜ ਵਿਰੋਧੀ ਤੇ ਰੂਪ ਵਜੋਂ ਧਾਰਮਕ ਸੰਘਰਸ਼ ਦੇ ਆਗੂਆਂ ਦੀ ਪਹਿਲੀ ਪਾਲ ਵਿੱਚ ਜਾ ਖਲੋਤਾ, ਜਿਸ ਨੂੰ ਅਕਾਲੀ ਲਹਿਰ ਆਖਦੇ ਹਨ। ਅਕਾਲੀ ਲੀਡਰਾਂ ਦੀ ਪਹਿਲੇ ਸਾਜ਼ਿਸ਼ ਕੇਸ ਵਿੱਚ ਜੇਲ੍ਹ-ਬੰਦੀ ਦੌਰਾਨ ਹੀ ਉਸ ਨੇ ਵਿਗਿਆਨਕ ਸੋਸ਼ਲਿਜ਼ਮ ਨੂੰ ਘੋਖਣਾ ਵੀ ਸ਼ੁਰੂ ਕੀਤਾ ਤੇ ਭਾਸ਼ਾ ਵਿਗਿਆਨ ਦਾ ਅਧਿਐਨ ਕਰਨਾ ਵੀ।

ਮਸ਼ਹੂਰ ਮੇਰਠ ਸਾਜ਼ਿਸ਼ ਕੇਸ ਵਿੱਚ ਹਿੰਦੁਸਤਾਨ ਭਰ ਵਿੱਚੋਂ ਜਿਹੜੇ ਅਠਾਈ ਇਨਕਲਾਬੀ ਵਲ੍ਹੇਟੇ ਗਏ, ਜੋਸ਼ ਉਨ੍ਹਾਂ ਵਿੱਚੋਂ ਇੱਕ ਸੀ। ਇਸ ਕੇਸ ਵਿੱਚ ਲਗਾਤਾਰ ਪੰਜ ਸਾਲ ਜੇਲ੍ਹ-ਬੰਦ ਰਹਿਣ ਦੌਰਾਨ ਉਸ ਨੇ ਮਾਰਕਸੀ-ਲੈਨਿਨੀ ਸੂਝ ਵਿੱਚ ਪਰਪੱਕਤਾ ਪ੍ਰਾਪਤ ਵੀ ਕੀਤੀ ਅਤੇ ਬੰਗਾਲੀ ਤੇ ਮਰਾਠੀ ਭਾਸ਼ਾਵਾਂ ਤੇ ਸਾਹਿਤ ਨਾਲ ਸਿੱਧੀ ਸਾਂਝ ਵੀ ਪਾਈ।

ਜੇਲ੍ਹੋਂ ਬਾਹਰ ਆ ਕੇ ਜੋਸ਼ ਨੇ ਪੰਜਾਬ ਵਿੱਚ ਕਮਿਊਨਿਸਟ ਪਾਰਟੀ ਨੂੰ ਜਥੇਬੰਦ ਵੀ ਕੀਤਾ ਤੇ ਕਾਂਗਰਸ ਅੰਦਰ ਕਮਿਊਨਿਸਟ ਗਰੁੱਪ ਦੀ ਅਗਵਾਈ ਵੀ ਕੀਤੀ। 1937-39 ਵਿੱਚ ਜੋਸ਼ ਪੰਜਾਬ ਸਰਕਾਰ ਕਾਂਗਰਸ ਦਾ ਜਨਰਲ ਸਕੱਤਰ ਸੀ ਤੇ ਵੰਡ ਤੋਂ ਪਹਿਲਾਂ ਕਈ

ਸਾਲ ਕਮਿਊਨਿਸਟ ਪਾਰਟੀ ਦਾ ਸਕੱਤਰ ਰਿਹਾ। ਅੰਗਰੇਜ਼ਾਂ ਵੇਲੇ ਉਸ ਨੂੰ ਕੋਈ ਦੋ ਸਾਲ ਦਿਓਲੀ ਕੈਂਪ ਵਿੱਚ ਤੇ ਅਜ਼ਾਦੀ ਪਿੱਛੋਂ ਕਾਂਗਰਸ ਰਾਜ ਦੇ ਆਰੰਭ ਵਿੱਚ ਯੋਲ ਕੈਂਪ ਜੇਲ੍ਹ ਵਿੱਚ ਨਜ਼ਰਬੰਦੀ ਦਾ ਜੀਵਨ ਬਿਤਾਉਣਾ ਪਿਆ ਤੇ ਔਖੀਆਂ ਭੁੱਖ-ਹੜਤਾਲਾਂ ਵਿੱਚੋਂ ਲੰਘਣਾ ਪਿਆ।

***

ਦੇਸ ਦੀ ਵੰਡ ਤੋਂ ਪਹਿਲਾਂ ਵਾਲੇ ਉਹ ਸਾਰੇ ਸਾਲ ਮੈਂ ਜੋਸ਼ ਜੀ ਦੀ ਨਿੱਜੀ ਨੇੜਤਾ ਮਾਣੀ ਜਿਹੜੇ ਲੇਡੀ ਫ਼ਜ਼ਲ ਹੁਸੈਨ ਬਿਲਡਿੰਗ ਵਾਲੇ ਸਾਡੇ ਪਾਰਟੀ ਹੈੱਡਕੁਆਰਟਰ ਕਾਇਮ ਹੋਣ ਤੋਂ ਤੁਰੇ। ਉਨ੍ਹਾਂ ਸਾਲਾਂ ਦਰਮਿਆਨ ਮੈਂ ਜੋਸ਼ ਜੀ ਦੇ ਜਿਨ੍ਹਾਂ ਗੁਣਾਂ ਤੋਂ ਵੀ ਬਹੁਤ ਪ੍ਰਭਾਵਤ ਹੋਇਆ, ਉਨ੍ਹਾਂ ਵਿੱਚੋਂ ਕੁਝ ਇੱਕ ਅੱਜ ਤੱਕ ਚੇਤੇ ਦੀ ਸਲੇਟ ਉੱਤੇ ਉੱਘੜੇ ਹੋਏ ਹਨ।

ਨਿੱਜੀ ਜੀਵਨ ਵਿੱਚ ਉਹ ਬਹੁਤ ਸਾਦੇ, ਸੰਜਮੀ ਤੇ ਨੇਮ-ਬੰਧੇਜ ਅਨੁਸਾਰ ਚੱਲਣ ਵਾਲੇ ਵਿਅਕਤੀ ਸਨ। ਸਵੇਰੇ ਹੋਰਨਾਂ ਤੋਂ ਪਹਿਲਾਂ ਉੱਠਣਾ, ਹੁਨਾਲ-ਸਿਆਲ ਠੰਢੇ ਪਾਣੀ ਨਾਲ ਇਸ਼ਨਾਨ ਕਰਨਾ, ਸਰੀਰਕ ਸਫ਼ਾਈ ਵੱਲ ਉਚੇਚਾ ਧਿਆਨ ਦੇਣਾ, ਆਪਣੇ ਅੰਦਰਲੇ ਕੱਪੜੇ ਆਪ ਧੋਣੇ, ਸਦਾ ਖੱਦਰ ਦੇ ਕੁੜਤਾ-ਪਜਾਮਾ ਪਾਉਣੇ, ਹੋਰਨਾਂ ਸਾਥੀਆਂ ਵਾਲੀ ਹੀ ਸਾਦਾ ਖ਼ੁਰਾਕ ਖਾਣੀ ਆਦਿ ਵਰਗੇ ਗੁਣ ਤਾਂ ਇੱਕ ਗ਼ਰੀਬ ਜੱਟ ਪਰਵਾਰ ਵਿੱਚ ਪਰਵਰਸ਼ ਤੇ ਅਕਾਲੀ ਲਹਿਰ ਵੇਲੇ ਦੀਆਂ ਜੇਲ੍ਹਾਂ ਤੇ ਸੰਘਰਸ਼ਾਂ ਦੀ ਦੇਣ ਲੱਭਦੇ ਸਨ।

ਸਭ ਤੋਂ ਪਹਿਲਾਂ ਸਾਰੇ ਅਖ਼ਬਾਰ ਪੜ੍ਹਨਾ, ਅਖ਼ਬਾਰਾਂ ਨੂੰ ਸਿਰੇ ਤੋਂ ਸਿਰੇ ਤੱਕ ਪੜ੍ਹਨਾ ਤੇ ਵੰਨ-ਸੁਵੰਨੀਆਂ ਕਿਤਾਬਾਂ ਪੜ੍ਹਨਾ, ਖਾਣ-ਖ਼ਰਚਣ ਵਿੱਚ ਕਿਰਸ ਕਰਨਾ, ਕਦੇ ਕਰਜ਼ਾ ਨਾ ਲੈਣਾ, ਨਿੱਜੀ ਹਿਸਾਬ-ਕਿਤਾਬ ਵਿੱਚ ਕੋਰਾ ਰਹਿਣਾ ਤੇ ਪਾਈ-ਪਾਈ ਚੁਕਾਉਣਾ ਆਦਿ ਉਨ੍ਹਾਂ ਦੀਆਂ ਨਿੱਜੀ ਆਦਤਾਂ ਵਿੱਚ ਸ਼ਾਮਲ ਸੀ। ਤੇ ਇਨ੍ਹਾਂ ਵਿੱਚੋਂ ਉਨ੍ਹਾਂ ਦੀ ਇੱਕ ਆਦਤ ਨਾਲ ਤਾਂ ਮੇਰੀ ਇੱਕ ਖ਼ਾਸ ਯਾਦ ਵੀ ਜੁੜੀ ਹੋਈ ਹੈ। ਗੱਲ ਇਵੇਂ ਹੋਈ ਕਿ ਮੇਰੇ ਸਿਰ ਵਿੱਚ ਸਿੱਕਰੀ ਪੈ ਗਈ ਤਾਂ ਡਾਕਟਰਾਂ ਆਖਿਆ ਕਿ ਰੋਜ਼ ਆਂਡੇ ਦੀ ਸਫੈਦੀ ਨਾਲ ਸਿਰ ਨਹਾਇਆ ਕਰ। ਆਂਡਾ ਉਹਨੀਂ ਦਿਨੀਂ ਆਉਂਦਾ ਸੀ ਤਿੰਨ ਪੈਸਿਆਂ ਦਾ ਇੱਕ, ਪਰ ਉਹ ਤਿੰਨ ਪੈਸੇ ਵੀ ਮੈਨੂੰ ਭਾਰੇ ਲੱਗਦੇ ਸਨ ਮਹੀਨੇ ਭਰ ਦਾ ਪਾਰਟੀ ਵੇਜ ਸਿਰਫ਼ ਬਾਈ ਰੁਪਏ ਹੋਣ ਕਾਰਨ। ਜੋਸ਼ ਜੀ ਨੂੰ ਜਦੋਂ ਮੇਰੀ ਮੁਸ਼ਕਲ ਦਾ ਪਤਾ ਲੱਗਿਆ ਤਾਂ ਉਨ੍ਹਾਂ ਆਖਿਆ ਕਿ "ਸਫ਼ੈਦੀ ਤੇਰੀ, ਜ਼ਰਦੀ ਮੇਰੀ, ਆਂਡਿਆਂ ਦੇ ਪੈਸਿਆਂ ਦਾ ਅੱਧੋ-ਅੱਧ ਕਰ ਲਿਆ ਕਰਾਂਗੇ।" ਅੰਤ ਨੂੰ ਡੇਢ-ਡੇਢ ਪੈਸੇ ਦਾ ਹਿਸਾਬ ਜਦੋਂ ਧੇਲਾ ਏਧਰ-ਉਧਰ ਹੋਣ ਦੀ ਘੜੀ 'ਤੇ ਪਹੁੰਚ ਗਿਆ, ਜੋਸ਼ ਜੀ ਮੈਨੂੰ ਉਹ ਵੀ ਦੇਣ ਉੱਤੇ ਅੜੇ ਰਹੇ।

ਸਿਆਸੀ ਪੱਖ ਤੋਂ ਮੇਰੇ ਨਿੱਜ ਉੱਤੇ ਇਸ ਗੱਲ ਦਾ ਗਹਿਰਾ ਅਸਰ ਸੀ ਕਿ ਜੋਸ਼ ਗਰੁੱਪ ਤੇ ਸੁਤੰਤਰ ਗਰੁੱਪ ਵਿਚਕਾਰ ਮੱਤਭੇਦ ਜਦੋਂ ਬਹੁਤ ਤਿੱਖੇ ਸਨ, ਉਤਲੀ ਕਮੇਟੀ ਅੰਦਰ ਹੋਈ ਬਹਿਸ ਦਾ ਸੁਤੰਤਰ-ਭਗਤਾਂ ਨੂੰ ਤਾਂ ਪਤਾ ਲੱਗ ਜਾਂਦਾ, ਪਰ ਮੈਂ, ਜਿਹੜਾ ਸਭ ਤੋਂ ਨੇੜੇ ਸਮਝਿਆ ਜਾਂਦਾ ਸਾਂ, ਉਸ ਨਾਲ ਵੀ ਜੋਸ਼ ਜੀ ਨੇ ਕਦੇ ਕੋਈ ਅੰਦਰਲੀ ਗੱਲ ਨਾ ਕੀਤੀ। ਪਾਰਟੀ ਦੇ ਵਿਧਾਨ ਤੇ ਨੇਮਾਂ ਦਾ ਪਾਲਣ ਕਰਨ ਬਾਰੇ ਤਾਂ ਉਹ ਸਦਾ ਸੁਚੇਤ ਤੇ ਸੁਦ੍ਰਿੜ ਰਹੇ

ਅਤੇ ਇਸ ਕਾਰਨ ਕਮਿਊਨਿਸਟ ਲਹਿਰ ਦੇ ਦੁਫਾੜ ਹੋਣ ਮੌਕੇ ਉਹ ਮਾਂ-ਪਾਰਟੀ ਨਾਲ ਹੀ ਜੁੜੇ ਰਹੇ।

***

ਜੋਸ਼ ਜੀ ਨੇ ਆਪਣਾ ਸਾਰਾ ਰਾਜਸੀ ਗਿਆਨ ਆਪਣੀ ਮਿਹਨਤ ਤੇ ਹਿੰਮਤ ਰਾਹੀਂ ਹਾਸਲ ਕੀਤਾ। ਅਕਾਲੀ ਲਹਿਰ ਤੋਂ ਕੌਮੀ ਲਹਿਰ ਵੱਲ ਉਹ ਗਏ ਜੇਲ੍ਹ ਵਿੱਚ ਪੜ੍ਹੀਆਂ ਉਸ ਵੇਲੇ ਦੀਆਂ ਇਨਕਲਾਬੀ ਸਮਝੀਆਂ ਜਾਂਦੀਆਂ ਕਿਤਾਬਾਂ ਤੋਂ। ਪਹਿਲੀਆਂ ਕਿਤਾਬਾਂ, ਜਿਨ੍ਹਾਂ ਦਾ ਉਹ ਜ਼ਿਕਰ ਕਰਦੇ ਹਨ, ਤਾਂ ਇਨਕਲਾਬੀਆਂ ਦੀਆਂ ਜ਼ਰੂਰ ਸਨ, ਪਰ ਮਾਰਕਸਵਾਦੀ ਨਹੀਂ। ਉਨ੍ਹਾਂ ਕਿਤਾਬਾਂ ਤੋਂ ਹੀ ਤਾਂ ਉਨ੍ਹਾਂ ਨੂੰ ਮਾਰਕਸਵਾਦ ਬਾਰੇ ਪਤਾ ਲੱਗਾ। ਮਾਰਕਸਵਾਦੀ ਲਿਟਰੇਚਰ ਪਾਬੰਦੀ ਦੇ ਮੁਸ਼ਕਲ ਹਾਲਾਤ ਵਿੱਚ ਉਨ੍ਹਾਂ ਖ਼ੁਦ ਹਾਸਲ ਕੀਤਾ ਅਤੇ ਪੜ੍ਹਿਆ। ਤੇ ਜਿਹੜੇ ਜੋਸ਼ ਜੀ ਤੁਰੇ ਸਨ ਮਹੰਤਾਂ-ਪੁਜਾਰੀਆਂ ਕੋਲੋਂ ਸਿੱਖਾਂ ਦੇ ਗੁਰਦੁਆਰੇ ਅਜ਼ਾਦ ਕਰਾਉਣ, ਛੇਤੀ ਹੀ ਪਹੁੰਚ ਗਏ ਸਮੁੱਚੇ ਦੇਸ ਨੂੰ ਅਜ਼ਾਦ ਕਰਾਉਣ ਵੱਲ। ਅਤੇ ਇਹੋ ਨਹੀਂ, ਹੋਰ ਅੱਗੇ ਵਧ ਕੇ ਉਨ੍ਹਾਂ ਸਮੁੱਚੀ ਲਿਤਾੜੀ-ਪੀੜੀ ਲੋਕਾਈ ਦੇ ਦੁੱਖਾਂ ਨੂੰ ਕੱਟਣ ਵਾਸਤੇ ਸਾਂਝੀਵਾਲਤਾ ਸਥਾਪਤ ਕਰਨ ਦੇ ਸਿਧਾਂਤ ਨੂੰ ਅਪਣਾ ਲਿਆ ਅਤੇ ਇਸ ਯੁੱਗ ਪਲਟਾਊ ਸਿਧਾਂਤ ਨੂੰ ਅਮਲ ਵਿੱਚ ਲਿਆਉਣ ਦੇ ਲੇਖੇ ਆਪਣੀ ਸਾਰੀ ਹਯਾਤੀ ਲਾ ਦਿੱਤੀ।

* * *

ਜੋਸ਼ ਜੀ ਦੀ ਰਾਜਸੀ ਦੇਣ ਵੀ ਏਨੀ ਵੱਡੀ ਹੈ ਤੇ ਪੱਤਰਕਾਰੀ ਦੇ ਖੇਤਰ ਵਿੱਚ ਵੀ ਕੰਮ ਏਨਾ ਉੱਘਾ ਹੈ ਕਿ ਉਸ ਦੇ ਵਿਸਥਾਰ ਨਾਲ ਜ਼ਿਕਰ ਲਈ ਨਾ ਥਾਂ ਹੈ, ਨਾ ਸਮਾਂ। ਵੰਡ ਪਿੱਛੋਂ ਜਦੋਂ 'ਨਵਾਂ ਜ਼ਮਾਨਾ' ਪੰਜਾਬੀ ਰੂਪ ਵਿੱਚ ਪ੍ਰਕਾਸ਼ਤ ਹੋਇਆ, ਜੋਸ਼ ਜੀ ਨੇ ਪਹਿਲੇ 6 ਸਾਲ ਇਸ ਨੂੰ ਲਗਾਤਾਰ ਸੰਪਾਦਤ ਕੀਤਾ। 'ਸਾਡਾ ਜੁੱਗ' ਤੇ 'ਲੋਕ ਜੁੱਗ' ਵਰਗੇ ਸਿਧਾਂਤਕ ਤੇ ਸਪਤਾਹਿਕ ਪਰਚੇ ਵੀ ਉਹ ਚਲਾਉਂਦੇ ਰਹੇ। ਜਦੋਂ ਪੰਜਾਬੀ ਲੇਖਕਾਂ ਦੀ ਜਥੇਬੰਦ ਲਹਿਰ ਤੁਰੀ, 'ਕੇਂਦਰੀ ਲੇਖਕ ਸਭਾ' ਦੇ ਕਈ ਸਾਹਿਤਕ ਸਮਾਗਮਾਂ ਵਿੱਚ ਉਨ੍ਹਾਂ ਪੇਪਰ ਪੜ੍ਹੇ, ਜਿਹੜੇ ਕਿ ਬਾਅਦ ਵਿੱਚ ਪੁਸਤਕ ਰੂਪ ਵਿੱਚ 'ਪੰਜਾਬੀ ਬੋਲੀ ਤੇ ਭਾਸ਼ਾ ਵਿਗਿਆਨ' ਦੇ ਨਾਂਅ ਹੇਠ ਪ੍ਰਕਾਸ਼ਤ ਕੀਤੇ ਗਏ।

ਜੋਸ਼ ਜੀ ਨੇ ਰੂਸ ਦੀ ਆਪਣੀ ਪਹਿਲੀ ਯਾਤਰਾ ਪਿੱਛੋਂ 'ਮੇਰਾ ਰੂਸੀ ਸਫ਼ਰਨਾਮਾ' ਲਿਖ ਕੇ ਪੰਜਾਬੀ ਪਾਠਕਾਂ ਦੀ ਪ੍ਰਥਮ ਸੋਸ਼ਲਿਸਟ ਦੇਸ ਉੱਤੇ ਪਹਿਲੀ ਝਾਤ ਪੁਆਈ। ਗ਼ਦਰ ਪਾਰਟੀ ਦੇ ਮੋਢੀ ਬਾਬਾ ਸੋਹਣ ਸਿੰਘ 'ਭਕਨਾ' ਦੀ ਜੀਵਨੀ ਨੂੰ ਕਿਤਾਬੀ ਰੂਪ ਵਿੱਚ ਪ੍ਰਕਾਸ਼ਤ ਕਰਨ ਪਿੱਛੋਂ ਉਨ੍ਹਾਂ ਹੋਰ ਗ਼ਦਰੀਆਂ ਤੇ ਦੇਸ਼ਭਗਤਾਂ ਦੀਆਂ ਜੀਵਨੀਆਂ ਵੀ ਲਿਖੀਆਂ, ਤੇ ਫੇਰ ਆਪਣੀ ਹਯਾਤੀ ਦੇ ਆਖਰੀ ਵਰ੍ਹਿਆਂ ਵਿਚ ਡੂੰਘੀ ਖੋਜ ਕਰਕੇ ਵੱਡ-ਆਕਾਰੀ 'ਗਦਰ ਪਾਰਟੀ ਦੇ ਇਤਿਹਾਸ' ਨੂੰ ਅੰਜਾਮ ਦਿੱਤਾ।

***

ਜੋਸ਼ ਜੀ ਜਦੋਂ ਚੀਨੀ ਹਮਲੇ ਉਪਰੰਤ ਆਪ ਜਲੰਧਰ ਛੱਡ ਕੇ ਦਿੱਲੀ ਚਲੇ ਗਏ, ਉਨ੍ਹਾਂ ਰਹਿੰਦਾ ਜੀਵਨ ਪੁਸਤਕਾਂ ਲਿਖਣ ਅਤੇ ਪੰਜਾਬੀ ਸਾਹਿਤ ਨੂੰ ਪ੍ਰਫੁੱਲਤ ਕਰਨ ਲਈ ਹੀ ਵਕਫ਼ ਕਰ ਦਿੱਤਾ। ਉਹ ਹਰ ਪੰਜਾਬੀ ਸਭਾ ਸੁਸਾਇਟੀ ਦੀ ਮੀਟਿੰਗ ਵਿੱਚ ਉਚੇਚ ਨਾਲ ਪਹੁੰਚਦੇ।

ਇਸੇ ਕਾਰਨ ਸਾਹਿਤ ਸਭਾਵਾਂ ਵਿੱਚ ਉਨ੍ਹਾਂ ਦੀ ਧਾਕ ਬੈਠ ਗਈ ਕਿ ਇੰਗਲੈਂਡ ਵਾਲੇ ਪੰਜਾਬੀ ਸਾਹਿਤਕਾਰਾਂ ਨੇ 1980 ਦੇ ਨੇੜੇ ਤੇੜੇ ਜਦੋਂ ਆਪਣੀ ਪਹਿਲੀ ਇੰਟਰਨੈਸ਼ਨਲ ਪੰਜਾਬੀ ਕਾਨਫ਼ਰੰਸ ਲੰਡਨ ਵਿਖੇ ਕੀਤੀ, ਉਹ ਭਾਰਤ ਤੋਂ ਗਏ ਸਾਰੇ ਸਾਹਿਤਕਾਰਾਂ ਦੇ ਸਭ ਤੋਂ ਵੱਧ ਸਤਿਕਾਰੇ ਮੈਂਬਰ ਵਜੋਂ ਪ੍ਰਵਾਨ ਚੜ੍ਹੇ।ਪੰਜਾਬੀ ਬੋਲੀ ਨੂੰ ਠੇਠ ਰੱਖਣ ਅਤੇ ਇਸ ਦੇ ਸ਼ਬਦ-ਜੋੜਾਂ ਨੂੰ ਸ਼ੁੱਧ ਰੱਖਣ ਲਈ ਤਾਂ ਜੋਸ਼ ਜੀ ਨੇ ਅੰਤਲੇ ਸਮੇਂ ਤੱਕ ਘਾਲਣਾ ਘਾਲੀ :ਪੰਜਾਬੀ ਯੂਨੀਵਰਸਿਟੀ ਦੀ "ਸ਼ਬਦ ਜੋੜ ਕਮੇਟੀ" ਨੂੰ ਸੁਝਾਅ ਭੇਜਣ ਵਾਲਿਆਂ ਵਿੱਚੋਂ ਉਹ ਸਭ ਤੋਂ ਸੁਚੇਤ ਅਤੇ ਸਰਗਰਮ ਸਨ।ਸਰਗਰਮ ਸਿਆਸਤ ਛਡ ਕੇ ਪਾਰਟੀ ਦੇ ਕੇਂਦਰੀ ਕੰਟਰੋਲ ਕਮਿਸ਼ਨ ਦੀਆਂ ਅਤੇ ਪਾਰਟੀ ਵਿਦਿਆ ਦੀਆਂ ਜ਼ਿੰਮੇਵਾਰੀਆਂ ਸੰਭਾਲਣ ਲਈ ਦਿੱਲੀ ਆਉਣ ਤੋਂ ਬਾਅਦ ਉਨ੍ਹਾਂ ਨੇ ਸਾਹਿਤਕ ਖੇਤਰ ਵਿੱਚ ਇੱਕ-ਟੱਕ ਦਿਲਚਸਪੀ ਵਿਖਾਈ ਅਤੇ ਲੱਗਭਗ ਹਰ ਸਾਹਿਤਕ ਗੋਸ਼ਟੀ ਵਿੱਚ ਪਹੁੰਚ ਕੇ, ਉਸ ਲਈ ਪਰਚਾ ਲਿਖ ਕੇ ਜਾਂ ਫਿਰ ਉਸ ਦੀ ਬਹਿਸ ਵਿੱਚ ਹਿੱਸਾ ਲੈ ਕੇ ਮਾਂ-ਬੋਲੀ ਦੇ ਸਾਹਿਤ ਨੂੰ ਨਰੋਈ ਸੇਧ ਦੇਣ ਅਤੇ ਉਸ ਦਾ ਮੂੰਹ-ਮੱਥਾ ਸੁਆਰਨ ਦੇ ਨਿਰੰਤਰ ਜਤਨ ਕੀਤੇ। ਇਹ ਜਤਨ ਉਨ੍ਹਾਂ ਨੂੰ ਛਿਆਸੀ ਸਾਲ ਦੀ ਉਮਰ ਵਿੱਚ ਬਰਤਾਨੀਆ ਦੀ ਵਿਸ਼ਵ ਪੰਜਾਬੀ ਸੰਮੇਲਨ ਵਿੱਚ ਲੈ ਗਏ (ਜਿਸ ਵਿੱਚ ਉਨ੍ਹਾਂ ਦੇ ਉੱਠਣ-ਬੈਠਣ ਅਤੇ ਵਿਚਰਨ ਨੇ ਵੀ ਸਭਨਾਂ ਉੱਤੇ ਚਿਰ-ਸਥਾਈ ਪ੍ਰਭਾਵ ਛੱਡਿਆ) ਅਤੇ 1981 ਵਿੱਚ ਐੱਸ ਐੱਸ ਚਰਨ ਸਿੰਘ ਸ਼ਹੀਦ ਸੰਬੰਧੀ ਇੱਕ ਗੋਸ਼ਟੀ ਵਿੱਚ ਭਾਗ ਲੈਣ ਲਈ ਅੰਮ੍ਰਿਤਸਰ ਲੈ ਗਏ, ਜਿੱਥੇ ਇੱਕ ਵੇਖਣ ਨੂੰ ਨਿੱਕੇ ਜਿਹੇ ਹਾਦਸਾ ਨੇ ਉਨ੍ਹਾਂ ਨੂੰ ਕਈ ਮਹੀਨੇ ਹਸਪਤਾਲ ਰਹਿਣ ਅਤੇ ਰਹਿੰਦੀ ਸਾਰੀ ਉਮਰ ਫੌੜ੍ਹੀਆਂ ਦੇ ਸਹਾਰੇ ਚੱਲਣ ਲਈ ਮਜਬੂਰ ਕਰ ਦਿੱਤਾ।

ਇੱਕ ਗੱਲ ਹੋਰ, ਜਿਸ ਨੇ ਮੈਨੂੰ ਬਹੁਤ ਪ੍ਰਭਾਵਤ ਕੀਤਾ, ਉਹ ਸੀ ਸਾਥੀ ਜੋਸ਼ ਦੀ ਲਹਿਰ ਨੂੰ ਆਪੇ ਉੱਤੇ ਤਰਜੀਹ ਦੇਣ ਦੀ ਰੁਚੀ।ਉਨ੍ਹਾਂ ਆਖਿਆ ਕਿ ਉਹ ਦਿੱਲੀ ਬੈਠ ਕੇ ਤੇ ਕੌਮੀ ਦਸਤਾਵੇਜ਼ਾਂ ਦੇ ਸੰਗ੍ਰਹਿਆਲੇ ਵਿੱਚ ਪਈਆਂ ਪੁਰਾਣੀਆਂ ਦਸਤਾਵੇਜ਼ਾਂ ਦੀ ਖੋਜ ਕਰ ਕੇ ਅਕਾਲੀ ਲਹਿਰ ਦਾ ਇਤਿਹਾਸ ਲਿਖਣਗੇ।ਮੈਂ ਬੜਾ ਜ਼ੋਰ ਲਾਇਆ ਕਿ ਪਹਿਲਾਂ ਉਹ ਆਪਣੀ ਸਵੈ-ਜੀਵਨੀ ਲਿਖਣ, ਕਿਉਂਕਿ ਉਸ ਵਿੱਚ ਕੌਮੀ ਲਹਿਰ ਨਾਲ ਸੰਬੰਧਤ ਕਈ ਅਣਮੋਲ ਯਾਦਾਂ ਅੰਕਿਤ ਹੋਣਗੀਆਂ, ਪਰ ਉਹ ਨਾ ਮੰਨੇ। ਉਨ੍ਹਾਂ ਕਿਹਾ ਕਿ "ਪਹਿਲ ਅਕਾਲੀ ਲਹਿਰ ਨੂੰ ਹੈ, ਜਿਸ ਵਿੱਚ ਮੈਂ ਆਪਣਾ ਸਿਆਸੀ ਜੀਵਨ ਆਰੰਭ ਕੀਤਾ ਸੀ।" ਅਤੇ ਇਸੇ ਤੋਂ 'ਅਕਾਲੀ ਮੋਰਚਿਆਂ ਦਾ ਇਤਿਹਾਸ' ਨਾਮੀ ਉਹ ਵੱਡਮੁੱਲੀ ਪੁਸਤਕ ਹੋਂਦ ਵਿੱਚ ਆਈ ਜਿਸ ਦਾ ਇਸ ਵਿਸ਼ੇ ਉੱਤੇ ਕੋਈ ਸਾਨੀ ਨਹੀਂ।ਜਦੋਂ ਜੋਸ਼ ਜੀ ਨੇ ਅਕਾਲੀ ਲਹਿਰ ਦਾ ਇਤਿਹਾਸ ਲਿਖਣ ਦਾ ਕੰਮ ਛੋਹ ਲਿਆ, ਉਨ੍ਹਾਂ ਦੀ ਸਿਹਤ ਦਿਨੋ-ਦਿਨ ਢਲਦੀ ਜਾ ਰਹੀ ਸੀ। ਮੈਂ ਅਗਲੀ ਵਾਰ ਜਦੋਂ ਜਲੰਧਰੋਂ ਦਿੱਲੀ ਦੇ ਪਾਰਟੀ ਹੈੱਡਕਵਾਟਰ ਅਜੈ ਭਵਨ ਗਿਆ, ਉਨ੍ਹਾਂ ਉੱਤੇ ਬੜਾ ਜ਼ੋਰ ਪਾਇਆ ਕਿ ਉਹ ਆਪਣੀ ਸਵੈ-ਜੀਵਨੀ ਲਿਖਣੀ ਸ਼ੁਰੂ ਕਰਨ। ਉਨ੍ਹਾਂ ਅੱਗੋਂ ਇਹ ਆਖਿਆ ਕਿ "ਮੈਂ ਪਹਿਲਾਂ ਅਕਾਲੀ ਮੋਰਚਿਆਂ ਦਾ ਇਤਿਹਾਸ ਲਿਖਣਾ ਹੈ। ਜੇ ਮੈਂ ਨਾ ਲਿਖਿਆ ਤਾਂ ਹੋਰ ਕੌਣ ਲਿਖੇਗਾ।" ਅਤੇ ਹੋਇਆ ਵੀ ਇੰਜ ਹੀ।ਅਕਾਲੀ ਮੋਰਚਿਆਂ ਜਾਂ ਫਿਰ ਅਕਾਲੀ ਲਹਿਰ ਬਾਰੇ ਲਿਖਿਆ ਤਾਂ ਹੋਰਨਾਂ ਨੇ ਵੀ ਹੈ, ਪਰ ਉਨ੍ਹਾਂ ਦੀ ਪੁਸਤਕ 'ਅਕਾਲੀ ਮੋਰਚਿਆਂ ਦਾ ਇਤਿਹਾਸ' ਦੇ ਨੇੜੇ-ਤੇੜੇ ਵੀ ਹੋਰ ਕੋਈ ਪੁਸਤਕ ਨਹੀਂ ਪਹੁੰਚੀ।

ਸਿਆਸੀ ਖੇਤਰ ਵਿੱਚ ਉਨ੍ਹਾਂ ਦੇ ਕੱਟੜ ਵਿਰੋਧੀ ਅਕਾਲੀ ਵੀ ਇਸ ਵਿਸ਼ੇ ਉੱਤੇ ਉਸ ਪੁਸਤਕ ਦੇ ਸਭ ਤੋਂ ਵੱਧ ਪ੍ਰਮਾਣਿਕ ਹੋਂਦ ਨੂੰ ਅੱਜ ਤੱਕ ਸਵੀਕਾਰਦੇ ਹਨ।

ਉਨ੍ਹਾਂ ਦੀ ਲਹਿਰ ਦੇ ਹਿੱਤਾਂ ਨੂੰ ਨਿੱਜੀ ਹਿੱਤਾਂ ਉੱਤੇ ਪਹਿਲ ਦੇਣ ਦੀ ਇਹ ਧਾਰਨਾ ਹੀ ਸੀ ਜਿਸ ਦੇ ਨਤੀਜੇ ਵਜੋਂ ਅਕਾਲੀ ਮੋਰਚਿਆਂ ਦਾ ਇਤਿਹਾਸ ਤਾਂ ਉਨ੍ਹਾਂ ਦੇ ਜਿਊਂਦਿਆਂ ਜੀਅ ਹੀ ਸੰਪੰਨ ਵੀ ਹੋ ਗਿਆ ਤੇ ਵੱਡੀ ਪ੍ਰਸਿੱਧੀ ਵੀ ਖੱਟ ਗਿਆ। ਪਰ ਜਦੋਂ ਆਪਣੀ ਸਵੈ-ਜੀਵਨੀ ਲਿਖਣ ਦੀ ਵਾਰੀ ਆਈ ਉਨ੍ਹਾਂ ਨੂੰ ਇਹ ਅਹਿਸਾਸ ਹੋ ਗਿਆ ਕਿ ਸ਼ਾਇਦ ਆਪਣੀ ਹਯਾਤੀ ਵਿੱਚ ਇਸ ਕਾਰਜ ਨੂੰ ਸਿਰੇ ਨਾ ਲਾ ਸਕਣ। ਇਸੇ ਲਈ ਇਹ ਕੰਮ ਉਨ੍ਹਾਂ ਸਿੱਧਾ ਅੰਗਰੇਜ਼ੀ ਵਿੱਚ ਆਰੰਭਿਆ। ਆਖਰੀ ਸਾਲਾਂ ਵਿੱਚ ਬੁੱਢਾਪੇ ਤੋਂ ਇਲਾਵਾ ਪੈਰ ਜ਼ਖ਼ਮੀ ਹੋ ਜਾਣ ਦੀ ਜ਼ਹਿਮਤ ਉਠਾਉਂਦਿਆਂ ਹੋਇਆਂ ਵੀ ਉਨ੍ਹਾਂ ਇਸ ਕੰਮ ਨੂੰ ਬੰਨੇ ਲਾਉਣ ਲਈ ਕਰੜੀ ਮਿਹਨਤ ਕੀਤੀ। ਤਦ ਵੀ ਖਰੜੇ ਦਾ ਆਖਰੀ ਹਿੱਸਾ ਨੋਟਾਂ ਦੀ ਸੂਰਤ ਵਿੱਚ ਹੀ ਉਪਲੱਬਧ ਹੋਇਆ। ਅੰਗਰੇਜ਼ੀ ਵਾਲੀ ਪੁਸਤਕ ਦਾ ਆਖਰੀ ਹਿੱਸਾ ਉਨ੍ਹਾਂ ਦੇ ਤੁਰ ਜਾਣ ਉਪਰੰਤ ਕਾਮਰੇਡ ਗੁਰਬਖ਼ਸ਼ ਦੀਵਾਨ ਨੇ ਵੱਡੀ ਮਿਹਨਤ ਨਾਲ ਪੂਰਾ ਕੀਤਾ ਅਤੇ ਕੇਂਦਰੀ ਪਾਰਟੀ ਦੇ ਪੀਪਲਜ਼ ਪਬਲਿਸ਼ਿੰਗ ਹਾਊਸ ਨੇ ਇਸ ਨੂੰ ਛਾਪਣ ਦਾ ਉਦੇਸ਼ ਹੀਲਾ ਕੀਤਾ। ਆਪਣੇ ਆਪ ਵਿੱਚ ਉਸ ਮਹਾਮਨੁੱਖ ਦੇ ਸਮਿਆਂ ਤੇ ਉਸ ਦੇ ਕੰਮ ਸੰਬੰਧੀ ਇਹ ਇਕ ਲਾਸਾਨੀ ਪੁਸਤਕ ਹੈ, ਪਰ ਉਸ ਦਾ ਪੰਜਾਬੀ ਰੂਪ ਛਾਪਣ ਛਪਵਾਉਣ ਦਾ ਕੰਮ ਅਜੇ ਵੀ ਸਿਰੇ ਨਹੀਂ ਲੱਗਾ

ਪੰਜਾਬੀ ਬੋਲੀ ਤੇ ਪੰਜਾਬੀ ਬੋਲਦੇ ਪ੍ਰਾਂਤ ਦੀ ਪ੍ਰਾਪਤੀ ਲਈ ਜੋਸ਼ ਜੀ ਨੇ ਰਾਜਨੀਤੀ, ਸਾਹਿਤ ਤੇ ਪੱਤਰਕਾਰੀ ਦੇ ਮੈਦਾਨ ਵਿੱਚ ਜੋ ਘਾਲਣਾ ਘਾਲੀ ਹੈ, ਅੱਜ ਪੰਜਾਬੀਆਂ ਲਈ ਉਸ ਦਾ ਰਿਣ ਚੁਕਾ ਸਕਣਾ ਸੌਖਾ ਨਹੀਂ।

ਬੁਨਿਆਦੀ ਤੌਰ 'ਤੇ ਜੋਸ਼ ਇੱਕ ਸਾਹਿਤਕਾਰ ਜਾਂ ਪੱਤਰਕਾਰ ਨਹੀਂ, ਇੱਕ ਅਣਥੱਕ ਇਨਕਲਾਬੀ ਸੰਗਰਾਮੀਆ ਸੀ, ਜਿਸ ਨੇ ਪੰਜਾਂ ਦਰਿਆਵਾਂ ਦੀ ਧਰਤੀ ਉੱਤੇ ਕਿਰਤੀਆਂ-ਕਾਮਿਆਂ, ਸਰਬ-ਹਾਰਿਆਂ ਦੀ ਵਿਚਾਰਧਾਰਾ ਨੂੰ ਫੈਲਾਉਣ ਅਤੇ ਉਨ੍ਹਾਂ ਦੀ ਆਪਣੀ ਇਨਕਲਾਬੀ ਪਾਰਟੀ ਦੀ ਨੀਂਹ ਰੱਖਣ ਤੇ ਉਸ ਨੂੰ ਵੱਡੇ ਮਰਾਤਬੇ ਤੱਕ ਪੁਚਾਉਣ ਵਿੱਚ ਹੋਰਨਾਂ ਸਭਨਾਂ ਨਾਲੋਂ ਵੱਧ ਹਿੱਸਾ ਪਾਇਆ। ਛੇ ਦਹਾਕਿਆਂ ਤੋਂ ਵੱਧ ਸਮਾਂ ਸਾਮਰਾਜ-ਵਿਰੋਧੀ ਆਗੂਆਂ ਦੀ ਪਹਿਲੀ ਪਾਲ ਵਿੱਚ ਖਲੋ ਕੇ ਉਸ ਨੇ ਏਨਾ ਸੁਚੱਜਾ, ਸਿਰੜੀ ਤੇ ਸਿਦਕੀ ਰਾਜਸੀ ਕਰਤੱਵ ਨਿਭਾਇਆ ਕਿ ਉਸ ਉੱਤੇ ਜਿੰਨਾ ਵੀ ਮਾਣ ਕੀਤਾ ਜਾਵੇ ਥੋੜ੍ਹਾ ਹੈ।

# ਪੰਜਾਬ ਵਿੱਚ ਕਮਿਊਨਿਸਟ ਲਹਿਰ ਦਾ ਮੋਢੀ ਸੋਹਨ ਸਿੰਘ ਜੋਸ਼

ਪੰਜਾਬ ਦੀ ਕਮਿਊਨਿਸਟ ਲਹਿਰ ਨੇ ਜਿਹੜੇ ਦੋ ਸਿਰੇ ਦੇ ਆਗੂ ਪੈਦਾ ਕੀਤੇ ਹਨ, ਉਹਨਾਂ ਵਿਚੋਂ ਇਕ ਸਨ ਕਾਮਰੇਡ ਸੋਹਣ ਸਿੰਘ ਜੋਸ਼।ਕਾਮਰੇਡ ਸੋਹਣ ਸਿੰਘ ਜੋਸ਼ ਨੇ ਮਾਰਕਸਵਾਦ ਸਿੱਖਿਆ ਅਕਾਲੀ ਲਹਿਰ ਵੇਲੇ ਲਾਹੌਰ ਦੇ ਕਿਲ੍ਹੇ ਵਿੱਚ ਕੈਦ ਕੱਟਦਿਆਂ ਆਪਣੇ ਸਿਰ। ਬਾਹਰ ਆਇਆ ਤਾਂ ਭਾਈ ਸੰਤੋਖ ਸਿੰਘ ਧਰਦਿਓ ਹੁਰਾਂ ਉਸ ਦੀ ਪ੍ਰਤਿਭਾ ਪਛਾਣ ਕੇ ਉਸ ਨੂੰ ਲਾ ਦਿੱਤਾ ਮਾਰਕਸਵਾਦ-ਲੈਨਿਨਵਾਦ ਦੇ ਪਹਿਲੇ ਪੰਜਾਬੀ ਪੱਤਰ ਮਾਸਿਕ 'ਕਿਰਤੀ' ਦਾ ਐਡੀਟਰ। ਚੋਣ ਉਨ੍ਹਾਂ ਦੀ ਪਾਰਖੂ ਅੱਖ ਦੀ ਏਨੀ ਵਧੀਆ ਸੀ ਕਿ ਜੇ ਕਿਸੇ ਹੋਰ ਨੂੰ ਨਾਲ ਜੋੜ ਲੈਂਦੇ ਸਾਲ ਕੁ ਪਿੱਛੋਂ ਹੀ ਤਾਂ ਉਨ੍ਹਾਂ ਦੇ ਸਦੀਵੀ ਵਿਛੋੜਾ ਦੇ ਜਾਣ ਉਪਰੰਤ ਪਤਾ ਨਹੀਂ ਕੀ ਬਣਦਾ ਉਨ੍ਹਾਂ ਦੇ ਲਾਏ ਮਾਰਕਸੀ ਸੂਝ ਦੇ ਇਸ ਬੂਟੇ ਦਾ।

'ਕਿਰਤੀ' ਮਾਸਿਕ ਤੋਂ ਤੁਰ ਕੇ, ਜਿਸ ਵਿੱਚ ਕਾਮਰੇਡ ਅਰਜਨ ਸਿੰਘ ਗੜਗੱਜ ਸਮੇਤ ਕਈ ਇਨਕਲਾਬੀਆਂ ਨੇ ਕੰਮ ਕੀਤਾ ਤੇ ਪਰਚਾ ਜਿਊਂਦਿਆਂ ਰੱਖਣ ਲਈ ਅਸਲ ਐਡੀਟਰ ਨੂੰ ਉਹਲਾ ਦਿੰਦੇ ਹੋਏ ਗ੍ਰਿਫ਼ਤਾਰੀਆਂ ਝਾਗੀਆਂ, ਕਾਮਰੇਡ ਸੋਹਣ ਸਿੰਘ ਜੋਸ਼ ਬਣ ਗਿਆ ਨੌਜਵਾਨ ਭਾਰਤ ਸਭਾ ਦਾ ਵੀ ਸਰਗਰਮ ਆਗੂ ਅਤੇ ਨਵੀਂ ਬਣੀ ਕਿਰਤੀ ਕਿਸਾਨ ਪਾਰਟੀ ਦਾ ਵੀ ਸਿਰਮੌਰ। ਉਸ ਪਾਰਟੀ ਦੀ ਕਲਕੱਤੇ ਵਿਖੇ ਹੋਈ ਕੁਲ ਹਿੰਦ ਕਾਨਫ਼ਰੰਸ ਵੇਲੇ ਸੋਹਣ ਸਿੰਘ ਜੋਸ਼ ਹੀ ਉਸ ਦਾ ਪ੍ਰਧਾਨ ਸੀ ਅਤੇ ਛੇਤੀ ਪਿੱਛੋਂ ਉਹ ਉਨ੍ਹਾਂ 28 ਕਮਿਊਨਿਸਟਾਂ ਦੀ ਪਾਲ਼ ਵਿੱਚ ਜਾ ਖਲੋਤਾ, ਜਿਨ੍ਹਾਂ ਵਿਰੁੱਧ ਅੰਗਰੇਜ਼ਾਂ ਨੇ ਸਭ ਤੋਂ ਪ੍ਰਸਿੱਧ ਮੁਕੱਦਮਾ ਚਲਾਇਆ ਸੀ, ਮੇਰਠ ਸਾਜ਼ਿਸ਼ ਕੇਸ।ਬਾਅਦ ਵਿੱਚ ਜਿਹੜੇ ਆਗੂ ਭਾਰਤ ਦੀ ਕਮਿਊਨਿਸਟ ਪਾਰਟੀ ਦੇ ਮੁਹਰੈਲਾਂ ਵਜੋਂ ਖ਼ੂਬ ਚਮਕੇ, ਉਹ ਲੱਗਭੱਗ ਸਾਰੇ ਹੀ ਇਸ ਸਾਜ਼ਿਸ਼ ਕੇਸ ਵਿੱਚ ਵਲ੍ਹੇਟੇ ਗਏ ਸਨ।ਜੋਸ਼ੀ, ਅਧਿਕਾਰੀ, ਡਾਂਗੇ, ਘਾਟੇ, ਮੁਜ਼ੱਫਰ ਅਹਿਮਦ ਅਤੇ ਹੋਰ ਆਗੂ ਇਸੇ ਜੁਮਰੇ ਵਿੱਚ ਆਉਂਦੇ ਹਨ। ਉਨ੍ਹਾਂ ਨੇ ਅੰਗਰੇਜ਼ ਦੀ ਅਦਾਲਤ ਨੂੰ ਆਪਣੇ ਵਿਸ਼ਵਾਸਾਂ ਦੇ ਪ੍ਰਚਾਰ ਦਾ ਮੰਚ ਬਣਾ ਕੇ ਅਜਿਹੇ ਬਿਆਨ ਦਿੱਤੇ ਕਿ ਉਹ ਮਾਰਕਸੀ ਫ਼ਲਸਫ਼ੇ ਦੇ ਪਸਾਰ ਦਾ ਇੱਕ ਵੱਡਾ ਸਰੋਤ ਬਣ ਗਏ। ਇਸ ਮੁਕੱਦਮੇ ਵਿੱਚ ਪੰਜਾਬ ਤੋਂ ਵੀ ਦੋ ਹੋਰ ਆਗੂ ਧਰੇ ਗਏ ਸਨ: ਕੇਦਾਰ ਨਾਥ ਸਹਿਗਲ, ਜਿਸ ਨੂੰ ਕਾਲੀ ਕੰਬਲੀ ਵਾਲਾ ਵੀ ਆਖਦੇ ਸਨ ਕਿਉਂਕਿ ਉਸ ਨੇ ਫਰੰਗੀ ਦੇ ਰਾਜ ਵਿੱਚ ਸਿਰਫ਼ ਕਾਲੇ ਕੱਪੜੇ ਪਾਉਣ ਦਾ ਅਹਿਦ ਕਰ ਰੱਖਿਆ ਸੀ, ਅਤੇ ਅਬਦੁਲ ਮਜੀਦ। ਇਸੇ ਤਰ੍ਹਾਂ ਇੰਗਲਿਸਤਾਨ ਤੋਂ ਵੀ ਬੈੱਨ ਬਰੈਡਲੇ ਅਤੇ ਫਿਲ ਸਪਰੈਟ ਇਸੇ ਮੁਕੱਦਮੇ ਵਿੱਚ ਵਲ੍ਹੇਟੇ ਗਏ, ਜਿਹੜੇ ਕਿ ਕਮਿਊਨਿਸਟ ਇੰਟਰਨੈਸ਼ਨਲ ਦੇ ਪ੍ਰੋਗਰਾਮ ਅਨੁਸਾਰ

ਅੰਗਰੇਜ਼ਾਂ ਦੀ ਆਪਣੀ ਬਸਤੀ ਹਿੰਦੋਸਤਾਨ ਨੂੰ ਅੰਗਰੇਜ਼ਾਂ ਵਿਰੁੱਧ ਹੀ ਸੰਘਰਸ਼ ਜਥੇਬੰਦ ਕਰਨ ਲਈ ਬਰਤਾਨੀਆ ਦੀ ਪਾਰਟੀ ਵੱਲੋਂ ਭਾਰਤ ਭੇਜੇ ਗਏ ਸਨ।

ਮੇਰਠ ਸਾਜ਼ਿਸ਼ ਕੇਸ ਦੀ ਕਹਾਣੀ ਵੱਖਰੀ ਹੈ। ਉਂਜ ਇਹ ਏਨੀ ਅਹਿਮੀਅਤ ਹਾਸਲ ਕਰ ਗਿਆ ਕਿ ਜਵਾਹਰ ਲਾਲ ਨਹਿਰੂ ਦੇ ਪਿਤਾ ਮੋਤੀ ਲਾਲ ਨਹਿਰੂ ਨੇ ਵੀ ਅਲਾਹਾਬਾਦ ਤੋਂ ਮੇਰਠ ਪਹੁੰਚ ਕੇ ਵਕੀਲ ਵੱਲੋਂ ਦੋਸ਼ੀ ਗਰਦਾਨੇ ਗਏ ਕਮਿਊਨਿਸਟਾਂ ਦੀ ਪੈਰਵਾਈ ਕੀਤੀ ਅਤੇ ਮਹਾਤਮਾ ਗਾਂਧੀ ਨੇ ਵੀ ਆਪਣੀਆਂ ਸ਼ੁੱਭ ਇੱਛਾਵਾਂ ਭੇਜੀਆਂ। ਇਸ ਤੋਂ ਵੀ ਵੱਧ, ਜਿਹੜਾ ਪੀ ਸੀ ਜੋਸ਼ੀ ਭਾਰਤ ਦੀ ਕਮਿਊਨਿਸਟ ਲਹਿਰ ਦਾ ਸਭ ਤੋਂ ਵੱਡਾ ਉਸਰੱਈਆ ਹੋ ਨਿਬੜਿਆ, ਉਹ ਵੀ ਅਲਾਹਾਬਾਦ ਤੋਂ ਕਾਲਜ ਦੀ ਪੜ੍ਹਾਈ ਦੌਰਾਨ ਮੇਰਠ ਸਾਜ਼ਿਸ਼ ਕੇਸ ਅੰਦਰ ਵਲ੍ਹੇਟੇ ਜਾਣ ਕਾਰਨ ਹੀ ਜੇਲ੍ਹ ਕਮੇਟੀ ਅੰਦਰ ਆਪਣੇ ਕੰਮ ਸਦਕਾ ਲੋਹੜੇ ਦੀ ਜਥੇਬੰਦਕ ਯੋਗਤਾ ਦਾ ਪਹਿਲਾ ਝਲਕਾਰਾ ਵਿਖਾ ਸਕਿਆ ਅਤੇ ਉਸ ਕਮੇਟੀ ਦੇ ਸਕੱਤਰ ਦੀ ਪਦਵੀ ਨੂੰ ਪਹੁੰਚ ਗਿਆ।

ਮੇਰਠ ਸਾਜ਼ਿਸ਼ ਕੇਸ ਤੋਂ ਰਿਹਾਈ ਉਪਰੰਤ ਕਾਮਰੇਡ ਸੋਹਣ ਸਿੰਘ ਜੋਸ਼ ਨੇ ਜਦੋਂ ਆਪਣੀਆਂ ਇਨਕਲਾਬੀ ਸਰਗਰਮੀਆਂ ਮੁੜ ਸ਼ੁਰੂ ਕੀਤੀਆਂ, ਉਨ੍ਹਾਂ ਸਦਕਾ ਉਹ ਏਨਾ ਪ੍ਰਸਿੱਧ ਹੋ ਗਿਆ ਕਿ ਥੋੜ੍ਹੇ ਕੁ ਸਾਲ ਪਿੱਛੋਂ ਹੀ ਪੰਜਾਬ ਦੀ ਕਾਂਗਰਸ ਦਾ ਉਦੋਂ ਜਨਰਲ ਸਕੱਤਰ ਚੁਣਿਆ ਗਿਆ ਜਦੋਂ ਪ੍ਰਧਾਨਗੀ ਦਾ ਸਿਹਰਾ ਡਾ. ਸੈਫ-ਉਦ-ਦੀਨ ਕਿਚਲੂ ਦੇ ਸਿਰ ਬੱਝਾ ਸੀ।ਕਾਮਰੇਡ ਜੋਸ਼ ਦਾ ਨਾਂਅ ਓਦੋਂ ਹੋਰ ਵੀ ਚਮਕਿਆ ਜਦੋਂ ਉਸ ਨੇ 1937 ਦੀਆਂ ਪਹਿਲੀਆਂ ਪੰਜਾਬ ਅਸੈਂਬਲੀ ਚੋਣਾਂ ਵਿੱਚ ਪੰਜਾਬ ਦੇ ਸਭ ਤੋਂ ਵੱਡੇ ਸਿੱਖ ਜਗੀਰਦਾਰ ਰਾਜਾ ਸਰ ਰਘਬੀਰ ਸਿੰਘ ਰਾਜਾਸਾਂਸੀ ਨੂੰ ਨੰਗੇ ਧੜ ਚੋਣ ਲੜ ਕੇ ਇੱਕ ਕਮਿਊਨਿਸਟ ਉਮੀਦਵਾਰ ਵਜੋਂ ਭਰੇ ਮੈਦਾਨ ਵਿੱਚ ਚਿੱਤ ਕਰ ਦਿੱਤਾ। ਲੋਕਾਂ ਦੇ ਉਤਸ਼ਾਹ ਦਾ ਇਸ ਚੋਣ ਮੌਕੇ ਇਹ ਹਾਲ ਸੀ ਕਿ ਉਨ੍ਹਾਂ ਜੋਸ਼ ਦੇ ਵੋਟਾਂ ਵਾਲੇ ਡੱਬੇ ਵਿੱਚ ਦੁਆਨੀਆਂ-ਚੁਆਨੀਆਂ ਵੀ ਪਾਈਆਂ ਤੇ ਉਸ ਨੂੰ ਸਰੋਪੇ ਵਜੋਂ ਰੇਜੇ ਵੀ ਭੇਟ ਕੀਤੇ।

ਕਾਮਰੇਡ ਜੋਸ਼ ਅਕਾਲੀ ਲਹਿਰ ਵਿੱਚ ਕੈਦ ਹੋਣ ਵਾਲੇ ਸ਼੍ਰੋਮਣੀ ਅਕਾਲੀ ਦਲ ਦੇ ਸਭ ਤੋਂ ਪਹਿਲੇ ਜਨਰਲ ਸਕੱਤਰ ਦੀ ਪਦਵੀ ਪ੍ਰਾਪਤ ਕਰ ਚੁੱਕਾ ਸੀ। ਜੇਲ੍ਹ ਅੰਦਰ ਉਸ ਨੇ ਆਪਣੀ ਹਿੰਮਤ ਨਾਲ ਸਮਾਜ-ਵਿਗਿਆਨ ਦੀਆਂ ਪੁਸਤਕਾਂ ਦੀਆਂ ਪੌੜੀਆਂ ਚੜ੍ਹਦੇ ਹੋਏ ਮਾਰਕਸਵਾਦ-ਲੈਨਿਨਵਾਦ ਦੇ ਸਿਧਾਂਤ ਤੱਕ ਰਸਾਈ ਹਾਸਲ ਕਰ ਲਈ। ਪਰ ਜਿਸ ਜੇਲ੍ਹ ਵਿੱਚੋਂ ਉਹ ਗਿਆਨ ਦੇ ਖੇਤਰ ਵਿੱਚ ਨਵੀਂਆਂ ਪ੍ਰਾਪਤੀਆਂ ਲੈ ਕੇ ਆਇਆ ਸੀ, ਉਸੇ ਵਿੱਚ ਰਹਿਣ-ਸਹਿਣ ਦੇ ਪੱਖੋਂ ਸਿੱਖੀ ਵਿੱਚ ਏਨਾ ਪਰਪੱਕ ਹੋ ਨਿਕਲਿਆ ਕਿ ਪੱਕਾ ਨਾਸਤਿਕ ਤੇ ਸਿਰੇ ਦਾ ਕਮਿਊਨਿਸਟ ਆਗੂ ਬਣਨ ਉਪਰੰਤ ਵੀ ਸ਼ੌਚ-ਇਸ਼ਨਾਨ ਪੱਖੋਂ ਅਕਾਲੀ ਹੀ ਰਿਹਾ। ਆਪਣਾ ਕੱਛਾ ਬਨੈਣ ਆਪ ਧੋਣਾ ਅਤੇ ਕੱਪੜੇ ਬਦਲਣ ਵੇਲੇ ਪਹਿਲੇ ਕੱਛੇ ਦਾ ਪੌਂਚਾ ਲਾਹੁਣਾ ਪਰ ਦੂਜਾ ਪੌਂਚਾ ਲਾਹੁਣ ਤੋਂ ਨਵੇਂ ਦਾ ਪਹਿਲਾਂ ਪਾ ਲੈਣਾ। ਉਸ ਦੀਆਂ ਇਨ੍ਹਾਂ ਆਦਤਾਂ ਕਾਰਨ ਹੀ ਜਦੋਂ ਮੈਨੂੰ ਦਿਓਲ ਕੈਂਪ ਜੇਲ੍ਹ ਵਿੱਚ ਰਾਤੋ-ਰਾਤ ਫਿੰਸੀਆਂ ਨਿਕਲ ਆਈਆਂ ਅਤੇ ਡਾਕਟਰ ਨੇ ਇਸ ਰੋਗ ਤੋਂ ਛੁਟਕਾਰੇ ਲਈ ਸਿਰ ਦੇ ਵਾਲ ਲਾਹੁਣੇ ਜ਼ਰੂਰੀ

ਸਮਝੇ, ਮੈਂ ਸਿਰਫ਼ ਇਸ ਕਾਰਨ ਇਹ ਕਦਮ ਚੁੱਕਣ ਤੋਂ ਝੇਪਦਾ ਰਿਹਾ ਕਿ ਜੋਸ਼ ਹੁਰੀਂ ਇਸ ਨੂੰ ਕਿਵੇਂ ਸਹਾਰਨਗੇ।

ਕਾਮਰੇਡ ਜੋਸ਼ ਨਾਲ ਜੁੜੀਆਂ ਯਾਦਾਂ ਹੋਰ ਵੀ ਹਨ, ਤੇ ਹੋਰਨੀਂ ਥਾਈਂ ਮੇਰੀਆਂ ਲਿਖੀਆਂ-ਛਪੀਆਂ ਵੀ ਹਨ, ਪਰ ਕੁਝ ਕੁ ਇਸ ਘੜੀ ਮਨ ਉੱਤੇ ਹਾਵੀ ਹਨ। ਪਾਰਟੀ ਵਿੱਦਿਆ ਦੇ ਸਕੂਲਾਂ ਵਿੱਚ ਵੀ ਪਾਰਟੀ ਜਥੇਬੰਦੀ ਦੇ ਵਿਸ਼ੇ ਨੂੰ ਪੜ੍ਹਾਉਣਾ ਜੋਸ਼ ਜੀ ਦੇ ਹਿੱਸੇ ਹੀ ਆਉਂਦਾ ਸੀ ਅਤੇ ਉਹ ਜਥੇਬੰਦਕ ਅਸੂਲਾਂ ਦੀ ਪਾਲਣਾ ਵੀ ਪੂਰੀ ਪਾਬੰਦੀ ਨਾਲ ਕਰਦੇ ਸਨ।

ਲਾਹੌਰ ਦੇ ਮੈਕਲੋਡ ਰੋਡ ਵਾਲੇ ਹੈੱਡਕਵਾਟਰ ਦੀਆਂ ਸਰਗਰਮੀਆਂ ਨੂੰ ਚਾਲ ਫੜਿਆਂ ਅਜੇ ਇੱਕ ਸਾਲ ਵੀ ਪੂਰਾ ਨਹੀਂ ਸੀ ਹੋਇਆ ਕਿ ਪਾਰਟੀ ਅੰਦਰ ਤਿੱਖੇ ਮਤਭੇਦ ਉਭਰਨ ਲੱਗੇ। ਦੋ ਧੜਿਆਂ ਵਿੱਚ ਵੰਡੀ ਜਾਣ ਲੱਗੀ ਪਾਰਟੀ : ਇੱਕ ਜਿਸ ਦੀ ਅਗਵਾਈ ਕਰਦੇ ਸਨ ਕਾਮਰੇਡ ਜੋਸ਼, ਤੇ ਦੂਜਾ ਜਿਸ ਦੀ ਕਾਮਰੇਡ ਤੇਜਾ ਸਿੰਘ ਸੁਤੰਤਰ ਕਾਮਰੇਡ ਜੋਸ਼ ਵਾਲੇ ਧੜੇ ਵਿੱਚੋਂ ਸਨ ਕਾਮਰੇਡ ਕਰਮ ਸਿੰਘ ਮਾਨ, ਮਨਸੂਰ ਤੇ ਕੁਰਬਾਨ ਅਤੇ ਦੂਜੇ ਵਿੱਚ ਸਨ ਕਾਮਰੇਡ ਭਗਤ ਸਿੰਘ ਬਿਲਗਾ, ਅੱਛਰ ਸਿੰਘ ਛੀਨਾ ਆਦਿ। ਵੰਡ ਪਹਿਲਾਂ ਵਾਲੀ ਹੀ ਸੀ, ਕੇਂਦਰੀ ਪਾਰਟੀ ਨਾਲ ਮੁੱਢ ਤੋਂ ਤੁਰੇ ਆਉਂਦਿਆਂ ਅਤੇ ਕਿਰਤੀ ਪਾਰਟੀ ਦੇ ਪਿਛੋਕੜ ਵਾਲਿਆਂ ਆਗੂਆਂ ਵਿਚਕਾਰਲੀ। ਪਰ ਇਸ ਦਾ ਉੱਘਾ ਰੂਪ ਧਾਰਨ ਕਰ ਲਿਆ ਅੰਮ੍ਰਿਤਸਰ ਦੀ ਜ਼ਿਲ੍ਹਾ ਪਾਰਟੀ ਦੇ ਦੋ ਵੱਖ-ਵੱਖ ਆਗੂਆਂ ਦੀ ਦੋਹਾਂ ਵੱਡੇ ਲੀਡਰਾਂ ਵੱਲੋਂ ਪਿੱਠ ਥਾਪੜਨ ਨੇ। ਕਾਮਰੇਡ ਜੋਸ਼ ਕਾਮਰੇਡ ਕਾਕਾ ਸਿੰਘ ਭਿੱਟੇਵੰਡ ਦੇ ਸਮਰਥਕ ਸਨ ਤੇ ਕਾਮਰੇਡ ਸੁਤੰਤਰ ਕਾਮਰੇਡ ਰਾਮ ਸਿੰਘ ਮਜੀਠਾ ਦੇ।

ਅੰਮ੍ਰਿਤਸਰ ਜ਼ਿਲ੍ਹਾ ਕਮੇਟੀ ਸੂਬੇ ਦੀ ਸਭ ਤੋਂ ਤਕੜੀ ਕਮੇਟੀ ਸੀ। ਅਕਾਲੀ ਲਹਿਰ ਤੋਂ ਤੁਰੇ ਪੁਰਾਣੇ ਆਗੂ ਵੀ ਇਸ ਵਿੱਚ ਸਨ ਅਤੇ ਅੰਮ੍ਰਿਤਸਰ ਦੇ ਉੱਚੇ ਪੁਲਸ ਵਾਲੇ ਕਿਸਾਨ ਮੋਰਚੇ ਤੋਂ ਤੁਰੇ ਕਮਿਊਨਿਸਟ ਕਾਰਜਕਰਤਾ ਵੀ। ਕਾਕਾ ਸਿੰਘ ਤੇ ਰਾਮ ਸਿੰਘ ਵਿੱਚੋਂ ਕਿਸ ਨੂੰ ਅੱਗੇ ਲਾਇਆ ਜਾਏ, ਇਹ ਮਾਮਲਾ ਨਿਪਟਾਇਆ ਹੀ ਨਾ ਜਾ ਸਕਿਆ, ਕਿਉਂਕਿ ਦੋਵੇਂ ਵੱਡੇ ਆਗੂ ਉਨ੍ਹਾਂ ਦੀਆਂ ਆਦਤਾਂ, ਯੋਗਤਾਵਾਂ ਤੇ ਕੰਮ ਕਰਨ ਦੀ ਸਮਰੱਥਾ ਬਾਰੇ ਕਿਸੇ ਸਾਂਝੀ ਸੋਚ ਉੱਤੇ ਨਾ ਪਹੁੰਚ ਸਕੇ। ਕਾਮਰੇਡ ਕਾਕਾ ਸਿੰਘ ਆਪਣੇ ਭਰਵੇਂ ਜੁੱਸੇ ਵੱਲੋਂ ਵੀ, ਭੱਜ-ਨੱਠ ਵੱਲੋਂ ਵੀ ਅਤੇ ਨਿੱਘੇ ਜਟਕੇ ਸੁਭਾਅ ਵੱਲੋਂ ਵੀ ਵਾਹਵਾ ਖਿੱਚ-ਪਾਊ ਬੰਦਾ ਸੀ। ਕਾਮਰੇਡ ਰਾਮ ਸਿੰਘ ਮਜੀਠਾ ਪੜ੍ਹਿਆ-ਲਿਖਿਆ ਵੀ ਵੱਧ ਸੀ, ਸਰੀਰ ਵੱਲੋਂ ਵੀ ਛਾਂਟਵਾਂ, ਗੱਲਬਾਤ ਵੱਲੋਂ ਵੀ ਕੁਝ ਕੁ ਸ਼ਹਿਰੀ ਸੁਭਾਅ ਵਿੱਚ ਢਲਿਆ ਹੋਇਆ।

ਲਹਿਰ ਦੇ ਨੁਕਤੇ ਤੋਂ ਸਾਨੂੰ ਬਾਹਰਲਿਆਂ ਨੂੰ ਤਾਂ ਕੋਈ ਖ਼ਾਸ ਗੱਲ ਨਾ ਲੱਭਦੀ ਇੱਕ ਜਾਂ ਦੂਜੇ ਨੂੰ ਅੱਗੇ ਲਾ ਕੇ ਕੰਮ ਚਲਾਉਣ ਦੇ ਨਤੀਜਿਆਂ ਪੱਖੋਂ, ਪਰ ਦੋਵੇਂ ਵੱਡੇ ਲੀਡਰ ਇਸ ਤਰ੍ਹਾਂ ਨਹੀਂ ਸਨ ਵੇਖਦੇ। ਸੂਬਾ ਕਮੇਟੀ ਵਿੱਚ ਜ਼ਿਲ੍ਹੇ ਨਾਲ ਜੁੜੇ ਨਿੱਕੇ-ਵੱਡੇ ਮਾਮਲਿਆਂ ਨੂੰ ਲੈ ਕੇ ਖ਼ੂਬ ਗਰਮਾ-ਗਰਮੀ ਹੁੰਦੀ। ਅੰਦਰ ਦਾ ਰੌਲਾ ਬਾਹਰ ਵੀ ਸੁਣਾਈ ਦਿੰਦਾ, ਪਰ ਕਾਮਰੇਡ ਜੋਸ਼ ਸਨ ਕਿ ਉਤਲੀ ਕਮੇਟੀ ਵਿੱਚ ਹੋਏ ਵਾਪਰੇ ਦੀ ਹਵਾੜ ਨਿਕਲਣ ਨੂੰ ਵੀ ਪਾਰਟੀ ਜਥੇਬੰਦੀ ਦੇ ਅਸੂਲਾਂ ਦੀ ਉਲੰਘਣਾ ਸਮਝਦੇ। ਦੂਜੇ ਪਾਸੇ ਕਾਮਰੇਡ ਸੁਤੰਤਰ ਦੀ ਤਾਂ ਆਦਤ

ਹੀ ਆਪਣੇ ਚੇਲਿਆਂ ਬਾਲਕਿਆਂ ਨਾਲ ਅਭੇਦ ਵਰਤਣ ਦੀ ਸੀ। ਸਮਝ ਕਾਕਾ ਸਿੰਘ ਨੂੰ ਵੀ ਪੈ ਜਾਂਦੀ ਹੈ ਕਿ ਜੋਸ਼ ਜੀ ਉਸ ਦੀ ਪਿੱਠ ਉੱਤੇ ਹਨ, ਅਤੇ ਹੌਸਲੇ ਮਜੀਠਾ ਸਾਹਿਬ ਦੇ ਵੀ ਬੁਲੰਦ ਰਹਿੰਦੇ ਕਾਮਰੇਡ ਸੁਤੰਤਰ ਦਾ ਥਾਪੜਾ ਮਿਲਦੇ ਰਹਿਣ ਕਾਰਨ।

ਸਾਲਾਂ ਦੇ ਸਾਲ ਲੰਘ ਗਏ। ਦੇਸ ਵੰਡਿਆ ਗਿਆ। ਪਹਿਲਾਂ ਵਾਲੀਆਂ ਗੱਲਾਂ ਹੀ ਨਾ ਰਹੀਆਂ। ਜ਼ਿਲ੍ਹਾ ਕਮੇਟੀ ਪਨਾਹਗੀਰਾਂ ਦੀਆਂ ਵਹੀਰਾਂ ਲੰਘਣ ਪਿੱਛੋਂ ਹੋਰ ਦੀ ਹੋਰ ਸ਼ਕਲ ਧਾਰਨ ਕਰ ਗਈ। ਕਾਮਰੇਡ ਸੁਤੰਤਰ ਤਾਂ ਅਜ਼ਾਦੀ ਦਾ ਐਲਾਨ ਹੋਣ ਸਾਰ ਪਾਕਿਸਤਾਨ ਦੀ ਵੱਖਰੀ ਕਮਿਊਨਿਸਟ ਪਾਰਟੀ ਸਾਜ ਕੇ ਉਸ ਦੇ ਕਰਤਾ-ਧਰਤਾ ਬਣ ਬੈਠੇ, ਅਤੇ ਉਨ੍ਹਾਂ ਲਾਈਨ ਦੇ ਦਿੱਤੀ ਹਥਿਆਰਬੰਦ ਹੋ ਕੇ ਫਸਾਦੀਆਂ ਦਾ ਮੁਕਾਬਲਾ ਕਰਨ ਤੇ ਆਪੋ-ਆਪਣੇ ਇਲਾਕਿਆਂ ਵਿੱਚ ਪੈਰ ਜਮਾਈ ਰੱਖਣ ਦੀ। ਪਰ ਵੰਡ ਦੀ ਹਨੇਰੀ ਹੀ ਏਨੀ ਜ਼ਬਰਦਸਤ ਸੀ ਕਿ ਉਹ ਗੱਲ ਚੱਲ ਨਾ ਸਕੀ। ਉਲਟਾ ਸੁਤੰਤਰ ਜੀ ਭਾਗੀ ਬਣ ਬੈਠੇ ਇਸ ਅਵੱਗਿਆ ਦੇ ਕਿ ਨਵਾਂ ਮੁਲਕ ਬਣਨ ਪਿੱਛੋਂ ਉਨ੍ਹਾਂ ਨੇ ਉਪਰਲੇ ਆਗੂਆਂ ਤੋਂ ਪੁੱਛੇ ਬਗ਼ੈਰ ਹੀ, ਨਾ ਭਾਰਤੀ ਕਮਿਊਨਿਸਟ ਪਾਰਟੀ ਵਾਲਿਆਂ ਤੇ ਨਾ ਹੀ ਕਮਿਊਨਿਸਟ ਇੰਟਰਨੈਸ਼ਨਲ ਵਾਲਿਆਂ ਦੇ, ਵੱਖਰੀ ਪਾਰਟੀ ਬਣਾਉਣ ਦਾ ਐਲਾਨ ਕਰ ਦਿੱਤਾ। ਰਹੀ ਤਾਂ ਇਹ ਪਾਰਟੀ ਥੋੜ੍ਹੇ ਦਿਨ ਹੀ, ਪਰ ਇਸੇ ਦੇ ਪੁਆੜੇ ਨੇ ਏਧਰ ਆ ਕੇ ਸੁਤੰਤਰ ਜੀ ਨੂੰ ਆਪਣੀ ਵੱਖਰੀ ਲਾਲ ਕਮਿਊਨਿਸਟ ਪਾਰਟੀ ਬਣਾਉਣ ਉੱਤੇ ਲੈ ਆਂਦਾ।

ਮਾਂ-ਪਾਰਟੀ ਨੇ ਇਸ ਪਿੱਛੇ ਸੁਤੰਤਰ ਜੀ ਵਿਰੁੱਧ ਗ਼ੱਦਾਰੀ ਦਾ ਫਤਵਾ ਦੇ ਦਿੱਤਾ ਅਤੇ ਹਰ ਪਾਰਟੀ ਸੈੱਲ ਵਿੱਚ ਉਨ੍ਹਾਂ ਵਿਰੁੱਧ ਮਤਾ ਪਾਸ ਕਰਨਾ ਲਾਜ਼ਮੀ ਬਣਾ ਦਿੱਤਾ। ਅਸਲ ਵਿੱਚ ਇਹ ਕਮਿਊਨਿਸਟ ਪਾਰਟੀ ਦੀ ਵਧੀਕੀ ਸੀ, ਕਿਉਂਕਿ ਸੁਤੰਤਰ ਜੀ ਪਾਰਟੀ ਨੂੰ ਵੰਡਣ ਦੇ ਦੋਸ਼ੀ ਤਾਂ ਹੋ ਸਕਦੇ ਸਨ ਪਰ ਗ਼ੱਦਾਰ ਤਾਂ ਉਹੋ ਹੁੰਦਾ ਹੈ ਜਿਹੜਾ ਸਮੁੱਚੇ ਦੇਸ ਅਤੇ ਲੋਕਾਂ ਦੇ ਹਿੱਤਾਂ ਨਾਲ ਗ਼ੱਦਾਰੀ ਕਰੇ।

ਸਾਡੇ ਵਿੱਚੋਂ ਬਹੁਤਿਆਂ ਕਾਮਰੇਡਾਂ ਨੇ ਤਾਂ ਪਾਰਟੀ ਦੇ ਹੁਕਮ ਉੱਤੇ ਫੁੱਲ ਚਾੜ੍ਹਦਿਆਂ ਗ਼ੱਦਾਰੀ ਵਾਲਾ ਮਤਾ ਪ੍ਰਵਾਨ ਕਰ ਲਿਆ, ਪਰ ਬਾਬਾ ਅਰਜਨ ਸਿੰਘ ਮਾੜੀ ਕੰਬੋਕੀ ਵਰਗੇ ਪੁਰਾਣੇ ਦੇਸ਼ਭਗਤ ਆਗੂਆਂ ਨੇ ਸੁਤੰਤਰ ਜੀ ਨੂੰ ਗ਼ੱਦਾਰ ਮੰਨਣੋਂ ਨਾਂਹ ਕਰ ਦਿੱਤੀ। ਕਾਮਰੇਡ ਫੌਜਾ ਸਿੰਘ ਭੁੱਲਰ ਨੂੰ ਤੇ ਮੈਨੂੰ ਸਾਡਾ ਸਾਰਾ ਵਖਿਆਨ ਸੁਣਨ ਬਾਅਦ ਜਦੋਂ ਉਨ੍ਹਾਂ ਆਖਿਆ ਕਿ ਸੁਤੰਤਰ ਨੇ ਭੁੱਲ ਤਾਂ ਬੱਜਰ ਕੀਤੀ ਹੈ, ਪਰ ਉਹ ਗੱਦਾਰ ਕਿਵੇਂ ਹੋ ਸਕਦਾ ਹੈ। ਉਸ ਨੇ ਤਾਂ ਮੇਰੇ ਕਮਿਊਨਿਜ਼ਮ ਦੇ ਉਸਤਾਦ ਲਾਲ ਸਿੰਘ ਕੰਵਰ ਵਰਗੇ ਹੀਰਿਆਂ ਨੂੰ ਸਿੱਖਿਆ ਦਿੱਤੀ ਤੇ ਕਮਿਊਨਿਸਟ ਬਣਾਇਆ ਹੈ।

ਬਾਬਾ ਮਾੜੀ ਵਰਗੇ ਲੋਕਾਂ ਨੇ ਹੀ ਸਾਡਾ ਮੱਥਾ ਠਣਕਾਇਆ, ਕਿਉਂਕਿ ਉਹ ਤਾਂ 42 ਦੀ ਲਹਿਰ ਵੇਲੇ ਮੁਲਤਾਨ ਜੇਲ੍ਹ ਵਿੱਚ ਕਮਿਊਨਿਸਟ ਬਣਿਆ ਸੀ ਅਤੇ ਉਸ ਤੋਂ ਪਹਿਲਾਂ ਕੋਈ 20 ਸਾਲ ਲਾਹੌਰ ਜ਼ਿਲ੍ਹੇ ਦੀ ਮਾਝਾ ਡਿਸਟ੍ਰਿਕਟ ਕਾਂਗਰਸ ਦਾ ਲਗਾਤਾਰ ਪ੍ਰਧਾਨ ਤੁਰਿਆ ਆਇਆ ਸੀ। ਜਦੋਂ ਉਸ ਨੇ ਆਖਿਆ ਕਿ "ਮੇਰੇ ਗੁਰੂ ਦਾ ਗੁਰੂ ਦੇਸ ਦਾ ਗ਼ੱਦਾਰ ਤਾਂ ਕਿਸੇ ਤਰ੍ਹਾਂ ਵੀ ਕਰਾਰ ਨਹੀਂ ਦਿੱਤਾ ਜਾ ਸਕਦਾ।" ਤਦ ਹੀ ਅਸਾਂ ਪਛਾਣਿਆ ਕਿ ਸਾਡਾ ਸੂਬਾ ਕਮੇਟੀ ਵਾਲਿਆਂ ਦਾ ਮਤਾ ਆਪਣੇ ਆਪ ਵਿੱਚ ਹੀ ਦੋਸ਼ ਰਹਿਤ ਨਹੀਂ ਸੀ।

ਗੱਲ ਉਪਰੋਕਤ ਮਾਮਲੇ ਵਿੱਚ ਇੱਥੇ ਮੁੱਕਦੀ ਹੈ ਕਿ ਪਿੱਛੋਂ ਜਾ ਕੇ ਨਾ ਤਾਂ ਕਾਮਰੇਡ ਕਾਕਾ ਸਿੰਘ ਹੀ ਕਮਿਊਨਿਸਟ ਪਾਰਟੀ ਦਾ ਝੰਡਾਬਰਦਾਰ ਰਿਹਾ ਅਤੇ ਨਾ ਹੀ ਕਾਮਰੇਡ ਰਾਮ ਸਿੰਘ ਮਜੀਠਾ। ਕਾਕਾ ਸਿੰਘ ਵੰਡ ਦੇ ਝੱਖੜਾਂ ਪਿੱਛੋਂ ਗੈਰ ਸਿਆਸੀ ਹੋ ਕੇ ਆਪਣੇ ਪਿੰਡ ਭਿੱਟੇਵੰਢ ਬੈਠ ਗਿਆ ਤੇ ਕਾਮਰੇਡ ਰਾਮ ਸਿੰਘ ਮਜੀਠਾ ਉਸ ਕਿਸਾਨ ਦਲ ਵਿੱਚ ਜਾ ਰਲਿਆ ਜਿਸ ਨੂੰ ਕਾਂਗਰਸ ਵੱਲੋਂ ਸਰਦਾਰ ਦਰਬਾਰਾ ਸਿੰਘ ਨੇ ਖੜ੍ਹਾ ਕੀਤਾ ਸੀ।

ਕਾਮਰੇਡ ਜੋਸ਼ ਜੀ ਨਾਲ ਜੁੜੀਆਂ ਕੁਝ ਗੱਲਾਂ ਹੋਰ। ਪਹਿਲੀ ਇਹ ਕਿ ਦੂਜੀਆਂ ਬੋਲੀਆਂ ਦੇ ਉੱਤਮ ਸਾਹਿਤ ਨੂੰ ਮਾਂ-ਬੋਲੀ ਪੰਜਾਬੀ ਵਿੱਚ ਉਲਥਾਉਣ ਦਾ ਕੰਮ ਮੈਂ ਭਾਵੇਂ ਕੋਈ ਪੱਚੀ ਸਾਲ ਤੱਕ ਕਰਦਾ ਰਿਹਾ, ਇਸ ਦਾ ਆਰੰਭਕ ਉੱਦਮ ਕਾਮਰੇਡ ਜੋਸ਼ ਜੀ ਨਾਲ ਹੀ ਜੁੜਿਆ ਹੋਇਆ ਹੈ।

ਜੂਨ-ਜੁਲਾਈ 1942 ਵਿੱਚ ਜਦੋਂ ਪਾਰਟੀ ਨੇ ਸਪਤਾਹਿਕ 'ਜੰਗ-ਏ-ਅਜ਼ਾਦੀ' ਸ਼ੁਰੂ ਕੀਤਾ, ਉਸ ਦੇ ਮੁੱਖ ਸੰਪਾਦਕ ਜੋਸ਼ ਜੀ ਹੀ ਸਨ। ਜ਼ਮਾਨਾ ਫਾਸ਼ਿਜ਼ਮ ਵਿਰੁੱਧ ਸੰਸਾਰ ਭਰ ਵਿੱਚ ਲਹਿਰ ਉਸਾਰਨ ਦਾ ਸੀ। ਜੋਸ਼ ਜੀ ਨੇ ਤਜਵੀਜ਼ ਰੱਖੀ ਕਿ ਸੰਸਾਰ ਦੀਆਂ ਦੂਜੀਆਂ ਬੋਲੀਆਂ ਦੀਆਂ ਵਧੀਆ ਕਹਾਣੀਆਂ ਨੂੰ ਪੰਜਾਬੀ ਰੂਪ ਵਿੱਚ ਪ੍ਰਕਾਸ਼ਤ ਕੀਤਾ ਜਾਏ। ਸਾਡੇ ਸੰਪਾਦਕੀ ਮੰਡਲ ਵਿੱਚ ਸਨ ਕਾਮਰੇਡ ਮੱਖਣ ਸਿੰਘ ਘਰਜਾਖ, ਡਾ. ਭਾਗ ਸਿੰਘ, ਪ੍ਰੋ. ਰਣਧੀਰ ਸਿੰਘ ਜੋਸ਼, ਕਾਮਰੇਡ ਅਰਜਨ ਸਿੰਘ ਗੜਗੱਜ ਤੇ ਮੈਂ। ਇਹ ਅੱਗੇ ਵਧੂ ਬਦੇਸ਼ੀ ਸਾਹਿਤ ਨੂੰ ਪੰਜਾਬੀ ਜਾਮਾ ਪਵਾਉਣ ਦਾ ਅਸਲੋਂ ਪਹਿਲਾ ਉੱਦਮ ਸੀ। ਪੁਸਤਕ ਦਾ ਨਾਂਅ ਤਾਂ ਯਾਦ ਨਹੀਂ ਰਿਹਾ, ਪਰ ਇਹ ਚੇਤੇ ਹੈ ਕਿ ਇਸ ਵਿੱਚ ਇੱਕ ਇਰਾਨੀ ਕਹਾਣੀ ਮੇਰੇ ਹਿੱਸੇ ਆਈ ਸੀ ਅਤੇ ਮੁੱਖਬੰਦ ਲਿਖਿਆ ਸੀ ਜੋਸ਼ ਜੀ ਨੇ ਆਪ। ਇੱਕ ਤਾਂ ਮੈਨੂੰ ਇਹ ਇਰਾਨੀ ਕਹਾਣੀ ਤਰਜਮਾਉਣ ਵੇਲੇ ਸਧਾਰਨ ਲੋਕਾਂ ਦੀ ਅਤਿਅੰਤ ਗ਼ਰੀਬੀ ਦਾ ਅਹਿਸਾਸ ਉਸ ਵਿਚਲੇ ਬਿਆਨ ਤੋਂ ਹੀ ਹੋਇਆ, ਦੂਜੇ ਮੈਂ ਜੋਸ਼ ਜੀ ਨੂੰ ਇੱਕ ਉੱਚ ਪਾਏ ਦੇ ਰਚਨਾਤਮਕ ਸਾਹਿਤਕਾਰ ਵਜੋਂ ਵੀ ਉਦੋਂ ਹੀ ਪਛਾਣਿਆ। ਆਪਣੇ ਮੁੱਖਬੰਦ ਨੂੰ ਉਨ੍ਹਾਂ ਏਨੇ ਰੌਚਕ ਢੰਗ ਨਾਲ ਲਿਖਿਆ ਕਿ ਉਹ ਆਪਣੇ ਆਪ ਵਿੱਚ ਇੱਕ ਕਹਾਣੀ ਹੋ ਨਿਬੜਿਆ।

ਦੂਜੀ ਗੱਲ, ਕਾਮਰੇਡ ਜੋਸ਼ ਪੰਜਾਬੀ ਬੋਲੀ ਦੇ ਸ਼ਬਦ ਜੋੜਾਂ ਦੀ ਸ਼ੁੱਧਤਾ ਵੱਲ ਅਤੇ ਸਮੱਗਰੀ ਦੀ ਠੇਠਤਾ ਵੱਲ ਬੜੀ ਬਰੀਕਬੀਨੀ ਨਾਲ ਧਿਆਨ ਦਿੰਦੇ ਸਨ। 'ਜਿਹਾ ਬੋਲੇ ਤਿਹਾ ਲਿਖੋ' ਬੋਲੀ ਦੇ ਸੰਬੰਧ ਵਿੱਚ ਉਨ੍ਹਾਂ ਦੀ ਪੱਕੀ ਧਾਰਨਾ ਸੀ। ਇੱਕ ਵਾਰ ਮੈਂ ਜਦੋਂ ਆਪਣੇ ਇੱਕ ਵਾਕ ਵਿੱਚ ਸ਼ਬਦ 'ਲੱਗਭੱਗ' ਲਿਖੇ ਤਾਂ ਗੜਗੱਜ ਜੀ ਜੋਸ਼ ਹੁਰਾਂ ਕੋਲ ਮੇਰੀ ਸ਼ਿਕਾਇਤ ਲੈ ਕੇ ਪਹੁੰਚ ਗਏ ਕਿ ਇਸ ਨੇ ਸ਼ਬਦ 'ਭਗ ' ਕਿਉਂ ਵਰਤਿਆ ਹੈ। ਸੱਚੀ ਗੱਲ ਇਹ ਹੈ ਕਿ ਮੈਨੂੰ ਆਪ ਪਤਾ ਨਹੀਂ ਸੀ ਕਿ ਉਨ੍ਹਾਂ ਦੇ ਇਤਰਾਜ਼ ਦਾ ਕਾਰਨ ਕੀ ਹੈ ? ਜੋਸ਼ ਹੁਰਾਂ ਦਾ ਪ੍ਰਤੀਕਰਮ ਸੁਣਨ ਲਈ ਮੈਂ ਸਾਹ ਰੋਕੀ ਖਲੋਤਾ ਸਾਂ ਜਦੋਂ ਉਨ੍ਹਾਂ ਕਿਹਾ "ਗੜਗੱਜ ! ਇਸ ਨੇ ਉਹੋ ਲਿਖਿਆ ਹੈ, ਜੋ ਬੋਲੀਦਾ ਹੈ। ਤੂੰ ਭਗ ਵਿੱਚ ਕਿਉਂ ਫਸ ਗਿਆ ਏਂ।"

ਤੀਜੀ ਗੱਲ, ਕਾਮਰੇਡ ਜੋਸ਼ ਰਹਿਣੀ-ਬਹਿਣੀ ਵੱਲੋਂ ਵੀ ਸਿਰੇ ਦੇ ਸਵੱਛ ਸਨ ਅਤੇ ਆਪਣੇ ਕਾਗਜ਼ਾਂ-ਪੱਤਰਾਂ ਤੇ ਅਖ਼ਬਾਰਾਂ ਦੀ ਸੰਭਾਲ ਵੱਲੋਂ ਵੀ। ਰੋਅਬ ਉਨ੍ਹਾਂ ਦਾ ਏਨਾ ਸੀ ਕਿ ਉਨ੍ਹਾਂ ਦੀ ਗ਼ੈਰ-ਹਾਜ਼ਰੀ ਵਿੱਚ ਡਰਦਿਆਂ ਕੋਈ ਉਨ੍ਹਾਂ ਦੇ ਕਮਰੇ ਵਿੱਚ ਵੀ ਨਹੀਂ ਸੀ ਵੜਦਾ।

ਪਰ ਮੈਂ ਇੱਕ ਦਿਨ ਜਦੋਂ ਅੰਦਰ ਪਈ ਅਖ਼ਬਾਰ ਪੜ੍ਹਨ ਲਈ ਉਤਸੁਕ ਹੋ ਉੱਠਿਆ ਅਤੇ ਆਪੇ ਬੂਹਾ ਖੋਲ੍ਹ ਚੁੱਕ ਲਿਆਂਦੀ ਤਾਂ ਸਾਥੀਆਂ ਆਖਿਆ ਕਿ ਹੁਣ ਤੇਰੀ ਸ਼ਾਮਤ ਆਈ ਕਿ ਆਈ। ਤੂੰ ਇਹ ਹਿੰਮਤ ਕਿਵੇਂ ਕੀਤੀ ? ਕਾਮਰੇਡ ਮਾਨ ਤੋਂ ਸਿਵਾਏ ਕੋਈ ਆਪਣੇ ਆਪ ਉਸ ਕਮਰੇ ਵਿੱਚ ਨਹੀਂ ਵੜਦਾ।' ਪਰ ਜੋਸ਼ ਜੀ ਨੇ ਮੈਨੂੰ ਝਿੜਕਣ ਦੀ ਥਾਂ ਵਾਪਸ ਮੁੜਨ ਉੱਤੇ ਏਨਾ ਹੀ ਆਖਿਆ, 'ਅਖ਼ਬਾਰ ਜਦੋਂ ਤੁਸਾਂ ਲੋਕਾਂ ਅਜੇ ਪੜ੍ਹਨਾ ਸੀ, ਮੈਨੂੰ ਕਮਰੇ ਵਿੱਚ ਬੰਦ ਕਰ ਕੇ ਨਹੀਂ ਸੀ ਰੱਖਣਾ ਚਾਹੀਦਾ।' ਮੈਂ ਉਸ ਦਿਨ ਪਹਿਲੀ ਵਾਰ ਸਮਝਿਆ ਕਿ ਜੋਸ਼ ਜੀ ਭਾਵੇਂ ਆਪਣੇ ਅਸੂਲਾਂ ਉੱਤੇ ਪਹਿਰਾ ਦੇਣ ਦੇ ਪੱਖੋਂ ਬੜੇ ਖਰਵ੍ਹੇ ਸਨ, ਅੰਦਰੋਂ ਉਹ ਮੋਮ ਦਿਲ ਇਨਸਾਨ ਸਨ।

ਕਾਮਰੇਡ ਜੋਸ਼ ਸਿਆਸੀ ਪਿੜ ਵਿੱਚ ਪੈਰ ਧਰਨ ਦੇ ਦਿਨ ਤੋਂ ਹੀ ਬੜੇ ਨਿਧੜਕ ਸੰਗਰਾਮੀਏ ਹੋ ਕੇ ਉੱਭਰੇ। ਜਿਸ ਗੱਲ ਨੂੰ ਉਹ ਠੀਕ ਸਮਝਦੇ ਉਸ ਉੱਤੇ ਡੱਟ ਜਾਂਦੇ। ਜਿਸ ਬੰਦੇ ਨੂੰ ਸਹੀ ਜਾਣਦੇ, ਉਸ ਦੀ ਬਾਂਹ ਜਦੋਂ ਇੱਕ ਵਾਰ ਫੜ ਲੈਣ ਮੁੜ ਨਾ ਛੱਡਦੇ।

ਕਾਮਰੇਡ ਕਰਮ ਸਿੰਘ ਮਾਨ ਉੱਤੇ ਬਾਬਾ ਗੁਰਮੁੱਖ ਸਿੰਘ ਨੂੰ ਫੜਾਉਣ ਵਾਲੇ ਲੱਗੇ ਨਿਰਮੂਲ ਦੋਸ਼ ਦਾ ਵਿਰੋਧ ਜਿਵੇਂ ਉਨ੍ਹਾਂ ਪੰਜਾਬ ਦੇ ਸ਼ਹਿਰ-ਸ਼ਹਿਰ ਪਹੁੰਚ ਕੇ ਕੀਤਾ ਅਤੇ ਵੱਡੀ ਤੋਂ ਵੱਡੀ ਸਿਆਸੀ ਇਲਜ਼ਾਮਬਾਜ਼ੀ ਦਾ ਜਿਸ ਅਡੋਲਤਾ ਨਾਲ ਮੁਕਾਬਲਾ ਕੀਤਾ ਉਸ ਕਾਰਨ ਹੀ ਉਨ੍ਹਾਂ ਦੀ ਪ੍ਰਸਿੱਧੀ ਇੱਕ ਹਠੀਲੇ ਤੇ ਜੋਸ਼ੀਲੇ ਲੀਡਰ ਵਜੋਂ ਦੂਰ-ਦੂਰ ਤੱਕ ਪਹੁੰਚੀ। ਅਤੇ ਸੱਚੇ-ਸੁੱਚੇ ਹੋਣ ਦੀ ਉਨ੍ਹਾਂ ਦੀ ਛਵੀ ਏਨੀ ਪ੍ਰਵਾਨਤ ਸੀ ਕਿ ਕਾਮਰੇਡ ਡਾਂਗੇ ਉੱਤੇ ਅੰਗਰੇਜ਼ੀ ਸਰਕਾਰ ਅੱਗੇ ਝੁਕ ਜਾਣ ਦਾ ਜਿਹੜਾ ਵਾਦ-ਵਿਵਾਦ ਉਸ ਦੀ ਜੇਲ੍ਹ ਤੋਂ ਭੇਜੀ ਇੱਕ ਕਥਿਤ ਚਿੱਠੀ ਕਾਰਨ ਉੱਠ ਖੜੋਤਾ ਸੀ, ਉਸ ਦੇ ਨਿਪਟਾਰੇ ਵਜੋਂ ਪਾਰਟੀ ਪੱਧਰ ਉੱਤੇ ਬਣੇ ਕਮਿਸ਼ਨ ਦਾ ਮੋਹਰੀ ਉਨ੍ਹਾਂ ਨੂੰ ਹੀ ਥਾਪਿਆ ਗਿਆ ਸੀ। ਇਹ ਉਨ੍ਹਾਂ ਦੀ ਪੁਣ-ਛਾਣ ਦਾ ਸਿੱਟਾ ਹੀ ਸੀ ਕਿ ਮਾਰਕਸੀ ਪਾਰਟੀ ਵਾਲੇ ਸਾਥੀ ਆਪਣੀ ਵੱਖਰੀ ਪਾਰਟੀ ਬਣਾਉਣ ਪਿੱਛੋਂ ਇਸ ਮੁੱਦੇ ਨੂੰ ਹਮੇਸ਼ਾ ਲਈ ਛੱਡ ਗਏ।

# ਵੱਡੇ ਮਨੁੱਖ ਬਾਰੇ ਨਿੱਕੀਆਂ ਗੱਲਾਂ

ਜਿਸ ਮਨੁੱਖ ਦਾ ਮੈਨੂੰ, ਸਭ ਤੋਂ ਲਾਡਲਾ ਵੀ ਅਤੇ ਅੱਥਰਾ ਵੀ, ਸਿਆਸੀ ਪੁੱਤਰ ਆਖਿਆ ਜਾਂਦਾ ਹੈ, ਉਸ ਨਾਲ ਪਹਿਲੀ ਪਛਾਣ ਸਮੇਂ ਹੀ ਉਸ ਦੇ ਰਾਜਸੀ ਵਿਰੋਧੀਆਂ ਨੇ ਉਸ ਬਾਰੇ ਏਨਾ ਬੁਗਜ਼ ਮੇਰੇ ਮਨ ਵਿੱਚ ਭਰ ਦਿੱਤਾ ਕਿ ਧੋਤੇ ਜਾਣ ਨੂੰ ਚੋਖਾ ਸਮਾਂ ਲੱਗਿਆ। ਇਹ ਗੱਲ 1935-36 ਦੇ ਸਿਆਲ ਦੀ ਹੈ। ਜੋਸ਼ ਜੀ ਮੇਰਠ ਸਾਜ਼ਿਸ਼ ਕੇਸ ਵਿੱਚ ਤਕੜੇ ਪ੍ਰਸਿੱਧ ਹੋ ਗਏ ਸਨ ਅਤੇ ਰਿਹਾਈ ਪਿੱਛੋਂ ਅੰਮ੍ਰਿਤਸਰ ਜ਼ਿਲ੍ਹਾ ਕਾਂਗਰਸ ਦੇ ਜਨਰਲ ਸਕੱਤਰ ਚੁਣੇ ਗਏ ਸਨ। ਕਾਂਗਰਸ ਦੇ ਇੱਕ ਜਲਸੇ ਨੂੰ ਸੰਬੋਧਨ ਕਰਨ ਆਏ। ਦਰਸ਼ਨੀ ਡਿਉਢੀ ਦੇ ਸਾਹਮਣੇ ਚੌਕ ਵਿੱਚ ਖਚਾਖਚ ਇਕੱਠ ਨੂੰ ਇੱਕ ਲੰਮਾ-ਝੰਮਾ, ਚਿੱਟੀ ਪੱਗ ਅਤੇ ਲੰਬੂਤਰੀ ਕਾਲੀ ਦਾੜ੍ਹੀ ਵਾਲਾ ਖੱਦਰਧਾਰੀ ਬੜੇ ਜ਼ੋਰਦਾਰ ਸ਼ਬਦਾਂ ਵਿੱਚ ਸੰਬੋਧਨ ਕਰ ਰਿਹਾ ਸੀ। ਆਵਾਜ਼ ਵਿੱਚ ਲੋਹੜੇ ਦੀ ਗਰਜ ਅਤੇ ਗੱਲਾਂ ਵਿੱਚ ਓੜਕਾਂ ਦਾ ਉਭਾਰ। ਫ਼ਰੰਗੀ ਰਾਜ ਉੱਤੇ ਉਸ ਦੇ ਤਾਬੜਤੋੜ ਹਮਲਿਆਂ ਦਾ ਮੁੜ-ਮੁੜ ਤਾੜੀਆਂ ਦੀ ਗੂੰਜ ਨਾਲ ਸਵਾਗਤ ਹੋ ਰਿਹਾ ਸੀ।

ਮੈਂ ਅਜੇ ਬਾਲਪਣ ਤੋਂ ਅੱਗੇ ਵਧ ਕੇ ਲੜਕਪਣ ਤੱਕ ਹੀ ਪਹੁੰਚਿਆ ਸਾਂ। ਤੇਰਾਂ-ਚੌਦਾਂ ਸਾਲ ਦੇ ਮੁੰਡੇ ਦਾ ਪ੍ਰਭਾਵਿਤ ਹੋ ਜਾਣਾ ਕੁਦਰਤੀ ਸੀ। ਪਰ ਉਨ੍ਹੀਂ ਦਿਨੀਂ ਜਿਹੜੇ ਲੋਕ ਮੇਰੇ ਸਿਧਾਂਤਕ ਅਗਵਾਨੂ ਸਨ, ਉਹ "ਜੋਸ਼ ਗਰੁੱਪ" ਦੇ ਉਲਟ "ਕਿਰਤੀ ਗਰੁੱਪ" ਵਾਲੇ ਸਨ। ਅਗਲੇ ਦਿਨ ਜਦੋਂ ਮੈਂ ਜੋਸ਼ ਜੀ ਦੀ ਜੋਸ਼ੀਲੀ ਤਕਰੀਰ ਦੀ ਉਪਮਾ ਉਨ੍ਹਾਂ ਕੋਲ ਕੀਤੀ, ਉਹ ਮੇਰੀ ਗੱਲ ਦਾ ਮੌਜੂ ਉਡਾਉਣ ਲੱਗੇ: "ਬੰਦੇ ਦੇ ਕਥਨਾਂ ਉੱਤੇ ਨਹੀਂ ਭਰਮਾਏ ਜਾਣਾ ਚਾਹੀਦਾ, ਉਸ ਦੇ ਅਮਲਾਂ ਨੂੰ ਵੇਖਣਾ ਚਾਹੀਦਾ ਏ। ਇਹ ਜੋਸ਼ ਸਾਡਾ ਕਿਰਤੀਆਂ ਦਾ ਦੋਖੀ ਈ। ਕਿਸਾਨ ਕਮੇਟੀਆਂ ਬਣਾਉਣ ਦਾ ਵਿਰੋਧ ਕਰਦਾ ਈ ਤੇ ਸਾਰਾ ਜ਼ੋਰ ਕਾਂਗਰਸ ਕਮੇਟੀਆਂ ਬਣਾਉਣ ਲਈ ਲਾਉਂਦਾ ਈ। ਤੇ ਇਹ ਕੰਮ ਵੀ ਉਹ ਆਪਣੀ ਚੌਧਰ ਖ਼ਾਤਰ ਕਰਦਾ ਏ। ਜ਼ਿਲ੍ਹਾ ਕਾਂਗਰਸ ਉੱਤੇ ਪਹਿਲਾਂ ਈ ਜੱਫਾ ਮਾਰੀ ਬੈਠਾ ਏ। ਤੇ ਹੁਣ ਪੰਜਾਬ ਕਾਂਗਰਸ ਦਾ ਵੀ ਵੱਡਾ ਸਕੱਤਰ ਬਣਨਾ ਚਾਹੁੰਦਾ ਏ!"

ਮੇਰੀ ਅਕਲ ਦਾ ਹਾਲ ਉਦੋਂ ਇਹ ਸੀ ਕਿ ਉਪਰੋਕਤ ਦੋਖੀ ਪ੍ਰਚਾਰ ਤੋਂ ਪੂਰੀ ਤਰ੍ਹਾਂ ਪ੍ਰਭਾਵਿਤ ਹੋ ਗਿਆ। ਕੋਈ ਦੋ ਸਾਲ ਇਹ ਗੱਲ ਪੱਲੇ ਬੰਨ੍ਹੀ ਰੱਖੀ ਕਿ "ਜੋਸ਼ ਚੌਧਰ ਦਾ ਭੁੱਖਾ ਏ; ਉਹ ਗੱਲਾਂ ਇਨਕਲਾਬੀ ਕਰਦਾ ਏ, ਪਰ ਅਮਲ ਵਿੱਚ ਕਿਸਾਨ ਕਮੇਟੀਆਂ ਬਣਾਉਣ ਦਾ ਰਾਹ ਰੋਕਦਾ ਏ। ਭਲਾ ਨਿਰੀਆਂ ਕਾਂਗਰਸ ਕਮੇਟੀਆਂ ਬੰਨ੍ਹ ਕੇ ਇਨਕਲਾਬ ਥੋੜ੍ਹੇ ਹੋ ਸਕਦਾ ਏ!" ਤੇ ਇਹ ਮੈਲ ਮਨ ਵਿੱਚ ਅਜਿਹੀ ਭਰ ਗਈ ਕਿ ਜਦੋਂ ਪਹਿਲੀ ਵਾਰ ਆਪਣੀ ਪਾਰਟੀ -ਭਾਰਤੀ ਕਮਿਊਨਿਸਟ ਪਾਰਟੀ- ਦੇ ਕੇਂਦਰੀ ਅਖ਼ਬਾਰ ਨੈਸ਼ਨਲ ਫਰੰਟ ਵਿੱਚ ਸੋਹਨ ਸਿੰਘ ਜੋਸ਼ ਦਾ ਨਾਂਅ ਪਾਰਟੀ ਦੇ ਹੋਰ ਉੱਘੇ ਆਗੂਆਂ ਦੀ ਪਾਲ ਵਿੱਚ ਪੜ੍ਹਿਆ ਤਾਂ ਅਜੀਬ

ਉਲਝਣ ਜਿਹੀ ਮਹਿਸੂਸ ਕੀਤੀ। ਇੱਕ ਪਾਸੇ ਇਸ ਅਖ਼ਬਾਰ ਨਾਲ ਅਤੇ ਇਸ ਦੇ ਐਡੀਟਰ ਪੂਰਨ ਚੰਦ ਜੋਸ਼ੀ ਦੀਆਂ ਲਿਖਤਾਂ ਨਾਲ ਜਨੂੰਨ ਦੀ ਹੱਦ ਤੱਕ ਮੁਹੱਬਤ ਹੋ ਚੁੱਕੀ ਸੀ ਅਤੇ ਦੂਜੇ ਪਾਸੇ ਇਹ ਅਖ਼ਬਾਰ ਸੋਹਨ ਸਿੰਘ ਜੋਸ਼ ਨੂੰ ਵਡਿਆ ਰਿਹਾ ਸੀ।

ਪਰ ਇਸ ਵਿਰੋਧਾ-ਭਾਸ ਦਾ ਅੰਤ ਜੋਸ਼ ਨੂੰ ਨਵੀਂ ਨਜ਼ਰ ਨਾਲ ਦੇਖਣ ਵਿੱਚ ਹੋਇਆ। ਆਖ਼ਰ ਜੋਸ਼ ਉਸ ਪਾਰਟੀ ਦਾ ਅਹਿਮ ਰੁਕਨ ਸੀ, ਜਿਸ ਦਾ ਜਨਰਲ ਸਕੱਤਰ ਜੋਸ਼ੀ ਸੀ। ਤੇ ਇਹ ਪਾਰਟੀ ਭਾਰਤ ਦੀ ਇੱਕੋ-ਇੱਕ ਪਾਰਟੀ ਸੀ, ਜਿਸ ਦੇ ਵਿਚਾਰਾਂ ਦੀ ਛਾਪ ਦੇਸ ਦੇ ਸਾਰੇ ਨਰੋਈ ਸੋਚ ਵਾਲੇ ਬੁੱਧੀਮਾਨਾਂ ਦੇ ਦਿਨਾਂ ਦਿਮਾਗਾਂ ਉੱਤੇ ਦਿਨੋ-ਦਿਨ ਡੂੰਘੀ ਅਤੇ ਉੱਘੜਵੀਂ ਹੁੰਦੀ ਜਾ ਰਹੀ ਸੀ। ਅੰਤਰੀਵ-ਮਨ ਨਾਲ ਚਾਰ-ਪੰਜ ਦਿਨ ਘੁਲਣ ਉਪਰੰਤ ਘਚੋਲਾ ਕੁਝ ਕੁ ਸਾਫ਼ ਹੋਇਆ: ਪੰਜਾਬ ਵਿੱਚ ਕਮਿਊਨਿਸਟਾਂ ਦੀ ਅਸਲ ਪਾਰਟੀ ਉਹੋ ਜੋਸ਼ ਗਰੁੱਪ ਸੀ, ਜਿਸ ਵਿਰੁੱਧ 'ਕਾਂਗਰਸ ਕਮੇਟੀਆਂ ਬਣਾਉਣ ਵਾਲਾ' ਅਤੇ 'ਕਿਸਾਨ ਕਮੇਟੀਆਂ ਵੱਲ ਮੂੰਹ ਨਾ ਕਰਨ ਵਾਲਾ' ਦੇ ਪ੍ਰਚਾਰ ਤੋਂ ਪ੍ਰਭਾਵਿਤ ਹੋ ਕੇ ਮੈਂ ਏਨੀ ਦੇਰ ਬੇਮੁਖ ਹੋਇਆ ਬੈਠਾ ਰਿਹਾ। ਆਖ਼ਰ ਇਸੇ 'ਜੋਸ਼ ਗਰੁੱਪ' ਵੱਲੋਂ ਅਕਤੂਬਰ 1938 ਵਿੱਚ ਹੇਲੀ ਕਾਲਜ ਕੋਲ ਇੱਕ ਪੁਰਾਣੀ ਇਮਾਰਤ ਵਿੱਚ ਸੱਦੇ ਗਏ ਇੱਕ ਨੀਮ-ਗੁਪਤ ਇਕੱਠ ਵਿੱਚ ਸ਼ਾਮਲ ਹੋ ਕੇ ਮੈਂ ਆਪਣੀ ਪਾਰਟੀ ਨਾਲ ਨਾਤਾ ਜੋੜਿਆ।

ਜੋਸ਼ ਜੀ ਉਸ ਇਕੱਠ ਦੇ ਕਰਤਾ-ਧਰਤਾ ਸਨ। ਪਹਿਲੀ ਵਾਰ ਉਨ੍ਹਾਂ ਨੂੰ ਸ਼ਰਧਾਵਾਨ ਤੱਕਣੀ ਨਾਲ ਵੇਖਿਆ। ਪਰ ਨੇੜਲਾ ਸੰਪਰਕ ਓਦੋਂ ਨਾ ਬਣਿਆ। ਓਦੋਂ ਤਾਂ ਫ਼ਜ਼ਲ ਇਲਾਹੀ ਕੁਰਬਾਨ ਹੀ, ਜੋ ਵਿਦਿਆਰਥੀ ਗਰੁੱਪ ਦਾ ਸੰਚਾਲਕ ਸੀ, ਅਕਸਰ ਮਿਲਦਾ-ਗਿਲਦਾ ਰਹਿੰਦਾ। ਹਾਂ, ਇੱਕ ਫ਼ਰਕ ਜ਼ਰੂਰ ਪਿਆ। ਜਿਸ ਅਰਜਨ ਸਿੰਘ ਗੜਗੱਜ ਨਾਲ 'ਕਿਰਤੀਆਂ' ਵੱਲੋਂ ਹੋ ਕੇ ਖਹਿਬੜਦਾ ਰਹਿੰਦਾ ਸਾਂ, ਉਸ ਵੱਲ ਵਤੀਰਾ ਇੱਕਦਮ ਬਦਲ ਗਿਆ।

ਇਸ ਗੱਲ ਵਿੱਚ ਕੋਈ ਅੱਤ-ਕਥਨੀ ਨਹੀਂ ਕਿ ਜਿੰਨਾ ਸੁਭਾਗ ਜੋਸ਼ ਜੀ ਦਾ ਸੰਗ ਮਾਣਨ ਦਾ ਅਤੇ ਉਨ੍ਹਾਂ ਕੋਲੋਂ ਸਿੱਖਣ-ਸਮਝਣ ਦਾ ਮੈਨੂੰ ਪ੍ਰਾਪਤ ਹੋਇਆ ਹੈ, ਦੂਜੇ ਕਿਸੇ ਨੂੰ ਨਹੀਂ ਹੋਇਆ ਉਨ੍ਹਾਂ ਨਾਲ ਅਤੀ ਨੇੜਲੇ ਸੰਪਰਕ ਦਾ ਮੁੱਢ ਜੂਨ 1942 ਵਿੱਚ ਬੱਝਿਆ, ਜਦੋਂ ਜੋਸ਼ ਜੀ ਦਿਉਲੀ-ਗੁਜਰਾਤ ਦੀਆਂ ਜੇਲ੍ਹਾਂ ਝਾਗ ਕੇ, ਤੇ ਮੈਂ ਆਪਣੇ ਪਹਿਲੇ ਗੁਪਤ-ਸੰਗਰਾਮ ਦੇ ਚੌਦਾਂ ਮਹੀਨੇ ਬਿਤਾ ਕੇ ਮੈਕਲੋਡ ਰੋਡ ਦੇ ਕਬਰਾਂ ਵਾਲੇ ਘਰ ਵਿੱਚ ਇੱਕੋ ਛੱਤ ਹੇਠ ਰਹਿਣ ਲੱਗੇ। ਇਸ ਇਮਾਰਤ ਦਾ ਨਾਂਅ ਲੇਡੀ ਫ਼ਜ਼ਲ ਹੁਸੈਨ ਬਿਲਡਿੰਗ ਸੀ ਅਤੇ ਕਿਸੇ ਪੁਰਾਣੇ ਕਬਰਸਤਾਨ ਉੱਤੇ ਉੱਸਰੀ ਹੋਈ ਹੋਣ ਕਾਰਨ (ਮੂਹਰਲੇ ਪਾਸੇ ਅਜੇ ਵੀ ਪੱਕੀਆਂ ਕਬਰਾਂ ਹੀ ਸ਼ਸ਼ੋਭਤ ਸਨ) ਭਰਮਾਂ-ਵਾਥੇ ਸਾਧਾਰਨ ਲੋਕ ਇਸ ਵੱਲ ਮੂੰਹ ਨਹੀਂ ਸਨ ਕਰਦੇ। ਇਸੇ ਲਈ ਸਾਨੂੰ ਵਹਿਮ-ਮੁਕਤ ਲੋਕਾਂ ਨੂੰ ਤੇਰਾਂ ਕਮਰਿਆਂ ਅਤੇ ਤਿੰਨ ਮੰਜ਼ਲਾਂ ਵਾਲਾ ਇਹ ਘਰ ਸਵਾ ਸੌ ਰੁਪਏ ਮਹੀਨੇ ਵਿੱਚ ਮਿਲ ਗਿਆ ਅਤੇ ਅਸਾਂ ਪਾਰਟੀ ਦੇ ਕਨੂੰਨੀ ਹੁੰਦੇ ਸਾਰੇ ਉਸ ਦਾ ਲਾਲ ਝੰਡਾ ਇਸ ਦੇ ਸਿਰ ਉੱਤੇ ਗੱਡ ਦਿੱਤਾ।

ਜੋਸ਼ ਜੀ 'ਨਵਾਂ ਜ਼ਮਾਨਾ' ਦੇ ਮੁੱਖ ਸੰਪਾਦਕ ਸਨ ਅਤੇ ਮੈਂ ਪਰਚਾ ਚਲਾਉਣ ਵਾਲੀ ਪਾਰਟੀ ਬਰਾਂਚ ਦਾ ਸਕੱਤਰ। ਪਹਿਲਾਂ-ਪਹਿਲ ਸਾਥੀ ਗੜਗੱਜ, ਡਾਕਟਰ ਭਾਗ ਸਿੰਘ ਅਤੇ ਰਣਧੀਰ ਜੋਸ਼ ਮੇਰੇ ਨਾਲ ਸਨ; ਬਾਅਦ ਵਿੱਚ ਕਾਮਰੇਡ ਮੱਖਣ ਸਿੰਘ ਅਫ਼ਰੀਕਨ ਤੇ ਕਾਮਰੇਡ

ਮਲਹੋਤਰਾ ਵੀ ਆ ਰਲੇ। ਜੋਸ਼ ਜੀ ਪੰਜਾਬੀ ਸ਼ੁੱਧ ਅਤੇ ਠੇਠ ਲਿਖਣ, ਸ਼ਬਦ-ਜੋੜਾਂ ਨੂੰ ਸਾਧਾਰਨ ਪੰਜਾਬੀਆਂ ਦੇ ਉਚਾਰਨ ਅਨੁਸਾਰ ਢਾਲਣ ਅਤੇ ਵਾਕ ਨਿੱਕੇ-ਨਿੱਕੇ ਲਿਖਣ ਉੱਤੇ ਜ਼ੋਰ ਦਿੰਦੇ। ਅਕਾਲੀ ਲਹਿਰ ਦੇ ਮੁੱਢਲੇ ਉਭਾਰ ਦੇ ਘੜੇ-ਚੰਡੇ ਹੋਣ ਕਾਰਨ ਉਹ ਸਵੇਰੇ-ਸਵੇਰੇ ਇਸ਼ਨਾਨ ਕਰਨ, ਆਪਣੇ ਛੋਟੇ ਕੱਪੜੇ ਆਪ ਧੋਣ, ਸਾਦਾ ਪਹਿਨਣ, ਸਦਾ ਸਵੱਛ ਰਹਿਣ ਅਤੇ ਦਿਨ ਦੀ ਸਾਰੀ ਕਿਰਿਆ ਨੇਮ-ਬੱਧ ਢੰਗ ਨਾਲ (ਭਾਵੇਂ ਇਹ ਗੁਰਮਤ ਵਾਲਾ ਨਿੱਤਨੇਮ ਨਹੀਂ ਸੀ) ਚਲਾਉਣ ਦੀ ਸਾਕਾਰ ਮੂਰਤ ਸਨ। ਉਹ ਆਪਣੇ ਕਮਰੇ ਦੀ ਹਰ ਸ਼ੈਅ ਨੂੰ ਸੰਵਰਾ-ਬਣਾ ਕੇ ਥਾਂ-ਸਿਰ ਰੱਖਦੇ ਅਤੇ ਕਿਸੇ ਦੀ ਕੀ ਮਜਾਲ ਕਿ ਕੋਈ ਉਨ੍ਹਾਂ ਦੀ ਗ਼ੈਰ-ਹਾਜ਼ਰੀ ਵਿੱਚ ਵੀ ਕਿਸੇ ਕਾਗਜ਼ ਜਾਂ ਹੋਰ ਵਸਤ ਨੂੰ ਏਧਰ-ਓਧਰ ਕਰ ਲਏ! ਜਬ੍ਹਾ ਜੋਸ਼ ਜੀ ਦਾ ਏਨਾ ਸੀ ਕਿ ਸਹਿਜੇ ਕੀਤੇ ਕੋਈ ਉਨ੍ਹਾਂ ਦੇ ਕਮਰੇ ਅੰਦਰ ਦਾਖ਼ਲ ਹੋਣ ਜਾਂ ਕੰਮ ਵਿੱਚੋਂ ਉਨ੍ਹਾਂ ਨੂੰ ਬੁਲਾਉਣ ਦਾ ਹੀਆ ਨਾ ਕਰਦਾ! ਜੇ ਕਿਸੇ ਨੂੰ ਛੋਟ ਸੀ ਤਾਂ ਉਹ ਸੀ ਸਾਥੀ ਕਰਮ ਸਿੰਘ ਮਾਨ ਨੂੰ , ਜਿਸ ਵਿਰੁੱਧ ਲੱਗੀ ਝੂਠੀ ਤੁਹਮਤ (ਕਿ ਉਹ ਪੁਲਸ ਨਾਲ ਰਲਿਆ ਹੋਇਆ ਹੈ) ਨੂੰ ਧੋਣ ਲਈ ਪੂਰੇ ਦੋ ਸਾਲ ਜੋਸ਼ ਹੁਰਾਂ ਨੇ ਆਪਣੇ ਨਿਕਟ-ਵਰਤੀ ਸਾਥੀਆਂ ਨਾਲ ਪੰਜਾਬ ਦੇ ਸਾਰੇ ਸ਼ਹਿਰ-ਗਿਰਾਂ ਗਾਹ ਮਾਰੇ।

ਮੈਨੂੰ ਉਹ ਦਿਨ ਅੱਜ ਤੱਕ ਯਾਦ ਹੈ ਜਦੋਂ ਮੈਂ ਬੂਹਾ ਖੋਲ੍ਹ ਕੇ ਉਨ੍ਹਾਂ ਦੇ ਕੰਮ ਸਮੇਂ ਕਮਰੇ ਵਿੱਚ ਦਾਖ਼ਲ ਹੋ ਗਿਆ ਸਾਂ ਅਤੇ ਕੁਝ ਹੀ ਪਲਾਂ ਪਿੱਛੋਂ ਦੋ ਅਖ਼ਬਾਰਾਂ ਕੱਛੇ ਮਾਰੀ ਬਾਹਰ ਆ ਗਿਆ ਸਾਂ। ਬਾਹਰਲੇ ਬਰਾਂਡੇ ਵਿੱਚ ਬਾਕੀ ਸਾਥੀ ਸਾਹ ਡੱਕੀ ਖਲੋਤੇ ਸਨ ਕਿ ਹੁਣ ਆਨੰਦ ਦੀ ਸ਼ਾਮਤ ਆਈ ਕਿ ਆਈ। ਪਰ ਜਦੋਂ ਭੜਾਕਾ ਤਾਂ ਕੀ ਪੈਣਾ ਸੀ, ਅੰਦਰੋਂ ਉੱਚੀ ਆਵਾਜ਼ ਤੱਕ ਨਾ ਨਿਕਲੀ ਅਤੇ ਮੈਂ ਵੀ ਸਾਵਾਂ-ਸਗਵਾਂ ਬਾਹਰ ਆ ਗਿਆ ਤਾਂ ਦੰਦ-ਕਥਾ ਛਿੜ ਪਈ; 'ਮਾਨ ਜੇ ਜੋਸ਼ ਹੁਰਾਂ ਦਾ ਛੋਟਾ ਭਰਾ ਹੈ, ਤਾਂ ਇਹ ਜੇਠਾ ਪੁੱਤ ਹੋ ਨਿਕਲਿਆ ਜੇ।' ਸਾਰੇ ਪੁੱਛਣ, "ਅੰਦਰ ਕੀ ਹੋਇਆ ? ਜੋਸ਼ ਹੁਰਾਂ ਘੁਰਕੀ ਵੱਟੀ ? ਉਨ੍ਹਾਂ ਨੇ ਤੇਰੀ ਖੁੰਬ ਠੱਪੀ ?" ਕਿਸੇ ਨੂੰ ਮੇਰੇ ਦੱਸੇ ਦਾ ਯਕੀਨ ਹੀ ਨਾ ਆਵੇ ਕਿ ਉਨ੍ਹਾਂ ਨੇ ਅਖ਼ਬਾਰ ਉੱਤੇ ਐਨਕਾਂ ਚੁੱਕ, ਮੁਸਕਰਾ ਕੇ ਪੁੱਛਿਆ ਸੀ: 'ਕਿਉਂ ਭਈ, ਅਖ਼ਬਾਰ ਮਾਠਣੀ ਉ ?'

ਵੰਡ ਦੇ ਕਾਲੇ-ਕੁਲਹਿਣੇ ਦਿਹਾੜਿਆ ਤੱਕ ਜੋਸ਼ ਜੀ ਦਾ ਵੀ ਅਤੇ ਮੇਰਾ ਵੀ ਵਾਸਾ ਉਸੇ ਕਬਰਾਂ ਵਾਲੇ ਘਰ ਵਿੱਚ ਰਿਹਾ। ਜੋਸ਼ ਜੀ ਆਪਣੀ ਹਯਾਤੀ ਦੇ ਵੀ, ਅਤੇ ਲੀਡਰੀ ਦੇ ਵੀ ਜ਼ੋਬਨ ਉੱਤੇ ਸਨ ਅਤੇ ਮੇਰੇ ਕੁਝ ਹੋਣ-ਬਣਨ ਦੇ ਸਾਲ ਸਨ। ਨਿੱਕੀਆਂ-ਵੱਡੀਆਂ ਯਾਦਾਂ ਤਾਂ ਕਈ ਸੰਬੰਧਤ ਹਨ ਇਨ੍ਹਾਂ ਪੰਜਾਂ ਸਾਲਾਂ ਨਾਲ, ਪਰ ਥਾਂ ਦੀ ਥੁੜ੍ਹੋਂ ਕਰ ਕੇ ਕੁਝ ਕੁ ਹੀ ਪੇਸ਼ ਕਰਦਾ ਹਾਂ।

ਪਹਿਲੀ, ਜੋਸ਼ ਹੁਰਾਂ ਕੋਲ ਗੜਗੱਜ ਜੀ ਨੇ ਮੇਰੀ ਸ਼ਿਕਾਇਤ ਕੀਤੀ ਕਿ ਮੈਂ 'ਲੱਗਪਗ' ਦੀ ਥਾਂ ਸਮਝਾਉਣ ਦੇ ਬਾਵਜੂਦ 'ਲੱਗਭਗ' ਹੀ ਲਿਖਦਾ ਹਾਂ ਅਤੇ 'ਭਗ' ਸ਼ਬਦ ਦੀ ਵਰਤੋਂ ਅਸ਼ਲੀਲ ਹੈ। ਮੈਨੂੰ ਅਸ਼ਲੀਲਤਾ ਵਾਲੇ ਇਸ਼ਾਰੇ ਦੀ ਸਮਝ ਹੀ ਨਾ ਪਈ ਅਤੇ ਮੈਂ ਸਾਫ ਕਿਹਾ, "ਜੋਸ਼ ਜੀ ਮੈਂ ਤਾਂ 'ਜਿਹਾ ਬੋਲੋ ਤਿਹਾ ਲਿਖੋ' ਦੇ ਤੁਹਾਡੇ ਦੱਸੇ ਅਸੂਲ ਮੁਤਾਬਕ ਹੀ ਲਿਖਦਾ ਹਾਂ। ਭਲਾ ਇਸ ਵਿੱਚ ਕਿਸੇ ਨੂੰ ਕੀ ਇਤਰਾਜ਼ ?' ਜੋਸ਼ ਜੀ ਆਖਣ ਲੱਗੇ, 'ਗੜਗੱਜ, ਕਿੱਥੇ ਫਸਿਆ ਪਿਆ ਏਂ ? ਮੁੰਡਾ ਠੀਕ ਈ ਤਾਂ ਲਿਖਦਾ ਏ।' ਵੇਖਣ ਨੂੰ ਭਾਵੇਂ ਇਹ ਨਿੱਕੀ ਲੱਗੇ, ਮੇਰੇ

ਉੱਤੇ ਇਸ ਗੱਲ ਦਾ ਵੱਡਾ ਅਸਰ ਹੋਇਆ ਕਿ ਜੋਸ਼ ਜੀ ਕਿੰਨੇ ਅਸੂਲਾਂ ਦੇ ਪੱਕੇ ਅਤੇ ਵਿਸ਼ਾਲ ਹਿਰਦੇ ਵਾਲੇ ਹਨ।

ਦੂਜੀ, ਅਸਾਂ ਸਾਰਿਆਂ ਕੋਲੋਂ ਅੱਗੇ-ਵਧੂ ਪ੍ਰਦੇਸੀ ਸਾਹਿਤ ਦੀ ਇੱਕ-ਇੱਕ ਕਹਾਣੀ ਤਰਜਮਾ ਕਰਵਾ ਕੇ ਜੋਸ਼ ਹੁਰਾਂ ਇੱਕ ਕਹਾਣੀ-ਸੰਗ੍ਰਹਿ ਤਿਆਰ ਕਰਵਾਇਆ। ਇਸ ਦਾ ਮੁੱਖ ਬੰਦ ਉਨ੍ਹਾਂ ਨੇ ਇੱਕ ਕਹਾਣੀ ਦੇ ਰੂਪ ਵਿੱਚ ਲਿਖਿਆ, ਜਿਸ ਦਾ ਸਾਰ ਕੁਝ ਇਸ ਤਰ੍ਹਾਂ ਸੀ : "ਮੇਰੀ ਨਿੱਕੀ ਬੱਚੀ ਨੇ ਮੇਰੀ ਕਹਾਣੀਆਂ ਦੀ ਕਿਤਾਬ ਦੇ ਦੋ ਵਰਕੇ ਪਾੜ ਦਿੱਤੇ। ਪੁੱਛਣ ਉੱਤੇ ਆਖਣ ਲੱਗੀ, 'ਇਹ ਵੀ ਕੋਈ ਕਹਾਣੀ ਏ।" ਤੇ ਮੈਂ ਰੱਦੀ ਦੀ ਟੋਕਰੀ ਵਿੱਚੋਂ ਲੱਭ ਕੇ ਜਦੋਂ ਉਹ ਵਰਕੇ ਜੋੜੇ, ਕਹਾਣੀ ਇੱਕ ਜਗੀਰਦਾਰ ਦੇ ਆਪਣੇ ਮੁਜ਼ਾਰੇ ਉੱਤੇ ਜ਼ੁਲਮ ਦੀ ਅਤੇ ਮੁਜ਼ਾਰੇ ਦੀਆਂ ਆਹੋਜਾਰੀਆ ਦੀ ਸੀ। ਮੈਂ ਸੋਚਿਆ, ਅਣਭੋਲ ਬੱਚੀ ਨੇ ਠੀਕ ਹੀ ਕਿਹਾ ਸੀ। ਜਿਹੜੀ ਕਹਾਣੀ ਆਹੋਜ਼ਾਰੀਆ ਉੱਤੇ ਮੁੱਕ ਜਾਂਦੀ ਹੈ, ਜਿਸ ਵਿੱਚ ਜ਼ੁਲਮ ਵਿਰੁੱਧ ਨਾ ਜਥੇਬੰਦ ਹੋਣ ਦੀ ਗੱਲ, ਨਾ ਸੰਘਰਸ਼ ਕਰਨ ਦੀ, ਉਹ ਵੀ ਕਾਹਦੀ ਕਹਾਣੀ ਹੋਈ ?"

ਮੈਂ ਜਿਉਂ-ਜਿਉਂ ਮੁੱਖਬੰਦ ਪੜ੍ਹੀ ਜਾਵਾਂ, ਸੋਚੀ ਜਾਵਾਂ, "ਕਿੰਨਾ ਭਾਵ-ਪੂਰਤ ਏ ਇਹ ਮੁੱਖਬੰਦ । ਇੱਕ ਤਾਂ ਜੋਸ਼ ਜੀ ਦੀ ਬੱਚੀ ਕੋਈ ਨਹੀਂ (ਦੋਵੇਂ ਪੁੱਤਰ ਹਨ) ਅਤੇ ਬੱਚੀ ਦੀ ਲਾਲਸਾ ਬੜੇ ਸੂਖਮ ਭਾਵ ਨਾਲ ਇਸ ਵਿੱਚੋਂ ਝਲਕਦੀ ਹੈ: ਦੂਜੇ, ਅੱਜ ਦੀ ਕੋਈ ਅਜਿਹੀ ਕਹਾਣੀ ਸਮੇਂ ਦੀ ਹਾਣਨ ਨਹੀਂ ਹੋ ਸਕਦੀ, ਜਿਹੜੀ ਸਿਰਫ਼ 'ਗ਼ਰੀਬ ਦੀ ਦੀਵਾਲੀ' ਦੀ ਗੱਲ ਉਸ ਦੇ ਘਰ ਦੇ ਹਨੇਰੇ ਉੱਤੇ ਹੀ ਮੁਕਾ ਦੇਵੇ ਅਤੇ ਉਸ ਹਨੇਰੇ ਵਿਰੁੱਧ ਘੋਲ ਦੀ ਗੱਲ ਨਾ ਛੇੜੇ।" ਜੋਸ਼ ਜੀ ਵਿਚਲਾ ਮਹਾਨ ਸਾਹਿਤਕਾਰ ਉਸ ਮੁੱਖਬੰਦ ਵਿੱਚੋਂ ਸਾਫ ਝਾਕ ਰਿਹਾ ਸੀ।

ਤੀਜੀ, ਉਨ੍ਹੀਂ ਦਿਨੀਂ ਦੂਜੇ ਦੀ ਲਿਖਤ ਦੀ ਚੀਰ-ਫਾੜ ਕਰਨ ਉਸ ਦੀਆਂ ਕੁਣਸਾਂ ਕੱਢਣ ਅਤੇ ਉਸ ਨੂੰ ਬਦਲ ਦੇਣ ਦੀ ਮੇਰੀ ਡਾਢੀ ਮਾੜੀ ਆਦਤ ਕੁਝ ਵਧੇਰੇ ਹੀ ਮੂੰਹ-ਜ਼ੋਰ ਸੀ। ਮੈਨੂੰ ਯਾਦ ਹੈ ਕਿ ਗਿਆਨੀ ਹੀਰਾ ਸਿੰਘ ਜੀ ਦਰਦ ਦਾ ਚਲੰਤ ਸਿੱਖ ਸਿਆਸਤ ਉੱਤੇ ਇੱਕ ਲੇਖ ਮੈਂ ਏਨਾ ਕੱਟ-ਵੱਢ ਦਿੱਤਾ ਕਿ ਉਨ੍ਹਾਂ ਨੂੰ ਮੁੜ ਲਿਖਣਾ ਪਿਆ। ਤੇ ਦੂਜੀ ਲਿਖਤ ਮੈਨੂੰ ਪਹਿਲਾਂ ਨਾਲੋਂ ਵੀ ਮਾੜੀ ਲੱਗੀ! ਆਖ਼ਰ ਉਨ੍ਹਾਂ ਨੇ ਤੀਜੀ ਵਾਰ ਲਿਖਿਆ, ਪਰ ਮੈਨੂੰ ਉਹ ਵੀ ਨਾ ਜਚਿਆ। ਤੰਗ ਹੋ ਕੇ ਆਖਣ ਲੱਗੇ: 'ਤੁਸੀਂ ਆਪੇ ਹੀ ਲਿਖ ਲਓ!' ਅਜਿਹਾ ਹੀ ਇੱਕ ਮਾਜਰਾ ਜਦੋਂ ਡਾਕਟਰ ਭਾਗ ਸਿੰਘ ਜੀ ਨਾਲ ਵੀ ਵਾਪਰਿਆ ਤਾਂ ਉਹ ਆਖਣ ਲੱਗੇ, "ਮੈਥੋਂ ਤਾਂ ਇਸ ਤੋਂ ਚੰਗਾ ਲਿਖ ਨਹੀਂ ਹੁੰਦਾ, ਤੂੰ ਜੇ ਹਯਾਤੀ ਦੀ ਬੱਤੀ ਦੋਵਾਂ ਪਾਸਿਆਂ ਤੋਂ ਬਾਲਣ ਦੀ ਧਾਰ ਰੱਖੀ ਹੈ ਤਾਂ ਮੇਰੇਂ ਵਾਲਾ ਕਾਲਮ ਵੀ ਆਪੇ ਤਿਆਰ ਕਰ ਲਿਆ ਕਰ।" ਮੇਰੀ ਇਸੇ ਆਦਤ ਤੋਂ ਤੰਗ ਪੈ ਕੇ ਗੜਗੱਜ ਜੀ ਨੇ ਤਾਂ ਸੰਪਾਦਕੀ ਕੰਮ ਦੀ ਥਾਂ ਪ੍ਰੈੱਸ ਦੀ ਜ਼ਿੰਮੇਵਾਰੀ ਸੰਭਾਲਣੀ ਕਬੂਲ ਕਰ ਲਈ। ਪਰ ਜੋਸ਼ ਜੀ ਇੱਕੋ-ਇੱਕ ਵਿਅਕਤੀ ਸਨ, ਜਿਨ੍ਹਾ ਨੇ ਮੇਰੀ ਕੱਟ-ਵੱਢ ਉੱਤੇ ਕਦੇ ਮੱਥੇ ਤਿਊੜੀ ਨਾ ਪਾਈ। ਜਾਂ ਸਮਝਾ ਕੇ ਆਪਣੀ ਗੱਲ ਮੰਨਵਾ ਲੈਣੀ ਜਾਂ ਬਿਨਾਂ ਕਿਸੇ ਉਜ਼ਰ ਦੇ ਤਬਦੀਲੀ ਪਰਵਾਨ ਕਰ ਲੈਣੀ! ਆਪਣੀ ਲਿਖਤ ਨਾਲ ਲੇਖਕ ਨੂੰ ਏਨਾ ਮੋਹ ਹੁੰਦਾ ਹੈ ਜਿੰਨਾ ਮਾਂ ਨੂੰ ਬੱਚੇ ਨਾਲ। ਤੇ ਕਿਸੇ ਵਾਜਬ ਤਬਦੀਲੀ ਨੂੰ ਵੀ ਹੇਠੀ ਸਮਝਣ ਵਾਲੇ ਕਈ ਲੇਖਕ ਮੇਰੇ ਸੰਪਰਕ ਵਿੱਚ ਆਏ। ਪਰ ਜੋਸ਼ ਜੀ ਜਿੰਨਾ ਇਸ ਮਾਮਲੇ ਵਿੱਚ ਵਿਸ਼ਾਲ ਹਿਰਦੇ ਵਾਲਾ ਹੋਰ ਕੋਈ ਨਹੀਂ ਵੇਖਿਆ-ਜਾਣਿਆ। ਹੋਣ ਉਹ ਮੁੱਖ-ਸੰਪਾਦਕ ਅਤੇ ਮੈਂ ਐਡੀਟਰ ਇੰਚਾਰਜ, ਪਰ ਵਰਤਾਰਾ ਉਨ੍ਹਾਂ ਦਾ ਇਸ ਤੋਂ ਐਨ ਉਲਟ ਹੋਵੇ।

ਜੋਸ਼ ਜੀ ਦੇ ਵਿਅਕਤੀਤਵ ਦੇ ਇਸ ਪਹਿਲੂ ਨੇ ਮੈਨੂੰ ਏਨਾ ਪ੍ਰਭਾਵਿਤ ਕੀਤਾ ਕਿ ਮੈਂ ਹਮੇਸ਼ਾ-ਹਮੇਸ਼ਾ ਲਈ ਉਨ੍ਹਾਂ ਦਾ ਮੁਰੀਦ ਹੋ ਗਿਆ।

ਚੌਥੀ, ਦਿਉਲੀ-ਗੁਜਰਾਤ ਤੋਂ ਪਿੱਛੋਂ ਦੇ ਅਤੇ ਦੇਸ ਦੀ ਵੰਡ ਤੋਂ ਪਹਿਲਾਂ ਦੇ ਇਹ ਸਾਲ ਕਿਰਤੀ ਗਰੁੱਪ ਦੇ ਟੁੱਟ ਕੇ ਕਮਿਊਨਿਸਟ ਪਾਰਟੀ ਵਿੱਚ ਸ਼ਾਮਲ ਹੋਣ ਦੇ ਅਤੇ ਪੰਜਾਬ ਦੀ ਕਮਿਊਨਿਸਟ ਲਹਿਰ ਅੰਦਰ ਪਹਿਲੀ ਦੁਫੇੜ ਨੂੰ ਮੁਕਾਉਣ ਦੇ ਜਤਨਾਂ ਦੇ ਸਾਲ ਸਨ। ਮਿਲ-ਬਹਿਣ ਅਤੇ ਇੱਕ ਹੋਣ ਦਾ ਅਮਲ ਸੌਖਾ ਅਤੇ ਸਾਦਾ ਨਹੀਂ ਹੁੰਦਾ। ਜਿਹੜੀਆਂ ਵਿੱਥਾਂ-ਤਫਰਕੇ ਪਹਿਲਾਂ ਦੇ ਗਰੁੱਪਾਂ ਦੇ ਟਕਰਾਅ ਦੀ ਸੂਰਤ ਵਿੱਚ ਉੱਭਰ ਕੇ ਸਾਹਮਣੇ ਦਿਸਦੇ ਸਨ, ਪਾਰਟੀ ਦੇ ਅੰਦਰ ਆ ਕੇ ਉਹ ਘਟੇ ਜ਼ਰੂਰ, ਪਰ ਮੁੱਕੇ ਨਾ। ਇਨ੍ਹਾ ਦੀ ਰਹਿੰਦ ਤੋਂ ਪੈਦਾ ਹੋਈ ਆਪਸੀ ਖਹਿਸਰ ਕਈ ਵਾਰ ਕਾਫ਼ੀ ਕੌੜੀ ਸ਼ਕਲ ਧਾਰ ਲੈਂਦੀ। ਉਪਰਲੇ ਲੀਡਰ ਹੇਠਲੇ ਵਰਕਰਾਂ ਨਾਲ ਕਾਨਾਫੂਸੀ ਕਰਦੇ ਅਤੇ ਆਪੋ-ਆਪਣਾ ਪੱਖ ਪੇਸ਼ ਕਰਦੇ। ਪਰ ਕਾਮਰੇਡ ਜੋਸ਼ ਇੱਕੋ-ਇੱਕ ਉਹ ਲੀਡਰ ਸਨ ਜਿਨ੍ਹਾ ਨੇ ਕਦੇ ਕਿਸੇ ਨਾਲ, ਉੱਪਰਲੇ ਯੂਨਿਟ ਦੇ ਮੱਤਭੇਦਾਂ ਦੀ ਕੋਈ ਗੱਲ ਨਹੀਂ ਸੀ ਕੀਤੀ। ਬਾਹਰ ਰੌਲਾ ਵੀ ਅੰਦਰਲੀਆਂ ਮੀਟਿੰਗਾਂ ਸਮੇਂ ਸੁਣਾਈ ਦੇ ਜਾਂਦਾ, ਮੀਟਿੰਗਾਂ ਵੀ ਲਾ ਬੈਠਦੇ, ਪਰ ਜੋਸ਼ ਜੀ ਦੀ ਚਾਦਰ ਇਸ ਮਾਮਲੇ ਵਿੱਚ ਸਦਾ ਬੇਦਾਗ ਰਹੀ।

ਪਾਰਟੀ ਵਿਦਿਆ ਦੇ ਸਕੂਲਾਂ ਸਮੇਂ ਉਹ ਪਾਰਟੀ ਜੱਥੇਬੰਦੀ ਵਾਲਾ ਸਬਕ ਪੜ੍ਹਾਇਆ ਕਰਦੇ ਸਨ ਅਤੇ ਪਾਰਟੀ ਲਈ ਗੁੱਟ-ਬੰਦੀ ਸਭ ਤੋਂ ਮੁਹਲਕ ਰੋਗ ਹੋਣ ਦਾ ਜਿਹੜਾ ਸਬਕ ਉਹ ਪੜ੍ਹਾਉਂਦੇ ਸਨ, ਉਸ ਉੱਤੇ ਜਿਸ ਸਖ਼ਤੀ ਨਾਲ ਉਨ੍ਹਾਂ ਨੇ ਪਹਿਰਾ ਦਿੱਤਾ, ਉਹ ਆਪਣੀ ਮਿਸਾਲ ਆਪ ਸੀ। ਪਾਰਟੀ ਦੀ ਏਕਤਾ ਲਈ ਉਹ ਮੁੱਢ ਤੋਂ ਜੂਝੇ ਅਤੇ ਇਸ ਏਕਤਾ ਖਾਤਰ ਹੀ ਉਨ੍ਹਾਂ ਨੇ 1963-64 ਦੀ ਵੱਡੀ ਦੁਫੇੜ ਸਮੇਂ ਮੁਕਾਬਲੇ ਦੀ ਪਾਰਟੀ ਵਿੱਚ ਜਾਣ ਤੋਂ ਦ੍ਰਿੜ੍ਹਤਾ ਨਾਲ ਇਨਕਾਰ ਕੀਤਾ, ਭਾਵੇਂ ਕਿ ਵਿਚਾਰਾਂ ਦੇ ਪੱਖੋਂ ਵੀ ਅਤੇ ਨਿਕਟ-ਵਰਤੀ ਸਮਰਥਕਾਂ ਦੇ ਪੱਖੋਂ ਵੀ ਉਨ੍ਹੀਂ ਦਿਨੀਂ ਉਨ੍ਹਾਂ ਦੇ ਬਹੁਤੇ ਸਾਥੀ ਦੂਜੀ ਪਾਰਟੀ ਵਿੱਚ ਜਾਣ ਵਾਲਿਆਂ ਵਿੱਚੋਂ ਸਨ।

ਉਨ੍ਹਾਂ ਦੇ ਇਸ ਅਸੂਲੀ ਸਟੈਂਡ ਦਾ ਹਰ ਵਿਚਾਰ ਦੇ ਕਮਿਊਨਿਸਟ ਕਾਰਕੁਨਾਂ ਉੱਤੇ ਡੂੰਘਾ ਪ੍ਰਭਾਵ ਸੀ। ਇਸ ਦਾ ਇੱਕ ਸਬੂਤ ਤਾਂ ਓਦੋਂ ਮਿਲਿਆ ਜਦੋਂ ਦੁਫੇੜ ਪਿੱਛੋਂ ਹੋਈ ਪਾਰਟੀ ਦੀ ਪਹਿਲੀ ਕਾਂਗਰਸ (1964 ਦੀ ਬੰਬਈ ਕਾਂਗਰਸ) ਸਮੇਂ ਸਾਥੀਆਂ ਨੇ ਕੇਂਦਰੀ ਐਗਜ਼ੈਕਟਿਵ ਦੀ ਉਪਰੋਂ ਪੇਸ਼ ਕੀਤੀ ਗਈ ਸੂਚੀ ਵਿੱਚ ਜੋਸ਼ ਜੀ ਦਾ ਨਾਂਅ ਨਾ ਵੇਖ ਕੇ ਉਨ੍ਹਾਂ ਨੂੰ ਪਲੈਟ ਫ਼ਾਰਮ ਤੋਂ ਪੇਸ਼ ਕਰ ਕੇ ਕਾਮਯਾਬ ਕਰਾਇਆ। ਤੇ ਦੂਜਾ ਮੇਰੀ 1983 ਦੀ ਯੂ ਕੇ ਫੇਰੀ ਸਮੇਂ ਮਿਲਿਆ ਜਦੋਂ ਦੂਜੀ ਪਾਰਟੀ ਦੀ ਬਰਤਾਨੀਆ ਕਮੇਟੀ ਦੇ ਮੁੱਢ ਤੋਂ ਚਲੇ ਆਉਂਦੇ ਇੱਕ ਉੱਘੇ ਮੈਂਬਰ ਨੇ ਦੱਸਿਆ ਕਿ ਪਾਰਟੀਆਂ ਦੇ ਬਣਨ ਸਮੇਂ ਬੜਾ ਲੰਮਾ ਸਮਾਂ ਸਾਥੀ ਇਹ ਸਵਾਲ ਮੁੜ-ਮੁੜ ਕਰਦੇ ਰਹੇ ਕਿ ਜੇ ਸਾਡੀ ਪਾਰਟੀ (ਮਾਰਕਸੀ ਪਾਰਟੀ) ਸਹੀ ਹੈ ਤਾਂ ਜੋਸ਼ ਜੀ ਨੇ ਇਸ ਵਿੱਚ ਆਉਣਾ ਕਿਉਂ ਕਬੂਲ ਨਾ ਕੀਤਾ ?

ਲਹਿਰ ਪ੍ਰਤੀ ਅਤੇ ਲੋਕਾਂ ਪ੍ਰਤੀ ਜੋਸ਼ ਜੀ ਦੀ ਸੁਹਿਰਦਤਾ ਦੀ ਇੱਕ ਗੱਲ ਦਾ ਜ਼ਿਕਰ ਕਰ ਕੇ ਛੋਹਲੇ-ਹੱਥੀ ਅੰਕਿਤ ਕੀਤੇ ਗਏ ਇਨ੍ਹਾਂ ਵਿਚਾਰਾਂ ਨੂੰ ਸਮਾਪਤ ਕਰਨ ਦੀ ਆਗਿਆ ਚਾਹਾਂਗਾ। ਜਦੋਂ ਜੋਸ਼ ਜੀ ਨੇ ਦਿੱਲੀ ਆ ਕੇ ਲਿਖਣ ਦੇ ਕਾਰਜ ਨੂੰ ਮੁੱਖ ਕਾਰਜ ਵਜੋਂ

ਅਪਣਾਇਆ, ਮੈਂ ਉਨ੍ਹਾਂ ਨੂੰ ਬੇਨਤੀਆਂ ਵੀ ਕੀਤੀਆਂ ਅਤੇ ਛਿੱਥੇ ਪੈ ਕੇ ਵੀ ਆਖਿਆ ਕਿ ਪਹਿਲਾਂ ਉਹ ਆਪਣੀ ਜੀਵਨੀ ਲਿਖਣ, ਕਿਉਂਕਿ ਇਹ ਨਿਰੀ ਉਨ੍ਹਾਂ ਦੀ ਆਪਣੀ ਨਹੀਂ, ਪੰਜਾਬ ਦੇ ਵੀਹਵੀ ਸਦੀ ਦੇ ਇਤਿਹਾਸ ਦੀ ਇੱਕ ਅਣਮੋਲ ਕਿਰਤ ਹੋਵੇਗੀ, ਕਿਉਂਕਿ ਇਸ ਪੰਜਾਂ ਦਰਿਆਵਾਂ ਦੀ ਧਰਤੀ ਉੱਤੇ 1920 ਤੋਂ ਲੈ ਕੇ ਉਠੀਆਂ ਸਭ ਮਹਾਨ ਲਹਿਰਾਂ ਨਾਲ ਉਨ੍ਹਾਂ ਦੀ ਜ਼ਿੰਦਗੀ ਓਤਪੋਤ ਸੀ। ਪਰ ਉਹ ਇਸ ਹੱਠ ਉੱਤੇ ਕਾਇਮ ਰਹੇ ਕਿ ਪਹਿਲਾਂ ਉਹ "ਅਕਾਲੀ ਮੋਰਚਿਆਂ ਦਾ ਇਤਿਹਾਸ" ਲਿਖਣਗੇ। ਮੈਂ ਤਾਂ ਇਹ ਜ਼ਿੱਦ ਹੀ ਬੰਨ੍ਹੀ ਰੱਖੀ ਕਿ ਜੋਸ਼ ਜੀ ਆਪਣੀ ਜੀਵਨੀ ਨੂੰ ਪਹਿਲ ਦੇਣ, ਪਰ ਉਨ੍ਹਾਂ ਦੀ ਉਣਤਰ-ਬਣਤਰ ਹੀ ਅਜਿਹੀ ਸੀ ਕਿ ਉਹ ਜੱਗ ਨੂੰ ਅੱਗੇ ਰੱਖਦੇ ਸਨ ਤੇ ਨਿੱਜ ਨੂੰ ਪਿੱਛੇ।

ਜਦੋਂ ਜੋਸ਼ ਜੀ ਸਵੈ-ਜੀਵਨੀ ਦਾ ਕਾਰਜ ਸਿਰੇ ਲਾਏ ਬਿਨਾਂ ਸਾਥੋਂ ਵਿੱਛੜ ਗਏ, ਮਨ ਵਿੱਚ ਕਸਕਾਂ ਖੂਬ ਉਠੀਆਂ ਕਿ ਜੇ ਮੇਰੀ ਗੱਲ ਮੰਨ ਜਾਂਦੇ ਤਾਂ ਕਿੰਨਾ ਚੰਗਾ ਹੁੰਦਾ। ਪਰ ਸਮੇਂ ਦੀ ਵਿੱਥ ਨੇ ਜਦੋਂ ਇਹ ਸਿੱਧ ਕਰ ਦਿੱਤਾ ਕਿ ਮਹਾਨ ਅਕਾਲੀ ਲਹਿਰ ਸੰਬੰਧੀ ਜੋਸ਼ ਜੀ ਦੀ 'ਅਕਾਲੀ ਮੋਰਚਿਆਂ' ਦਾ ਇਤਿਹਾਸ ਨਾਲੋਂ ਪਰਮਾਣੀਕ ਪੁਸਤਕ ਹੋਰ ਕੋਈ ਨਹੀਂ ਲਿਖੀ ਗਈ, ਤਾਂ ਇਹ ਗੱਲ ਸਮਝ ਪੈਂਦੀ ਹੈ ਕਿ ਇਸ ਮਾਮਲੇ ਵਿੱਚ ਵੀ ਜੋਸ਼ ਜੀ ਹੀ ਸਹੀ ਨਿਕਲੇ। ਜਦੋਂ ਇਹ ਔਖਾ ਅਤੇ ਲੰਮਾ ਕਾਰਜ ਸਿਰੇ ਚੜ੍ਹ ਗਿਆ, ਉਹ "ਕਾਮਾਗਾਟਾ ਮਾਰੂ ਦਾ ਦੁਖਾਂਤ" ਦੀ ਵਾਰਤਾ ਅਤੇ ਗ਼ਦਰੀ ਸੂਰਬੀਰਾਂ ਦੀਆਂ ਜੀਵਨੀਆਂ ਲਿਖਣ ਦੇ ਕਾਰਜ ਵਿੱਚ ਜੁਟ ਗਏ, ਅਤੇ ਇਹ ਪੁਸਤਕ ਅੰਗਰੇਜ਼ੀ ਵਿਚ ਪ੍ਰਕਾਸ਼ਤ ਹੋਈ ਡਾ. ਸਾਧੂ ਸਿੰਘ ਦੇ ਅਨੁਵਾਦ ਹੇਠ ਜੋਸ਼ ਜੀ ਦੀ ਇਸ ਮਹੱਤਵਪੂਰਨ ਪੁਸਤਕ ਨੂੰ ਪੰਜਾਬੀ ਜਾਮਾ ਵੀ ਮਿਲ ਗਿਆ ਹੈ, ਭਾਂਵੇਂ ਢੇਰ ਪੱਛੜ ਕੇ। ਆਪਣੀ ਜੀਵਨੀ ਲਿਖਣ ਦੇ ਕੰਮ ਨੂੰ, ਇਸ ਦੀ ਸਰਬਜਨਕ ਮਹੱਤਤਾ ਦੇ ਬਾਵਜੂਦ, ਉਨ੍ਹਾਂ ਨੇ ਪਿਛਲੀ ਥਾਂ ਦਿੱਤੀ ਅਤੇ ਇਸੇ ਕਾਰਨ ਇਹ ਅਧੂਰਾ ਰਹਿ ਗਿਆ। ਜਿੱਥੇ ਇਹ ਗੱਲ ਉਨ੍ਹਾਂ ਦੀ ਵਡਿੱਤਣ ਦਾ ਇੱਕ ਹੋਰ ਸਬੂਤ ਪੇਸ਼ ਕਰਦੀ ਹੈ, ਉੱਥੇ ਅਸਾਂ ਉਨ੍ਹਾਂ ਦੇ ਮਰੀਦਾਂ ਅਤੇ ਉੱਤੇ ਇੱਕ ਫਰਜ਼ ਵੀ ਲਾਗੂ ਕਰਦੀ ਹੈ। ਤੇ ਉਹ ਹੈ ਉਨ੍ਹਾਂ ਦੀਆਂ ਅਣਛਪੀਆਂ ਲਿਖਤਾਂ ਦੀ ਸਮੱਗਰੀ ਇਕੱਠੀ ਕਰਨ, ਛਾਂਟਣ-ਸੁਆਰਨ ਅਤੇ ਉਨ੍ਹਾਂ ਨੂੰ ਕਿਤਾਬੀ ਸ਼ਕਲ ਦੇਣ ਦਾ ਕੰਮ। ਕੁਦਰਤੀ ਹੈ ਕਿ ਉਨ੍ਹਾਂ ਦੀ ਜੀਵਨੀ ਇਨ੍ਹਾਂ ਲਿਖਤਾਂ ਵਿੱਚੋ ਸਭ ਤੋਂ ਪਹਿਲਾਂ ਧਿਆਨ ਮੰਗਦੀ ਹੈ।

# ਮਹਾਨ ਸਾਥੀ ਧਨਵੰਤਰੀ ਦਾ ਚਰਿੱਤਰ ਤੇ ਉਸ ਦੀ ਦੇਣ

ਕਾਮਰੇਡ ਧਨਵੰਤਰੀ ਭਾਵੇਂ ਅੱਧ-ਵਿਚਾਲਿਓਂ ਟੁੱਟਾ ਤਾਰਾ ਸੀ (ਉਹ ਪੰਜ ਦਹਾਕਿਆਂ ਤੋਂ ਸਿਰਫ਼ ਦੋ ਕੁ ਸਾਲ ਵੱਧ ਜੀਵਤ ਰਿਹਾ), ਪਰ ਉਸ ਦੇ ਕੰਮਾਂ-ਕਾਰਵਾਈਆਂ ਨੇ ਵੇਲੇ ਦੇ ਅੰਗਰੇਜ਼ ਹਾਕਮਾਂ ਨੂੰ ਏਨਾ ਦਹਿਲਾ ਦਿੱਤਾ ਕਿ 1818 ਦੇ ਰੈਗੂਲੇਸ਼ਨ ਐਕਟ ਹੇਠ ਸ਼ਾਹੀ ਕੈਦੀ ਬਣਾਏ ਜਾਣ ਵਾਲੇ ਦੇਸ ਭਰ ਦੇ ਅੱਧੀ ਦਰਜਨ ਤੋਂ ਵੀ ਘੱਟ ਖਤਰਨਾਕ ਇਨਕਲਾਬੀਆਂ ਵਿੱਚ ਉਸ ਨੂੰ ਵੀ ਸ਼ਾਮਲ ਕੀਤਾ ਗਿਆ। ਅਜ਼ਾਦੀ ਪਿੱਛੋਂ ਤਾਂ ਬਿਨਾਂ ਮੁਕੱਦਮਾ ਚਲਾਏ ਨਜ਼ਰਬੰਦ ਰੱਖਣ ਵਾਲਿਆਂ ਸਿਆਸੀ ਕੈਦੀਆਂ ਲਈ ਹਿਫ਼ਾਜ਼ਤੀ ਨਜ਼ਰਬੰਦਾਂ ਦਾ ਕਾਨੂੰਨ ਬਣ ਗਿਆ, ਪਰ ਅੰਗਰੇਜ਼ਾਂ ਵੇਲੇ ਉਨ੍ਹਾਂ ਵਿਰੁੱਧ ਅਜਿਹੀ ਕਾਰਵਾਈ 1818 ਦੇ ਰੈਗੂਲੇਸ਼ਨ ਐਕਟ ਹੇਠ ਹੀ ਹੁੰਦੀ ਸੀ ਤੇ ਉਨ੍ਹਾਂ ਨੂੰ ਆਖਿਆ ਜਾਂਦਾ ਸੀ ਸ਼ਾਹੀ ਕੈਦੀ।

ਸ਼ਾਹੀ ਕੈਦੀ ਬਣਾ ਕੇ ਕਈ ਬੰਗਾਲੀ ਇਨਕਲਾਬੀ ਵੀ ਅੰਗਰੇਜ਼ਾਂ ਨੇ ਰੱਖੇ, ਪਰ ਪੰਜਾਬ ਵਿੱਚੋਂ ਸਭ ਤੋਂ ਪ੍ਰਸਿੱਧ ਸਨ ਤਿੰਨ : ਸਾਥੀ ਵਾਸਦੇਵ ਸਿੰਘ, ਜਿਸ ਨੂੰ ਪੂਰੇ ਗਿਆਰਾਂ ਸਾਲ ਅੰਦਰ ਰੱਖਿਆ ਗਿਆ; ਸਾਥੀ ਚੰਨਣ ਸਿੰਘ, ਜਿਸ ਦੇ ਹਿੱਸੇ ਸੱਤ ਸਾਲ ਦੀ ਨਜ਼ਰਬੰਦੀ ਆਈ; ਤੇ ਸਾਥੀ ਧਨਵੰਤਰੀ ਜਿਸ ਨੂੰ 1931 ਤੋਂ 1939 ਤੱਕ ਲਾਹੌਰ ਸਾਜ਼ਿਸ਼ ਕੇਸ ਵਿੱਚ ਕੈਦ ਕੱਟਣੀ ਪਈ ਅਤੇ ਮੁੜ 1940 ਤੋਂ 1946 ਤੱਕ ਸ਼ਾਹੀ ਕੈਦੀ ਵਜੋਂ।

ਸਾਥੀ ਵਾਸਦੇਵ ਸਿੰਘ ਤੇ ਚੰਨਣ ਸਿੰਘ ਦੋਵੇਂ ਗੁਰਦਾਸਪੁਰ ਜ਼ਿਲ੍ਹੇ ਦੇ ਸਨ ਤੇ ਅਸਲ ਕਸੂਰ ਉਨ੍ਹਾਂ ਦਾ ਇਹ ਸੀ ਕਿ ਉਹ ਮਾਸਕੋ ਰੀਟਰਨ ਸਨ (ਮਾਸਕੋ ਤੋਂ ਇਨਕਲਾਬੀ ਸਿੱਖਿਆ ਲੈ ਕੇ ਆਉਣ ਵਾਲੇ)। ਇਹਨਾਂ ਵਿੱਚੋਂ ਸਾਥੀ ਚੰਨਣ ਸਿੰਘ ਨਾਲ ਤਾਂ ਮੇਰਾ ਵਾਹ ਬੜਾ ਥੋੜ੍ਹਾ ਪਿਆ, ਪਰ ਸਾਥੀ ਵਾਸਦੇਵ ਸਿੰਘ ਨਾਲ ਕਈ ਸਾਲ ਰਹਿਣ ਵਿਚਰਣ ਦਾ ਸਬੱਬ ਬਣਿਆ। ਇੱਕ ਤਾਂ ਉਹ ਸੁਪ੍ਰਸਿੱਧ ਇਨਕਲਾਬੀ ਕਾਮਰੇਡ ਤੇਜਾ ਸਿੰਘ ਸੁਤੰਤਰ ਦੀ ਸੁਪਤਨੀ ਦਾ ਭਰਾ ਸੀ ਤੇ ਕਿਸਾਨ ਸਭਾ ਦੇ ਮੁਹਾਜ਼ ਉੱਤੇ ਕੰਮ ਕਰਨ ਵੇਲੇ ਕੁਝ ਚਿਰ ਸਾਡੇ ਕੋਲ ਲਾਹੌਰ ਦੇ ਪਾਰਟੀ ਦਫ਼ਤਰ ਲੇਡੀ ਫਜ਼ਲ ਹੁਸੈਨ ਬਿਲਡਿੰਗ ਵਿੱਚ ਰਹਿੰਦਾ ਰਿਹਾ ਸੀ, ਦੂਜੇ ਰਿਹਾਈ ਉਪਰੰਤ ਉਹ ਚੂੜਚੱਕ ਦੇ ਉਸ ਦ੍ਰਿੜ੍ਹ ਸੰਗਰਾਮੀਏ ਸਾਥੀ ਕਾਮਰੇਡ ਅਰਜਨ ਸਿੰਘ ਦੀ ਪੁੱਤਰੀ ਮਦਨ ਨਾਲ ਵਿਆਹਿਆ ਗਿਆ ਸੀ ਜਿਸ ਨਾਲ ਮੇਰਾ ਤਕੜਾ ਨੇੜ ਸੀ।

ਪਰ ਮੇਰੀਆਂ ਯਾਦਾਂ ਦੀ ਸਲੇਟ ਉੱਤੇ ਸਭ ਤੋਂ ਵੱਧ ਉਕਰਿਆ ਹੋਇਆ ਨਾਂਅ ਹੈ ਕਾਮਰੇਡ ਧਨਵੰਤਰੀ ਦਾ, ਜਿਸ ਨੇ ਇਕਵੰਜਾ ਸਾਲ ਦੀ ਆਪਣੀ ਕੁਲ ਆਯੂ ਵਿੱਚੋਂ ਤੇਤੀ ਤੋਂ ਵੱਧ ਆਪਣੀਆਂ ਇਨਕਲਾਬੀ ਸਰਗਰਮੀਆਂ ਦੇ ਲੇਖੇ ਲਾਏ।

ਅਜੇ ਉਹ ਅਠਾਰਾਂ ਵਰ੍ਹਿਆਂ ਦਾ ਵੀ ਨਹੀਂ ਸੀ ਹੋਇਆ ਕਿ ਸਿਆਸੀ ਮੈਦਾਨ ਵਿੱਚ ਕੁੱਦ ਪਿਆ। ਨੌਜਵਾਨ ਭਾਰਤ ਸਭਾ ਦੇ ਉਹ ਮੋਢੀਆਂ ਵਿੱਚੋਂ ਸੀ। 1928 ਵਿੱਚ ਜਦੋਂ ਭਗਤ ਸਿੰਘ ਤੇ ਬਟੁਕੇਸ਼ਵਰ ਦੱਤ ਸੈਂਟਰਲ ਅਸੰਬਲੀ ਅੰਦਰ ਬੰਬ ਸੁੱਟਣ ਦੇ ਦੋਸ਼ ਵਿੱਚ ਫੜੇ

ਗਏ, ਸਾਥੀ ਧਨਵੰਤਰੀ ਦੇ ਵਰੰਟ ਵੀ ਉਨ੍ਹਾਂ ਨਾਲ ਹੀ ਨਿਕਲੇ ਸਨ। ਪਰ ਉਹ ਕਮਾਲ ਹੁਸ਼ਿਆਰੀ ਨਾਲ ਰਫੂ ਚੱਕਰ ਹੋ ਗਏ। ਅਤੇ 1931 ਵਿੱਚ ਜਦੋਂ ਉਹ ਅੜਿੱਕੇ ਆ ਗਏ, ਦਿੱਲੀ ਸਾਜ਼ਿਸ਼ ਕੇਸ ਵਿੱਚ ਉਨ੍ਹਾਂ ਉੱਤੇ ਮੁਕੱਦਮਾ ਚਲਾਇਆ ਗਿਆ, ਪਰ ਉਹ ਮੁਕੱਦਮਾ ਫੇਲ੍ਹ ਹੋ ਗਿਆ।ਨਵੀਂ ਪੀੜ੍ਹੀ ਵਾਸਤੇ ਭਾਵੇਂ ਦਿੱਲੀ ਸਾਜ਼ਿਸ਼ ਕੇਸ ਬਿਲਕੁਲ ਓਪਰਾ ਹੋਵੇ, ਪਰ ਆਪਣੇ ਸਮੇਂ ਉਸ ਨੇ ਉੱਤਰੀ ਭਾਰਤ ਦੇ ਨੌਜਵਾਨਾਂ ਨੂੰ ਉਹ ਜਾਗ ਲਾਈ ਜਿਹੜੀ ਪਿੱਛੋਂ ਜਾ ਕੇ ਨੌਜਵਾਨ ਭਾਰਤ ਸਭਾ ਤੇ ਇਸ ਵਰਗੀਆਂ ਹੋਰਨਾਂ ਜਥੇਬੰਦੀਆਂ ਨੂੰ ਇਨਕਲਾਬੀ ਸਰਗਰਮੀਆਂ ਦੇ ਘੇਰੇ ਵਿੱਚ ਲੈ ਆਈ। ਮੇਰਠ ਸਾਜ਼ਿਸ਼ ਕੇਸ ਨੇ ਇਨਕਲਾਬੀ ਕਮਿਊਨਿਸਟ ਵਿਚਾਰਾਂ ਨੂੰ ਦੇਸ ਭਰ ਵਿੱਚ ਫੈਲਾਉਣ ਦਾ ਜੋ ਕੰਮ ਕੀਤਾ ਹੋਰ ਕਿਸੇ ਸਿਆਸੀ ਲਹਿਰ ਨੇ ਨਹੀਂ ਕੀਤਾ।

ਇਸ 'ਤੇ ਸਾਥੀ ਧਨਵੰਤਰੀ ਉੱਤੇ ਇੱਕ ਵੱਖਰਾ ਲਾਹੌਰ ਸਾਜ਼ਸ਼ ਕੇਸ ਚਲਾਇਆ ਗਿਆ ਕਿਉਂਕਿ ਭਗਤ ਸਿੰਘ ਤੇ ਉਸ ਦੇ ਸਾਥੀਆਂ ਵਿਰੁੱਧ ਕੇਸ, ਜਿਸ ਵਿੱਚ ਧਨਵੰਤਰੀ ਨੂੰ ਵੀ ਨਾਲ ਹੀ ਧਰਿਆ ਜਾਣਾ ਸੀ, ਦੀ ਕਾਰਵਾਈ ਕਾਫ਼ੀ ਅੱਗੇ ਵਧ ਚੁੱਕੀ ਸੀ। ਉਸ ਵਿੱਚ ਉਨ੍ਹਾਂ ਨੂੰ ਉਮਰ ਕੈਦ ਦੀ ਸਜ਼ਾ ਸੁਣਾ ਦਿੱਤੀ ਗਈ ਅਤੇ ਅੰਡੇਮਾਨ ਜੇਲ੍ਹ ਪੁਚਾ ਦਿੱਤਾ ਗਿਆ।

ਉੱਥੇ ਧਨਵੰਤਰੀ ਜੀ ਨੇ ਬਾਬਾ ਗੁਰਮੁਖ ਸਿੰਘ ਲਲਤੋਂ ਤੇ ਹੋਰਨਾਂ ਆਗੂਆਂ ਨਾਲ ਰਲ ਕੇ ਉਹ ਇਤਿਹਾਸਕ ਭੁੱਖ ਹੜਤਾਲ ਲੜੀ ਜਿਸ ਦੀਆਂ ਧੁੰਮਾਂ ਦੂਰ-ਦੂਰ ਤੱਕ ਪੈ ਗਈਆਂ ਅਤੇ ਜਿਹੜੀ ਮੁੱਕੀ ਓਦੋਂ ਹੀ ਜਦੋਂ ਅੰਗਰੇਜ਼ੀ ਸਰਕਾਰ ਨੇ ਸਾਰੇ ਸਿਆਸੀ ਕੈਦੀ ਉੱਥੋਂ ਵਾਪਸ ਲਿਆਉਣ ਤੇ ਮੁੜ ਕਿਸੇ ਵੀ ਸਿਆਸੀ ਬੰਦੀ ਨੂੰ ਕਾਲੇ ਪਾਣੀ ਨਾ ਭੇਜਣ ਦੀ ਮੰਗ ਮੰਨ ਲਈ।

ਅੰਡੇਮਾਨ ਜੇਲ੍ਹ ਵਿੱਚ ਹੀ, ਭਖਵੀਆਂ ਬਹਿਸਾਂ ਉਪਰੰਤ ਸਾਥੀ ਧਨਵੰਤਰੀ ਨੇ ਵੀ ਸੈਂਕੜੇ ਹੋਰ ਸਿਆਸੀ ਬੰਦੀਆਂ ਸਮੇਤ ਧਰਕਾਊਪੁਣੇ ਦਾ ਰਾਹ ਤੱਜਣ ਅਤੇ ਮਾਰਕਸਵਾਦ ਦੇ ਮਾਰਗ ਉੱਤੇ ਚੱਲਣ ਦਾ ਫ਼ੈਸਲਾ ਲਿਆ, ਅਤੇ ਉੱਥੇ ਹੀ ਉਹ ਕਮਿਊਨਿਸਟ ਪਾਰਟੀ ਦੇ ਬਾਕਾਇਦਾ ਮੈਂਬਰ ਬਣ ਗਏ।

1939 ਵਿੱਚ ਜੇਲ੍ਹੋਂ ਬਾਹਰ ਆਉਣ ਉਪਰੰਤ ਸਾਥੀ ਜੀ ਨੇ ਆਪਣੀਆਂ ਸਾਰੀਆਂ ਸਰਗਰਮੀਆਂ ਪੰਜਾਬ ਦੇ ਭਿੰਨ-ਭਿੰਨ ਇਨਕਲਾਬੀਆਂ ਨੂੰ ਇੱਕੋ ਲਾਲ ਝੰਡੇ ਹੇਠ ਜੋੜਨ ਨੂੰ ਸਮਰਪਤ ਕਰ ਦਿੱਤੀਆਂ। ਉਦੋਂ ਤੱਕ ਇੱਕ ਮਹਾਨ ਇਨਕਲਾਬੀ ਵੱਲੋਂ ਉਨ੍ਹਾਂ ਦੀ ਧਾਂਕ ਏਨੀ ਜੰਮ ਗਈ ਸੀ ਕਿ ਲਾਹੌਰ ਦੀ ਕਾਂਗਰਸ ਵਿੱਚ ਨਰਮ-ਖਿਆਲੀਆਂ ਦੀ ਬਹੁਸੰਮਤੀ ਹੋਣ ਦੇ ਬਾਵਜੂਦ ਉਹ ਲਾਹੌਰ ਜ਼ਿਲ੍ਹਾ ਕਾਂਗਰਸ ਕਮੇਟੀ ਦੇ ਪ੍ਰਧਾਨ ਚੁਣੇ ਗਏ।

ਦੂਜੀ ਸੰਸਾਰ ਜੰਗ ਛਿੜਨ ਉਪਰੰਤ ਸਾਥੀ ਧਨਵੰਤਰੀ ਮੁੜ ਜੇਲ੍ਹ ਬੰਦ ਕਰ ਦਿੱਤੇ ਗਏ। ਇਸ ਜੇਲਬੰਦੀ ਦੌਰਾਨ ਹੀ ਉਨ੍ਹਾਂ ਮਿੰਟਗੁਮਰੀ ਜੇਲ੍ਹ ਵਿੱਚ ਇਕਾਹਠ ਦਿਨ ਦੀ ਉਹ ਯਾਦਗਾਰੀ ਭੁੱਖ ਹੜਤਾਲ ਲੜੀ ਜਿਸ ਨੇ ਸਰਕਾਰ ਨੂੰ ਇਨ੍ਹਾਂ ਸਿਆਸੀ ਕੈਦੀਆਂ ਦੀਆਂ ਬਹੁਤੀਆਂ ਮੰਗਾਂ ਮੰਨਣ ਲਈ ਮਜਬੂਰ ਕਰ ਦਿੱਤਾ। ਪਰ ਇਹੋ ਨਾਮੁਰਾਦ ਭੁੱਖ ਹੜਤਾਲ ਸੀ ਜਿਸ ਨੇ ਸਾਥੀ ਜੀ ਦੀ ਸਿਹਤ ਤਬਾਹ ਕਰ ਦਿੱਤੀ।

1946 ਵਿੱਚ ਜੇਲ੍ਹੋਂ ਰਿਹਾ ਹੋਣ ਉਪਰੰਤ ਸਾਥੀ ਧਨਵੰਤਰੀ ਪੰਜਾਬ ਸੂਬਾ ਕਾਂਗਰਸ ਦੇ

ਉੱਘੇ ਆਗੂ ਬਣ ਕੇ ਸਾਹਮਣੇ ਆਏ। ਪਰ 1947 ਵਿੱਚ ਦੇਸ ਆਜ਼ਾਦ ਹੋਣ ਦੇ ਦਿਨੀਂ ਜਦੋਂ ਕਬਾਇਲੀਆਂ ਨੇ ਕਸ਼ਮੀਰ ਉੱਤੇ ਹਮਲਾ ਕਰ ਦਿੱਤਾ, ਉਹ ਆਪਣੇ ਕਸ਼ਮੀਰ ਦੀ ਰਾਖੀ ਲਈ ਉੱਥੇ ਪਹੁੰਚ ਗਏ। ਉਨ੍ਹਾਂ ਦਿਨਾਂ ਤੋਂ ਉਨ੍ਹਾਂ ਆਪਣੀਆਂ ਸਿਆਸੀ ਸਰਗਰਮੀਆਂ ਦਾ ਪਿੜ ਆਪਣੀ ਪਿਤਰੀ ਭੋਂ ਜੰਮੂ-ਕਸ਼ਮੀਰ ਨੂੰ ਹੀ ਬਣਾ ਲਿਆ।

ਲੰਮੀਆਂ ਨਜ਼ਰਬੰਦੀਆਂ ਤੇ ਜੇਲ੍ਹਾਂ ਵਿੱਚ ਸਾਥੀ ਜੀ ਨੇ ਅਜਿਹੀਆਂ ਖ਼ਤਰਨਾਕ ਬੀਮਾਰੀਆਂ ਸਹੇੜ ਲਈਆਂ ਜਿਨ੍ਹਾਂ ਦਾ ਇਲਾਜ ਜੰਮੂ ਵਿੱਚ ਸੰਭਵ ਨਹੀਂ ਸੀ। ਪਰ ਪੰਜਾਬ ਵਿੱਚ ਕਾਂਗਰਸ ਦੀ ਹਕੂਮਤ ਬਣ ਜਾਣ ਦੇ ਬਾਵਜੂਦ ਉੱਥੋਂ ਦੀ ਸਰਕਾਰ ਨੇ ਸਾਥੀ ਧਨਵੰਤਰੀ ਦੇ ਉੱਥੇ ਵਰੰਟੀਆ ਹੋਣ ਕਾਰਨ ਉਨ੍ਹਾਂ ਨੂੰ ਦਿੱਲੀ ਜਾਂ ਬੰਬਈ ਜਾ ਕੇ ਇਲਾਜ ਕਰਾਉਣ ਲਈ ਲਾਂਘਾ ਦੇਣ ਤੋਂ ਵੀ ਇਨਕਾਰ ਕਰ ਦਿੱਤਾ, ਹਾਲਾਂਕਿ ਉਸ ਵੇਲੇ ਦੇ ਪੰਜਾਬ ਦੇ ਹਾਕਮ ਅੰਗਰੇਜ਼ੀ ਰਾਜ ਵਿਰੁੱਧ ਸੰਘਰਸ਼ ਵਿੱਚ ਉਨ੍ਹਾਂ ਦੇ ਸਾਥੀ ਰਹੇ ਸਨ।

ਇਸ ਵਤੀਰੇ ਵਿਰੁੱਧ ਪੰਜਾਬ ਭਰ ਵਿੱਚ ਤਕੜਾ ਰੌਲਾ ਪਿਆ, ਪਰ ਡਾਕਟਰ ਗੋਪੀ ਚੰਦ ਤੇ ਲਾਲਾ ਭੀਮ ਸੈਨ ਸੱਚਰ ਵਾਲੀਆਂ ਸਰਕਾਰਾਂ ਨੇ ਆਪਣੀ ਅੜੀ ਨਾ ਛੱਡੀ ਅਤੇ 1952 ਦੀਆਂ ਚੋਣਾਂ ਮੁੱਕਣ ਪਿੱਛੋਂ ਹੀ ਉਨ੍ਹਾਂ ਦੇ ਵਰੰਟ ਵਾਪਸ ਹੋਏ। ਪਰ ਓਦੋਂ ਤੱਕ ਬਹੁਤ ਦੇਰ ਹੋ ਚੁੱਕੀ ਸੀ ਤੇ ਸਾਥੀ ਜੀ 13 ਜੁਲਾਈ, 1953 ਨੂੰ ਜੰਮੂ ਵਿੱਚ ਹੀ ਸਵਾਸ ਤਿਆਗ ਗਏ ਜਦੋਂ ਉਨ੍ਹਾਂ ਦੀ ਉਮਰ ਅਜੇ ਪੰਜਾਹ ਤੋਂ ਮਸਾਂ ਇੱਕ ਸਾਲ ਉੱਪਰ ਸੀ।

* * *

ਇਸ ਮਹਾਨ ਸਾਥੀ ਨਾਲ ਮੇਰੀਆਂ ਕੁਝ ਨਿੱਜੀ ਯਾਦਾਂ ਵੀ ਜੁੜੀਆਂ ਹੋਈਆਂ ਹਨ, ਜਿਨ੍ਹਾਂ ਨੂੰ ਸਾਂਝੀਆਂ ਕਰਨਾ ਲੋਚਦਾ ਹਾਂ।

1937 ਦੇ ਅਪ੍ਰੈਲ ਵਿੱਚ ਮੈਂ ਕਾਲਜ ਦੀ ਪੜ੍ਹਾਈ ਲਈ ਲਾਹੌਰ ਜਾ ਪਹੁੰਚਾ ਅਤੇ ਜਾਂਦਾ ਹੀ ਵਿਦਿਆਰਥੀ ਲਹਿਰ ਵਿੱਚ ਕੁੱਦ ਪਿਆ ਅਤੇ 1938 ਵਿੱਚ ਹੀ ਲਾਹੌਰ ਸਟੂਡੈਂਟਸ ਯੂਨੀਅਨ ਦਾ ਜਨਰਲ ਸਕੱਤਰ ਬਣ ਗਿਆ। ਸਾਡੀ ਯੂਨੀਅਨ ਦੇ ਲਾਹੌਰ ਦੀਆਂ ਉਸ ਵੇਲੇ ਦੀਆਂ ਛੱਬੀ ਵਿੱਦਿਅਕ ਸੰਸਥਾਵਾਂ ਵਿੱਚੋਂ ਸਤਾਰਾਂ ਵਿੱਚ ਯੂਨਿਟ ਹੁੰਦੇ ਸਨ ਅਤੇ ਵਿਦਿਆਰਥੀ ਮੰਗਾਂ (ਸਾਲ ਵਿੱਚ ਦੋ ਵਾਰ ਇਮਤਿਹਾਨ ਦੇਣ ਦਾ ਮੌਕਾ ਜਿਨ੍ਹਾਂ ਵਿੱਚੋਂ ਇੱਕ ਵੱਡੀ ਮੰਗ ਸੀ) ਨਾਲੋਂ ਵੀ ਵੱਧ ਅਸੀ ਜਪਾਨ ਦੇ ਚੀਨ ਉੱਤੇ ਹਮਲੇ, ਮੁਸੋਲੀਨੀ ਵੱਲੋਂ ਐਬੇਸੀਨੀਆ ਉੱਤੇ ਚੜ੍ਹਾਈ ਅਤੇ ਸਪੇਨ ਦੀ ਘਰੋਗੀ ਜੰਗ ਵਿੱਚ ਹਿਟਲਰ ਤੇ ਮੁਸੋਲੀਨੀ ਵੱਲੋਂ ਜਰਨੈਲ ਫਰਾਂਕੋ ਨੂੰ ਹਥਿਆਰਬੰਦ ਮਦਦ ਦੇ ਕੇ ਉੱਥੋਂ ਦੀ ਚੁਣੀ ਹੋਈ ਜਮਹੂਰੀ ਹਕੂਮਤ ਵਿਰੁੱਧ ਯਲਗਾਰ ਆਦਿ ਦੇ ਸਵਾਲਾਂ ਨੂੰ ਲੈ ਕੇ ਇੱਕ ਜਾਂ ਦੂਜੀ ਮੁਹਿੰਮ ਛੇੜੀ ਰੱਖਦੇ ਸਾਂ।

ਇਸੇ ਲਈ ਲਾਹੌਰ ਸਟੂਡੈਂਟਸ ਯੂਨੀਅਨ ਸਾਰੇ ਦੇਸ ਦੀ ਇੱਕੋ-ਇੱਕ ਵਿਦਿਆਰਥੀ ਜਥੇਬੰਦੀ ਆਲ ਇੰਡੀਆ ਸਟੂਡੈਂਟਸ ਫੈਡਰੇਸ਼ਨ ਦਾ ਹਰਾਵਲ ਦਸਤਾ ਸਮਝੀ ਜਾਂਦੀ ਸੀ। ਅਤੇ ਸਾਡੀ ਇਸ ਲੋਹੜੇ ਦੀ ਸਿਆਸੀ ਸਰਗਰਮੀ ਪਿੱਛੇ ਹੱਥ ਹੁੰਦਾ ਸੀ ਕਮਿਊਨਿਸਟ ਪਾਰਟੀ ਦਾ ਜਿਸ ਦੀ ਦੇਖ ਰੇਖ ਹੇਠ ਚਲਾਇਆ ਜਾਂਦਾ "ਸੈਂਟਰਲ ਸਟੱਡੀ ਸਰਕਲ"। ਇਹ ਸਾਡੀਆਂ ਸਿਆਸੀ ਸਰਗਰਮੀਆਂ ਦਾ ਧੁਰਾ ਸੀ ਤੇ ਪਾਰਟੀ ਤੋਂ ਸਿੱਧੀ ਅਗਵਾਈ ਲੈਂਦਾ ਸੀ।ਨਵੀਂ ਪੀੜ੍ਹੀ ਵਾਸਤੇ ਭਾਵੇਂ ਦਿੱਲੀ ਸਾਜ਼ਿਸ਼ ਕੇਸ ਬਿਲਕੁਲ ਓਪਰਾ ਹੋਵੇ, ਪਰ ਆਪਣੇ

ਸਮੇਂ ਉਸ ਨੇ ਉੱਤਰੀ ਭਾਰਤ ਦੇ ਨੌਜਵਾਨਾਂ ਨੂੰ ਉਹ ਜਾਗ ਲਾਈ ਜਿਹੜੀ ਪਿੱਛੋਂ ਜਾ ਕੇ ਨੌਜਵਾਨ ਭਾਰਤ ਸਭਾ ਤੇ ਇਸ ਵਰਗੀਆਂ ਹੋਰਨਾਂ ਜਥੇਬੰਦੀਆਂ ਨੂੰ ਇਨਕਲਾਬੀ ਸਰਗਰਮੀਆਂ ਦੇ ਘੇਰੇ ਵਿੱਚ ਲੈ ਆਈ। ਮੇਰਠ ਸਾਜ਼ਿਸ਼ ਕੇਸ ਨੇ ਇਨਕਲਾਬੀ ਕਮਿਊਨਿਸਟ ਵਿਚਾਰਾਂ ਨੂੰ ਦੇਸ ਭਰ ਵਿੱਚ ਫੈਲਾਉਣ ਦਾ ਜੋ ਕੰਮ ਕੀਤਾ ਹੋਰ ਕਿਸੇ ਸਿਆਸੀ ਲਹਿਰ ਨੇ ਨਹੀਂ ਕੀਤਾ।ਉਪਰੋਕਤ ਕਾਰਨਾਂ ਕਰ ਕੇ ਸਾਡਾ ਵੇਲੇ ਦੇ ਇਨਕਲਾਬੀ ਲੀਡਰਾਂ-ਫ਼ਜ਼ਲ ਇਲਾਹੀ ਕੁਰਬਾਨ, ਅਹਿਸਾਨ ਇਲਾਹੀ ਤੇ ਅਬਦੁਲਾ ਸਫ਼ਦਰ ਆਦਿ ਨਾਲ ਗਹਿਰਾ ਤਾਲ-ਮੇਲ ਹੁੰਦਾ ਸੀ।

ਉਹ ਲਹਿਰ ਉਨ੍ਹਾਂ ਸਾਲਾਂ ਦੇ ਸਾਮਰਾਜ ਵਿਰੋਧੀ ਉਭਾਰ ਦਾ ਹਰਾਵਲ ਦਸਤਾ ਸੀ ਅਤੇ ਕਾਮਰੇਡ ਧਨਵੰਤਰੀ ਲੰਮਾ ਸਮਾਂ ਜੇਲ੍ਹ ਬੰਦ ਰਹਿਣ ਦੇ ਬਾਵਜੂਦ ਖੱਬੀ ਸੋਚ ਵਾਲੇ ਸਾਰੇ ਵਿਦਿਆਰਥੀਆਂ ਦੀਆਂ ਅੱਖਾਂ ਦਾ ਤਾਰਾ ਸੀ।ਕਾਮਰੇਡ ਧਨਵੰਤਰੀ ਦੀ ਸਖ਼ਤ ਬੀਮਾਰੀ ਦੇ ਬਾਵਜੂਦ ਉਨ੍ਹਾਂ ਵੱਲੋਂ ਕੈਦ ਪੂਰੀ ਕਰ ਲੈਣ ਪਿੱਛੋਂ ਵੀ ਜਦੋਂ ਉਹ ਰਿਹਾ ਨਾ ਕੀਤੇ ਗਏ ਤਾਂ ਉਨ੍ਹਾਂ ਦੀ ਰਿਹਾਈ ਦੀ ਮੰਗ ਨੂੰ ਲੈ ਕੇ ਇੱਕ ਤਕੜੀ ਲਹਿਰ ਉੱਠ ਖਲੋਤੀ।ਇਸ ਉਪਰੰਤ ਆਖਰ ਜਦੋਂ ਸਾਥੀ ਧਨਵੰਤਰੀ ਨੂੰ ਰਿਹਾ ਕਰਨਾ ਹੀ ਪਿਆ, ਸਾਡੇ ਸਾਰਿਆਂ ਲਈ ਇਹ ਵੱਡੀ ਖੁਸ਼ੀ ਦਾ ਮੁਕਾਮ ਸੀ ਅਤੇ ਅਸੀਂ ਮੋਹਰੀ ਵਿਦਿਆਰਥੀ ਲੀਡਰ ਉਨ੍ਹਾਂ ਦੇ ਸਵਾਗਤ ਲਈ ਸੈਂਟਰਲ ਜੇਲ੍ਹ ਲਾਹੌਰ ਦੇ ਦਰਵਾਜ਼ੇ ਉੱਤੇ ਫ਼ੁੱਲਾਂ ਦੇ ਹਾਰ ਲੈ ਕੇ ਪਹੁੰਚੇ। ਉਹ ਏਨਾ ਹਰਮਨ ਪਿਆਰਾ ਸੀ ਕਿ ਭਾਵੇਂ ਉਸ ਨਾਲ ਨਿੱਜੀ ਛੋਹ ਪ੍ਰਾਪਤ ਨਹੀਂ ਸੀ ਹੋਈ, ਲਾਹੌਰੋਂ ਸਟੂਡੈਂਟਸ ਯੂਨੀਅਨ ਦੇ ਸਾਰੇ ਸਿਰੇ ਦੇ ਆਗੂ ਉਸ ਦਿਨ ਲਾਹੌਰ ਸੈਂਟਰਲ ਜੇਲ੍ਹ ਦੀਆਂ ਬਰੂਹਾਂ ਸਵੇਰੇ-ਸਵੇਰੇ ਹੀ ਮੱਲ ਖਲੋਤੇ ਸਨ ਜਿਸ ਦਿਨ ਉਨ੍ਹਾਂ ਦੀ ਰਿਹਾਈ ਹੋਣੀ ਸੀ। ਵੱਡੀ ਜੇਲ੍ਹ ਦੇ ਉੱਚ-ਕਾਲੇ ਲੋਹੇ ਦੇ ਤਖ਼ਤਿਆਂ ਨੂੰ, ਗਿਣਤੀ ਖੁੱਲ੍ਹਣ ਤੋਂ ਵੀ ਦੋ ਘੰਟੇ ਪਹਿਲਾਂ ਹੀ ਇੱਕ ਚੋਖੀ ਭੀੜ ਨੇ ਘੇਰ ਲਿਆ ਸੀ। ਜੇਲ੍ਹ ਅਫ਼ਸਰ ਅਜਬ ਸ਼ਸ਼ੋਪੰਜ ਵਿੱਚ ਪੈ ਗਏ ਕਿਉਂਕਿ ਨਾ ਤਾਂ ਰਿਹਾਈ ਨੂੰ ਟਾਲ ਸਕਦੇ ਸਨ ਤੇ ਨਾ ਹੀ ਇਹ ਬਰਦਾਸ਼ਤ ਕਰ ਸਕਦੇ ਸਨ ਕਿ ਕਾਮਰੇਡ ਜੀ ਦਾ ਏਨਾ ਵੱਡਾ ਸਵਾਗਤ ਹੋਵੇ।

ਜੇਲ੍ਹ ਅੰਦਰੋਂ ਇਹ ਅਫਵਾਹਾਂ ਫੈਲਾਈਆਂ ਜਾਣ ਲੱਗੀਆਂ ਕਿ ਰਿਹਾਈ ਅੱਗੇ ਪੈ ਗਈ ਹੈ। ਪਰ ਜਿਸ ਕਾਰਿੰਦੇ ਰਾਹੀਂ ਸਾਡਾ ਜੇਲ੍ਹ ਅੰਦਰਲਿਆਂ ਨਾਲ ਸੰਪਰਕ ਸੀ, ਉਹ ਖ਼ਤਰਾ ਸਹੇੜ ਕੇ ਵੀ ਇਹ ਖ਼ਬਰ ਸਾਡੇ ਕੰਨਾਂ ਤੱਕ ਪੁਚਾਉਣ ਵਿੱਚ ਕਾਮਯਾਬ ਹੋ ਗਿਆ ਕਿ ਰਿਹਾਈ ਅੱਜ ਹੀ ਹੋ ਕੇ ਰਹਿਣੀ ਹੈ ਤੇ ਅਜਿਹੇ ਅਵਾੜੇ ਸਾਨੂੰ ਗੁਮਰਾਹ ਕਰਨ ਲਈ ਹੀ ਫੈਲਾਏ ਜਾ ਰਹੇ ਹਨ।

ਸਵੇਰੇ ਛੇ ਵਜੇ ਤੋਂ ਸੜਕ ਮੱਲੀ ਬੈਠੇ ਅਸਾਂ ਲੋਕਾਂ ਦੀਆਂ ਉਡੀਕਾਂ ਕੋਈ ਸਾਢੇ ਦਸ ਵਜੇ ਜਾ ਕੇ ਮੁੱਕੀਆਂ। ਢੋਲ ਵਾਲਾ ਢੋਲੀ ਤਾਂ ਪੁਲਸ ਦੇ ਡਰਾਵੇ ਹੇਠ ਆ ਗਿਆ, ਪਰ ਅਸੀਂ ਥਾਲੀਆਂ-ਕੜਛੀਆਂ ਨੂੰ ਹੀ ਨਗਾਰਿਆਂ ਵੱਜੋਂ ਵਰਤਣ ਤੁਰ ਪਏ। ਸਾਡਾ ਆਪਣਾ ਲਾਣਾ ਵੀ ਕੋਈ ਛੋਟਾ ਨਹੀਂ ਸੀ, ਪਰ ਦੂਜਿਆਂ ਕੈਦੀਆਂ ਦੀਆਂ ਮੁਲਾਕਾਤਾਂ ਲਈ ਆਏ ਤੇ ਸੜਕ ਉੱਤੇ ਲੰਘ ਰਹੇ ਲੋਕਾਂ ਦੇ ਨਾਲ ਮਿਲ ਜਾਣ ਕਾਰਨ ਜਲੂਸ ਵਾਹਵਾ ਪ੍ਰਭਾਵਸ਼ਾਲੀ ਹੋ ਗਿਆ। ਟਾਂਗੇ ਵਿੱਚ ਬੈਠਣ ਤੋਂ ਪਹਿਲਾਂ ਧਨਵੰਤਰੀ ਜੀ ਅਸਾਂ ਮੋਹਰੀਆਂ ਨਾਲ ਜਦੋਂ ਬਗਲਗੀਰ ਹੋਏ

ਤਾਂ ਸਾਡਾ ਅੰਦਰ-ਬਾਹਰ ਖਿੜ ਗਿਆ। ਕੋਈ ਗੋਡਿਆਂ ਨੂੰ ਹੱਥ ਲਾਵੇ, ਕੋਈ ਮੋਢਿਆਂ ਨੂੰ ਘੁੱਟੇ ਅਤੇ 'ਇਨਕਲਾਬ ਜ਼ਿੰਦਾਬਾਦ' ਤੇ 'ਕਾਮਰੇਡ ਧਨਵੰਤਰੀ ਜ਼ਿੰਦਾਬਾਦ' ਦੇ ਨਾਅਰੇ ਇੱਕ ਤੋਂ ਇੱਕ ਉੱਚੇ ਹੁੰਦੇ ਜਾਣ।

ਟਾਂਗਾ ਆਖਰ ਜਦੋਂ ਤੁਰ ਪਿਆ, ਸਾਡੇ ਵਿੱਚੋਂ ਕੁਝ ਲੋਕ ਸਾਈਕਲਾਂ ਉੱਤੇ ਤੇ ਕੁਝ ਪੈਦਲ ਹੀ ਉਦੋਂ ਤੱਕ ਉਸ ਪਿੱਛੇ ਦੌੜਦੇ ਰਹੇ, ਜਦੋਂ ਤੱਕ ਵੱਡੀ ਸੜਕ ਦੇ ਮੋੜ ਉੱਤੇ ਪਹੁੰਚ ਉਹ ਅੱਖਾਂ ਤੋਂ ਉਹਲੇ ਨਾ ਹੋ ਗਿਆ।

ਅਸੀਂ ਮੁੜੇ ਵੀ ਵੱਡੇ ਹੁਲਾਸ ਵਿੱਚ ਤੇ ਲਾਜਪਤ ਰਾਏ ਹਾਲ ਅੰਦਰ ਸ਼ਾਮ ਦੇ ਜਲਸੇ ਦਾ ਐਲਾਨ ਵੀ ਵੱਡੇ ਉਤਸ਼ਾਹ ਨਾਲ ਕੀਤਾ, ਪਰ ਪੁਲਸ ਨੇ ਹਾਲ ਦੁਆਲੇ ਅਜਿਹੀ ਨਾਕਾਬੰਦੀ ਕੀਤੀ ਕਿ ਸਾਡਾ ਪਿਆਰਾ ਆਗੂ ਉੱਥੇ ਪਹੁੰਚ ਹੀ ਨਾ ਸਕਿਆ। ਇਸ ਤੋਂ ਅਗਲੇ ਦਿਨ ਸਾਰੇ ਕਾਲਜਾਂ ਵਿੱਚ ਕਲਾਸਾਂ ਸ਼ੁਰੂ ਹੋਣ ਵੇਲੇ ਅਸਾਂ ਸਾਰਿਆਂ ' ਪੰਜਾਬ ਪੁਲਸ ਮੁਰਦਾਬਾਦ' ਤੇ 'ਕਾਮਰੇਡ ਧਨਵੰਤਰੀ ਜ਼ਿੰਦਾਬਾਦ' ਦੇ ਨਾਅਰਿਆਂ ਦੀ ਤਕੜੀ ਪਰੇਡ ਲਾਈ।ਇਸ ਦਿਨ ਤੋਂ ਧਨਵੰਤਰੀ ਜੀ ਨਾਲ ਸ਼ਰਧਾ ਭਰੀ ਨੇੜਤਾ ਹੋ ਗਈ ਜਿਸ ਨੂੰ ਉਨ੍ਹਾਂ ਦੇ ਸਭ ਸਾਥੀਆਂ ਨਾਲ ਹੁਲਾਸਮਈ ਸਲੂਕ ਨੇ ਹੋਰ ਚਾਰ ਚੰਨ ਲਾਏ।

ਅਸੀਂ ਤਾਂ ਇਸ ਸਵਾਗਤ ਪਿੱਛੋਂ ਭੁੱਲ-ਭੁੱਲਾ ਗਏ, ਪਰ ਚਾਰ ਕੁ ਜਿਨ ਹੀ ਬੀਤੇ ਹੋਣਗੇ ਕਿ ਤਰਨ ਤਾਰਨੋਂ ਪਿਤਾ ਜੀ ਦਾ ਸੁਨੇਹਾ ਪਹੁੰਚ ਗਿਆ ਕਿ ਮੈਂ ਬਿਨਾਂ ਦੇਰ ਦੇ ਘਰ ਪਹੁੰਚਾਂ। ਸਾਰੇ ਕੰਮ ਛੱਡ ਕੇ ਉੱਥੇ ਪਹੁੰਚਾ ਤਾਂ ਮੇਰੇ ਪਿਤਾ ਜੀ ਬੜੇ ਔਖੇ ਹੋ ਕੇ ਮਿਲੇ ਤੇ ਉਨ੍ਹਾਂ ਆਖਿਆ ਕਿ ਪੜ੍ਹਾਈ ਵੱਲ ਧਿਆਨ ਦੇਣ ਦੀ ਥਾਂ ਮੈਂ ਵਾਧੂ ਘੜਮੱਸ ਮਚਾਉਣ ਵਿੱਚ ਕਿਉਂ ਲੱਗਾ ਰਹਿੰਦਾ ਹਾਂ। ਪਹਿਲਾਂ ਤਾਂ ਮੈਨੂੰ ਸਮਝ ਨਾ ਆਈ ਕਿ ਇਹ ਮਾਜਰਾ ਕੀ ਹੈ, ਪਰ ਪਿੱਛੋਂ ਪਤਾ ਲੱਗਾ ਕਿ ਹੈੱਡਮਾਸਟਰ ਸਾਹਿਬ (ਮੇਰੇ ਪਿਤਾ ਜੀ) ਨੂੰ ਡਿਪਟੀ ਕਮਿਸ਼ਨਰ ਮੂਨ ਵੱਲੋਂ ਅੰਮ੍ਰਿਤਸਰੋਂ ਉਚੇਚਾ ਬੁਲਾਵਾ ਆਇਆ ਸੀ ਕਿ ਉਹ ਉਸ ਨੂੰ ਆ ਕੇ ਮਿਲਣ ।ਉੱਥੇ ਪਹੁੰਚਣ ਉੱਤੇ ਉਸ ਨੇ ਪਿਤਾ ਜੀ ਕੋਲ ਤਿੱਖਾ ਰੋਸ ਪ੍ਰਗਟ ਕਰਦਿਆਂ ਆਖਿਆ, "ਤੁਹਾਡਾ ਮੁੰਡਾ ਤਾਂ ਉੱਕਾ ਹੀ ਚੌੜ ਗਿਆ ਹੈ। ਜੇ ਤੁਸੀਂ ਉਸ ਨੂੰ ਰਾਜਸੀ ਸਰਗਰਮੀਆਂ ਤੋਂ ਰੋਕ ਨਹੀਂ ਸਕਦੇ ਤਾਂ ਖੱਦਰ ਦੇ ਕੁੜਤੇ ਪਜਾਮੇ ਵਾਲੇ ਨੂੰ ਆਖੋ ਕਿ ਕਾਂਗਰਸੀ ਬਣ ਜਾਏ। ਉਹ ਸਰਕਾਰ ਦੇ ਖ਼ਤਰਨਾਕ ਵਿਰੋਧੀਆਂ ਨਾਲ ਜਾ ਰਲਿਆ ਹੈ ਤੇ, ਉਸ ਦੀ ਪੜ੍ਹਾਈ ਕਿਸੇ ਕੰਮ ਨਹੀਂ ਆਉਣੀ। ਇਸ ਨਾਲੋਂ ਤਾਂ ਚੰਗਾ ਹੈ ਕਿ ਤੁਸੀਂ ਉਸ ਨੂੰ ਘਰ ਬਿਠਾ ਲਓ।"

ਸਾਡੇ ਦਿਲ ਦਿਮਾਗ ਵੀ ਜੋਸ਼-ਖਰੋਸ਼ ਵਾਲੇ ਹੁੰਦੇ ਸਨ। ਅਸੀਂ ਭਲਾ ਅੰਗਰੇਜ਼ ਡਿਪਟੀ ਕਮਿਸ਼ਨਰ ਤੇ ਉਸ ਦੀ ਤਾੜਨਾ ਨੂੰ ਕੀ ਸਮਝਦੇ ਸਾਂ ? ਮੈਂ ਸੰਰਦਾਰ ਜੀ ਨੂੰ ਸਾਫ਼ ਆਖ ਦਿੱਤਾ ਕਿ ਡੀ ਸੀ ਨੇ ਜੇਲ੍ਹ ਪਾਉਣਾ ਹੈ ਤਾਂ ਪਾ ਲਵੇ, ਅਸੀਂ ਆਪਣੇ ਰਾਹ ਤੋਂ ਨਹੀਂ ਹਟਣਾ। ਵੱਡੇ ਜੱਥੇ ਵਾਲੇ ਬਾਪ ਸਾਹਮਣੇ ਤੋਂ ਖਲੋਣ ਦਾ ਜਿਹੜਾ ਪਹਿਲਾ ਮੌਕਾ ਬਣਿਆ, ਉਸ ਨੂੰ ਭਲਾ ਮੈਂ ਕਿਵੇਂ ਭੁੱਲ ਸਕਦਾ ਹਾਂ ?

ਰਿਹਾਈ ਪਿੱਛੋਂ ਜਦੋਂ ਕਾਮਰੇਡ ਧਨਵੰਤਰੀ ਕਿਰਤੀ ਗਰੁੱਪ (ਜਿਸ ਨਾਲ ਉਨ੍ਹਾਂ ਦਾ ਬਹੁਤਾ ਨੇੜ ਸੀ) ਤੇ ਜੋਸ਼ ਗਰੁੱਪ (ਆਫ਼ੀਸ਼ਲ ਕਮਿਊਨਿਸਟ ਪਾਰਟੀ) ਨੂੰ ਨੇੜੇ ਲਿਆਉਣ ਲਈ ਸਰਗਰਮ ਸਨ, ਸਾਨੂੰ ਲਾਹੌਰ ਸਟੂਡੈਂਟਸ ਯੂਨੀਅਨ ਵਾਲਿਆਂ ਨੂੰ ਉਨ੍ਹਾਂ ਨੇ ਡਾਕਟਰ

ਧਰਮਪਾਲ ਤੇ ਉਨ੍ਹਾਂ ਹੋਰ ਸਾਰੇ ਸਾਥੀਆਂ ਨੂੰ ਆਪਣੇ ਨਾਲ ਰਲਾ ਲੈਣ ਲਈ ਪ੍ਰੇਰਿਆ ਜਿਹੜੇ ਗਿਣਤੀ ਵਿੱਚ ਤਾਂ ਬਹੁਤ ਥੋੜ੍ਹੇ ਸਨ, ਪਰ ਕਿਰਤੀ ਗਰੁੱਪ ਤੋਂ ਪ੍ਰੇਰਤ ਹੋਣ ਕਾਰਨ ਸਾਡੇ ਵੱਲੋਂ ਕੁਝ ਪਿੱਛੇ ਰੱਖੇ ਜਾ ਰਹੇ ਸਨ।

1940 ਵਿੱਚ ਮੁੜ ਗ੍ਰਿਫ਼ਤਾਰੀ ਪਿੱਛੋਂ ਜਦੋਂ 1946 ਵਿੱਚ ਉਹ ਰਿਹਾ ਹੋਏ ਤਾਂ ਛੇਤੀ ਪਿੱਛੋਂ ਪੰਜਾਬ ਪਾਰਟੀ ਦੀ ਸੂਬਾ ਕਮੇਟੀ ਵਿੱਚ ਲਏ ਗਏ। ਉਸ ਸਮੇਂ ਮੈਂ ਮੁੜ ਉਨ੍ਹਾਂ ਦੀ ਖਿੱਚ-ਪਾਊ ਸ਼ਖਸੀਅਤ ਦੇ ਸੰਪਰਕ ਵਿੱਚ ਆਇਆ। ਪਰ ਇਹ ਮੇਲ ਬਹੁਤਾ ਚਿਰ ਨਾ ਰਿਹਾ, ਕਿਉਂਕਿ ਉਹ ਬਹੁਤਾ ਧਿਆਨ ਜੰਮੂ ਵਿੱਚ ਕਮਿਊਨਿਸਟ ਯੂਨਿਟ ਖੜਾ ਕਰਨ ਵੱਲ ਦੇ ਰਹੇ ਸਨ ਅਤੇ ਛੇਤੀ ਪਿੱਛੋਂ ਕਬਾਇਲੀਆਂ ਦੇ ਕਸ਼ਮੀਰ ਉੱਤੇ ਹਮਲੇ ਵਿਰੁੱਧ ਨੌਜੁਆਨਾਂ ਨੂੰ ਲਾਮਬੰਦ ਕਰਨ ਲਈ ਪੱਕੇ ਡੇਰੇ ਉਨ੍ਹਾਂ ਕਸ਼ਮੀਰ ਲਾ ਲਏ।

ਮੁੜ ਧਨਵੰਤਰੀ ਜੀ ਦੇ ਦਰਸ਼ਨ ਕਰਨ ਦਾ ਮੌਕਾ 1952 ਦੀਆਂ ਚੋਣਾਂ ਪਿੱਛੋਂ ਹੀ ਹੋਇਆ। ਭਾਵੇਂ ਰਣਦੀਵੇ ਦੌਰ ਦੇ ਆਖਰੀ ਸਾਲਾਂ ਵਿੱਚ ਉਨ੍ਹਾਂ ਦੇ ਗੁਪਤਵਾਸ ਸਮੇਂ ਮੇਰੇ ਵੱਲੋਂ ਪਹੁੰਚ ਉੱਤੇ ਮੇਰੇ ਭਣਵਈਏ ਬਾਬਾ ਸਰਦੂਲ ਸਿੰਘ ਸੋਢੀ ਹੁਰਾਂ ਕਈ ਮਹੀਨੇ ਤੱਕ ਉਨ੍ਹਾਂ ਨੂੰ ਆਪਣੇ ਅਸਥਾਨ ਡੇਰਾ ਬਾਬਾ ਬੰਦਾ ਬਹਾਦਰ ਕੋਲ ਠਾਹਰ ਦੇ ਰੱਖੀ ਸੀ, ਪਰ ਉਨ੍ਹੀਂ ਦਿਨੀਂ ਮੇਰਾ ਡੇਰੇ ਜਾਣ ਹੀ ਨਾ ਹੋਇਆ। ਸਾਥੀ ਧਨਵੰਤਰੀ ਨੇ ਮਈ ਜਾਂ ਜੂਨ 1952 ਵਿੱਚ ਜੰਮੂ ਵਿੱਚ ਸਟੇਟ ਯੂਥ ਕਾਨਫ਼ਰੰਸ ਬੁਲਾਈ। ਨਾਂਅ ਤਾਂ ਯੂਥ ਕਾਨਫ਼ਰੰਸ ਸੀ, ਪਰ ਅਸਲ ਵਿੱਚ ਇਹ ਸਾਥੀ ਜੀ ਵੱਲੋਂ ਪੂਰੇ ਜੰਮੂ-ਕਸ਼ਮੀਰ ਵਿੱਚ ਪਿਛਲੇ ਚਾਰ ਪੰਜ ਸਾਲਾਂ ਤੋਂ ਕੀਤੇ ਗਏ ਆਪਣੇ ਸਿਆਸੀ ਕੰਮ ਸਦਕਾ ਸਰਗਰਮ ਹੋਏ ਸਾਰੇ ਲੋਕਾਂ ਦੀ ਤਾਕਤ ਦਾ ਮੁਜ਼ਾਹਰਾ ਸੀ। ਇਸ ਸੰਬੰਧ ਵਿੱਚ ਜਦੋਂ ਉਨ੍ਹਾਂ ਕੇਂਦਰੀ ਪਾਰਟੀ ਤੋਂ ਕੋਈ ਉੱਘਾ ਆਗੂ ਭੇਜਣ ਦੀ ਮੰਗ ਕੀਤੀ ਤਾਂ ਗੁਣਾਂ ਪ੍ਰੋਫ਼ੈਸਰ ਹੀਰੇਨ ਮੁਕਰਜੀ ਦਾ ਪਿਆ।

1952 ਦੀਆਂ ਆਮ ਚੋਣਾਂ ਕੁਝ ਸਮਾਂ ਪਹਿਲਾਂ ਹੀ ਹੋ ਕੇ ਹਟੀਆਂ ਹਨ। ਕਾਂਗਰਸ ਨਹਿਰੂ ਜੀ ਦੀ ਅਗਵਾਈ ਹੇਠ ਭਾਰੀ ਬਹੁ-ਸੰਮਤੀ ਲੈ ਗਈ ਸੀ, ਪਰ ਪੈਂਤੀਆਂ ਮੈਂਬਰਾਂ ਵਾਲੇ ਵਿਰੋਧ ਦੇ ਸਭ ਤੋਂ ਵੱਡੇ ਗਰੁੱਪ ਵਜੋਂ ਕਮਿਊਨਿਸਟ ਹੀ ਉਭਰੇ ਸਨ ਅਤੇ ਪ੍ਰੋਫ਼ੈਸਰ ਮੁਕਰਜੀ ਉਸ ਦੇ ਡਿਪਟੀ ਲੀਡਰ ਸਨ। ਉਹ ਇੱਕ ਬਹੁਤ ਹੀ ਪ੍ਰਭਾਵਸ਼ਾਲੀ ਬੁਲਾਰੇ ਵਜੋਂ ਪ੍ਰਸਿੱਧ ਸਨ। ਪਰ ਦਿੱਕਤ ਇਹ ਸੀ ਕਿ ਬੋਲ ਉਹ ਸਿਰਫ਼ ਬੰਗਾਲੀ ਜਾਂ ਅੰਗਰੇਜ਼ੀ ਵਿੱਚ ਹੀ ਸਕਦੇ ਸਨ। ਇਸ 'ਤੇ ਫ਼ੈਸਲਾ ਇਹ ਹੋਇਆ ਕਿ ਮੈਨੂੰ ਉਨ੍ਹਾਂ ਦੇ ਦੁਭਾਸ਼ੀਏ ਵਜੋਂ ਨਾਲ ਭੇਜਿਆ ਜਾਏ।

ਜੰਮੂ-ਕਸ਼ਮੀਰ ਜਾਣਾ ਉਹਨੀਂ ਦਿਨੀਂ ਸਹਿਲ ਨਹੀਂ ਸੀ ਅਤੇ ਉਸ ਲਈ ਉਚੇਚਾ ਪਰਮਿਟ ਲੈਣਾ ਪੈਂਦਾ ਸੀ। ਲਖਣਪੁਰ ਬੈਰੀਅਰ ਉੱਤੇ ਹਰ ਵਿਅਕਤੀ ਦੀ ਤਕੜੀ ਪੁਣ-ਛਾਣ ਹੁੰਦੀ ਸੀ, ਪਰ ਸਾਡੇ ਦੋਵਾਂ ਦੇ ਕਾਗਜ਼ ਕਿਉਂਕਿ ਪਾਰਲੀਮੈਂਟ ਦੇ ਸਕੱਤਰੇਤ ਵੱਲੋਂ ਬਣਵਾਏ ਗਏ ਸਨ, ਰਸਮੀ ਜਿਹੀ ਪੁੱਛ-ਪੜਤਾਲ ਪਿੱਛੋਂ ਹੀ ਸਾਨੂੰ ਜੰਮੂ ਜਾਣ ਦਿੱਤਾ ਗਿਆ।

ਉੱਥੇ ਪਰੇਡ ਗਰਾਊਂਡ ਵਿੱਚ ਬੜਾ ਭਾਰੀ ਇਕੱਠ ਹੋਇਆ ਤੇ ਮੁੱਖ ਬੁਲਾਰੇ ਵਜੋਂ ਸਾਥੀ ਹੀਰੇਨ ਖ਼ੂਨ ਚੜ੍ਹ ਕੇ ਬੋਲੇ। ਹਮੇਸ਼ਾ ਵਾਂਗ ਉਲਥਾ ਮੈਂ ਵੀ ਨਾਲੋ-ਨਾਲ ਹੀ ਕੀਤਾ, ਜਿਸ ਕੰਮ ਲਈ ਮੈਂ ਪਹਿਲਾਂ ਕਈ ਵਾਰ ਵੀ ਤਕੜੀ ਭਲ ਖੱਟ ਚੁੱਕਾ ਸਾਂ, ਪਰ ਉਸ ਦਿਨ ਤਾਂ ਆਪਣੇ

ਇਸ ਕਸਬ ਦੇ ਜੌਹਰ ਕੁਝ ਵੱਧ ਹੀ ਵਿਖਾ ਗਿਆ। ਉਸ ਮੌਕੇ ਵੀ ਬੜੀਆਂ ਤਾੜੀਆਂ ਪਈਆਂ ਤੇ ਬੜੇ ਨਾਹਰੇ ਲੱਗੇ, ਪਰ ਇਹ ਤਕਰੀਰ ਪਿੱਛੋਂ ਵੀ ਲੰਮਾ ਸਮਾਂ ਬਹੁਤ ਚਰਚਿਤ ਬਣੀ ਰਹੀ।

ਕਾਮਰੇਡ ਧਨਵੰਤਰੀ ਨਾਲ ਮੇਰੀ ਆਖਰੀ ਯਾਦ ਉਨ੍ਹਾਂ ਦੇ ਸਦੀਵੀ ਵਿਛੋੜੇ ਨਾਲ ਜੁੜੀ ਹੋਈ ਹੈ।ਦਿੱਲੀ ਦੇ ਪਾਰਟੀ ਕੇਂਦਰ ਵਿੱਚ ਬਿਤਾਏ ਸੋਲਾਂ ਕੁ ਮਹੀਨਿਆਂ ਵਿੱਚੋਂ ਇਹ ਸਭ ਤੋਂ ਕੌੜੀ ਯਾਦ ਵੀ ਹੋ ਨਿਬੜੀ।ਸਤੰਬਰ 1952 ਵਿੱਚ ਮੇਰੇ ਪਿਤਾ ਜੀ ਨੂੰ ਦਿਲ ਦਾ ਅਜਿਹਾ ਦੌਰਾ ਪਿਆ ਕਿ ਉਨ੍ਹਾਂ ਦਾ ਇੱਕ ਪਾਸਾ ਪੂਰੇ ਦਾ ਪੂਰਾ ਮਾਰਿਆ ਗਿਆ। ਖ਼ਬਰ ਪਹੁੰਚਦੇ ਸਾਰ ਸਭ ਕੁਝ ਵਿੱਚੇ ਛੱਡ ਉਰਮਿਲਾ ਜੀ ਤੇ ਮੈਂ ਦਿੱਲੀ ਪਹੁੰਚ ਗਏ ਤੇ ਉੱਥੋ ਜੋਗੇ ਹੀ ਹੋ ਗਏ। ਕਿਉਂਕਿ ਵੱਡੇ ਵੀਰ ਸਫ਼ੀਰ ਜੀ ਦਾ ਸਾਲਾ ਡਾਕਟਰ ਮਨੋਹਰ ਸਿੰਘ ਸਾਰੇ ਭਾਰਤ ਦੀਆਂ ਸਿਹਤ ਸੰਸਥਾਵਾਂ ਦਾ ਡਾਇਰੈਕਟਰ ਜਨਰਲ ਸੀ, ਉਨ੍ਹੀਂ ਦਿਨੀਂ ਵੱਡੀ ਪ੍ਰਸਿੱਧੀ ਵਾਲੇ ਹਿੰਦੂ ਰਾਓ ਹਸਪਤਾਲ ਵਿੱਚ ਉਨ੍ਹਾਂ ਨੂੰ ਦਾਖ਼ਲ ਕਰਾਉਣ ਨੂੰ ਦੇਰ ਨਾ ਲੱਗੀ।

ਬਹੁਤਾ ਸਮਾਂ ਪਿਤਾ ਜੀ ਦੀ ਸੇਵਾ ਵਿੱਚ ਹੀ ਬਿਤਾਉਂਦਾ, ਪਰ ਦਿਨੇ ਚਾਰ ਕੁ ਘੰਟੇ ਲਈ ਨੇਮ ਨਾਲ ਪਾਰਟੀ ਦੇ ਕੇਂਦਰੀ ਦਫ਼ਤਰ ਵਿੱਚ ਨਵਾਂ ਨਿਕਲਿਆ ਸਪਤਾਹਕ "ਪਾਰਟੀ ਲੈਟਰ" ਤਿਆਰ ਕਰਨ ਵਿੱਚ ਲਾਉਂਦਾ। ਇਹ ਪਾਰਟੀ ਦੀਆਂ ਜਥੇਬੰਦਕ ਗਤੀਵਿਧੀਆਂ ਦਾ ਪਰਚਾ ਸੀ ਤੇ ਮੇਰੇ ਨਾਲ ਦੋ ਸਹਾਇਕ ਵੀ ਸਨ। ਇਸ ਕੰਮ ਲਈ ਇੱਕ ਕੇਰਲਾ ਦਾ ਕੁੰਜਾ ਨੰਦਨ ਜਿਹੜਾ ਰਣਦੀਵੇ ਦੌਰ ਵਿੱਚ ਕਾਮਰੇਡ ਨੰਬੂਦਰੀਪਾਦ ਦੇ ਇੱਕ ਟਾਈਲਾਂ ਦੇ ਭੱਠੇ ਵਿੱਚ ਗੁਪਤਵਾਸ ਰਹਿਣ ਸਮੇਂ ਉਨ੍ਹਾਂ ਦਾ ਡੈੱਨ ਬੁਆਏ ਵੀ ਰਿਹਾ ਸੀ ਅਤੇ ਉਸ ਤੋਂ ਪਹਿਲਾਂ ਪਾਰਟੀ ਦੀ ਸਭ ਤੋਂ ਪਹਿਲੀ ਬਾਲ ਜਥੇਬੰਦੀ ਤਿਆਰ ਕਰਨ ਕਾਰਨ ਬੰਬਈ ਵਿੱਚ ਹੋਈ ਪਾਰਟੀ ਦੀ ਪਹਿਲੀ ਕਾਂਗਰਸ ਦੇ ਪ੍ਰਧਾਨਗੀ ਮੰਡਲ ਵਿੱਚ ਵੀ ਚੁਣਿਆ ਗਿਆ ਸੀ ਤੇ ਦੂਜਾ ਓਥੋਂ ਦਾ ਹੀ ਨੌਜੁਆਨ ਬੁੱਧੀਜੀਵੀ ਉਂਨੀਕ੍ਰਿਸ਼ਨਨ। ਉਪਰਲੀ ਦੇਖ ਰੇਖ ਸਾਡੀ ਕਾਮਰੇਡ ਨਿਖਿਲ ਚੱਕਰਵਰਤੀ ਕਰਦੇ ਸਨ ਜਿਨ੍ਹਾਂ ਪਿੱਛੋਂ ਹਫ਼ਤਾਵਾਰੀ 'ਮੇਨ ਸਟਰੀਮ' ਵੀ ਚਲਾਇਆ ਅਤੇ ਜਿਹੜੇ ਆਪਣੇ ਅੰਤਲੇ ਸਾਲਾਂ ਵਿੱਚ ਦੇਸ ਦੇ ਸਭ ਤੋਂ ਉੱਘੇ ਪੱਤਰਕਾਰ ਹੋਣ ਨਾਤੇ ਪਰਸਾਰ ਭਾਰਤੀ ਦੇ ਪਹਿਲੇ ਪ੍ਰਧਾਨ ਵੀ ਰਹੇ। ਨਿਖਿਲ ਜੀ ਸਾਨੂੰ ਬੜਬੋਲੀ ਅੰਗਰੇਜ਼ੀ ਲਿਖਣ ਤੋਂ ਗੁਰੇਜ਼ ਕਰਨ ਅਤੇ ਸਾਫ਼-ਸਰਲ ਛੋਟੇ ਵਾਕਾਂ ਵਿੱਚ ਆਪਣੇ ਖਿਆਲ ਪੇਸ਼ ਕਰਨ ਲਈ ਵੀ ਉਨ੍ਹੀਂ ਦਿਨੀਂ ਪ੍ਰੇਰਤ ਕਰਦੇ ਰਹਿੰਦੇ ਸਨ। ਉਨ੍ਹਾਂ ਹੀ ਮੈਨੂੰ ਵਿੱਚ ਵਾਰੇ ਪਾਰਟੀ ਦੇ ਕੇਂਦਰੀ ਅਖ਼ਬਾਰ 'ਨੀਊ ਏਜ' ਵਿੱਚ ਲਿਖਣ ਵਾਲੇ ਪਾਸੇ ਵੀ ਲਾਇਆ।

ਅਤੇ ਇਹ ਨਿਖਿਲ ਜੀ ਹੀ ਸਨ ਜਿਨ੍ਹਾਂ ਕਾਮਰੇਡ ਧਨਵੰਤਰੀ ਦੇ ਦੇਹਾਂਤ ਦੀ ਖ਼ਬਰ ਸੁਣ ਮੈਨੂੰ ਆਖਿਆ ਕਿ ਮੈਂ 'ਨੀਊ ਏਜ' ਦੇ ਪਹਿਲੇ ਪੰਨੇ ਉੱਤੇ ਉਨ੍ਹਾਂ ਨਾਲ ਜੁੜੀਆਂ ਯਾਦਾਂ ਸ਼ਰਧਾਂਜਲੀ ਵਜੋਂ ਲਿਖਾਂ।

ਕਾਮਰੇਡ ਹਰਕ੍ਰਿਨ ਸਿੰਘ ਸੁਰਜੀਤ ਉਸ ਸਮੇਂ ਪੰਜਾਬ ਦੇ ਸਕੱਤਰ ਸਨ ਤੇ ਸਬੱਬੀਂ ਮੇਰਾ ਲੇਖ ਤਿਆਰ ਕਰਨ ਵਾਲੇ ਦਿਨ ਦਿੱਲੀ ਆਏ ਹੋਏ ਸਨ। ਕਾਮਰੇਡ ਧਨਵੰਤਰੀ ਵਰਗੇ ਮਹਾਨ ਆਗੂ ਦੇ ਤੁਰ ਜਾਣ ਦਾ ਬਹੁਤ ਦੁੱਖ ਸੀ ਤੇ ਮੈਂ ਸ਼ਰਧਾਂਜਲੀ ਲੇਖ ਲਿਖਿਆ ਵੀ ਖੂਬ ਭਿੱਜ ਕੇ। ਇਸ ਵਿੱਚ ਇਸ ਗੱਲੋਂ ਧਨਵੰਤਰੀ ਜੀ ਦੀ ਉਚੇਚੀ ਸ਼ਲਾਘਾ ਕੀਤੀ ਕਿ ਉਨ੍ਹਾਂ 1939 ਵਾਲੀ ਰਿਹਾਈ ਪਿੱਛੋਂ ਕਿਰਤੀਆਂ ਤੇ ਕਾਂਗਰਸ ਸੋਸ਼ਲਿਸਟਾਂ ਵਿੱਚ ਉੱਘੇ ਸਾਥੀਆਂ ਟੀਕਾ ਰਾਮ

ਸੁਖਨ, ਮੁਬਾਰਕ ਸਾਗਰ, ਮਾਂਗੇ ਰਾਮ ਵਤਸ ਮਾਂ ਬੋਲੀ ਵਾਲੇ, ਸੋਢੀ ਪਿੰਡੀ ਦਾਸ ਤੇ ਹੋਰਨਾਂ ਨੂੰ ਪਾਰਟੀ ਵਿੱਚ ਲਿਆਉਣ ਦੇ ਮਾਮਲੇ ਵਿੱਚ ਵਧੀਆ ਰੋਲ ਅਦਾ ਕੀਤਾ ਸੀ। ਪਰ ਸਾਥੀ ਸੁਰਜੀਤ ਨੂੰ ਕਾਮਰੇਡ ਧਨਵੰਤਰੀ ਦੇ ਇਸ ਮਾਮਲੇ ਵਿੱਚ ਰੋਲ ਦੀ ਸ਼ਲਾਘਾ ਉੱਕੀ ਨਾ ਜਚੀ ਤੇ ਉਹ ਰੇੜਕਾ ਪਾ ਕੇ ਬਹਿ ਗਏ ਕਿ ਮੈਂ ਅੱਤ-ਕਥਨੀ ਤੋਂ ਕੰਮ ਲਿਆ ਹੈ। ਪਰ ਧਨਵੰਤਰੀ ਜੀ ਦੇ ਜਤਨਾਂ ਨੂੰ ਮੈਂ ਨੇੜਿਓਂ ਹੋ ਕੇ ਵੇਖਿਆ ਸੀ ਤੇ ਉਨ੍ਹਾਂ ਦਾ ਰੋਲ ਰਿਹਾ ਵੀ ਨਿਰਣਈ ਸੀ, ਮੈਂ ਆਪਣੇ ਲੇਖ ਵਿੱਚ ਕਾਂਟ-ਛਾਂਟ ਮਨਜ਼ੂਰ ਨਾ ਕੀਤੀ। ਮਾਮਲਾ ਸਾਥੀ ਈ ਐੱਮ ਐੱਸ ਨੰਬੂਦਰੀਪਾਦ ਕੋਲ ਗਿਆ, ਜਿਹੜੇ ਸਾਥੀ ਅਜੈ ਘੋਸ਼ ਦੇ ਬੀਮਾਰੀ ਕਾਰਨ ਮਾਸਕੋ ਹੋਣ ਕਾਰਨ ਪਾਰਟੀ ਦੇ ਕਾਰਜ-ਵਾਹਕ ਜਨਰਲ ਸਕੱਤਰ ਸਨ। ਮੈਂ ਸਾਥੀ ਈ ਐੱਮ ਐੱਸ ਨੂੰ ਕਿਹਾ ਕਿ ਜੇ ਸੁਰਜੀਤ ਹੁਰਾਂ ਨੂੰ ਮੇਰਾ ਕੰਮ ਪਸੰਦ ਨਹੀਂ ਤਾਂ ਮੈਨੂੰ ਪੰਜਾਬ ਵਾਪਸ ਭੇਜ ਦਿੱਤਾ ਜਾਏ। ਪਰ ਸੁਰਜੀਤ ਹੁਰਾਂ ਭਾਣੇ ਤਾਂ ਮੈਂ ਕੇਂਦਰ ਵਿੱਚ ਆ ਕੇ ਮਸਾਂ ਗਲੋਂ ਲੱਥਾ ਸਾਂ, ਇਹ ਉਹ ਕਿਵੇਂ ਮੰਨ ਲੈਂਦੇ ? ਮੇਰੇ ਡਟ ਜਾਣ 'ਤੇ ਲੇਖ ਵਿੱਚੋਂ ਸਿਰਫ਼ ਇੱਕ ਫ਼ਿਕਰਾ ਹੀ ਕਟਿਆ ਗਿਆ ਪਰ ਕਾਮਰੇਡ ਸੁਰਜੀਤ ਦੇ ਕਿਰਦਾਰ ਦਾ ਕਾਲਾ ਪੱਖ ਮੈਨੂੰ ਇਕੇਰਾਂ ਫੇਰ ਦੁਖੀ ਕਰ ਗਿਆ।

# ਕਰਮਯੋਗੀ ਮਾਸਟਰ ਹਰੀ ਸਿੰਘ ਜੀ ਦੇ ਚਾਰ ਦਰਸ਼ਨ

**ਪਹਿਲੇ ਦਰਸ਼ਨ**

ਸਾਲ 1943, ਮਹੀਨਾ ਜੇਠ ਤਪੰਦੇ ਦਾ, ਅੱਧਖੜ ਉਮਰ, ਕਹਿਰਾ ਸਰੀਰ, ਸਿੱਧੜ ਜਿਹੀ ਚਿੱਟੀ ਪੇਂਡੂ ਪਗੜੀ, ਤੇੜ ਖੱਦਰ ਦਾ ਕੁੜਤਾ ਪਜਾਮਾ, ਪੈਰੀਂ ਖੱਲ ਦੀ ਜੁੱਤੀ, ਵਿਚਕਾਰਲੇ ਜਿਹੇ ਕੱਦ ਵਾਲਾ ਇੱਕ ਸਾਥੀ ਸਾਡੀ ਲੇਡੀ ਫ਼ਜ਼ਲ ਹੁਸੈਨ ਬਿਲਡਿੰਗ ਵਿੱਚ ਆਣ ਵੜਦਾ ਹੈ, ਨਿੱਕੀਆਂ ਅੱਖਾਂ, ਗੋਰਾ ਨਛੋਹ ਰੰਗ, ਬੋਲਣ ਦਾ ਲਹਿਜਾ ਤਿੱਖਾ,-ਭਲਾ ਇਹ ਕੌਣ ਹੋਵੇਗਾ ? ਕਿਵੇਂ ਆਇਆ ਹੈ ?

"ਤੁਸੀਂ ?" ਮੈਂ ਪੁੱਛਿਆ, "ਧੂਤਾਂ ਤੋਂ ਆਂ, ਮਾਸਟਰ ਹਰੀ ਸਿੰਘ"

ਮੈਂ ਯਕਦਮ ਚੌਂਕ ਉਠਦਾ ਹਾਂ ! "ਇਹ ਸਧਾਰਨ ਜਿਹਾ ਬੰਦਾ ਮਾਸਟਰ ਹਰੀ ਸਿੰਘ ਹੈ ? ਪੰਜਾਬ ਅਸੈਂਬਲੀ ਵਿੱਚ ਧੂੰਆਂਧਾਰ ਤਕਰੀਰਾਂ ਕਰਨ ਵਾਲਾ, ਬਹਿਸ-ਮੁਬਾਹਸੇ ਵਿੱਚ ਦੀਵਾਨ ਚਮਨ ਲਾਲ ਦੇ ਵੀ ਕੰਨ ਕੱਟਣ ਵਾਲਾ !"

ਹਾਂ, ਇਹੋ ਮਾਸਟਰ ਜੀ ਹਨ : ਦਿਓਲੀ ਕੈਂਪ ਤੋਂ ਰਿਹਾਈ ਪਿੱਛੋਂ ਪਿੰਡ ਵਿੱਚ ਜੂਹ-ਬੰਦੀ ਕੱਟ ਕੇ ਆਏ, ਪੰਜਾਬ ਕਿਸਾਨ ਸਭਾ ਦੇ ਨਵੇਂ ਜਨਰਲ ਸਕੱਤਰ।

**ਦੂਜੇ ਦਰਸ਼ਨ**

ਮਹੀਨਾ ਮਾਰਚ, ਸਾਲ 1951। ਅੰਮ੍ਰਿਤਸਰ ਸ਼ਹਿਰ ਦੇ ਚੌਂਕ ਪ੍ਰਾਗਦਾਸ ਤੋਂ ਥੋੜ੍ਹਾ ਕੁ ਚੜ੍ਹਦੇ ਵੱਲ ਨੂੰ ਜਾ ਕੇ ਖੱਬੇ ਹੱਥ ਇੱਕ ਚੌੜੀ ਗਲੀ ਮੁੜਦੀ ਹੈ, ਉਸ ਵਿੱਚੋਂ ਸੱਜੇ ਨੂੰ ਇੱਕ ਨਿੱਕੀ ਗਲੀ। ਪਹਿਲੀ ਛੱਤ ਉੱਤੇ ਬੂਹਾ ਇੱਕ ਦਲਾਨ ਵਿੱਚ ਖੁਲ੍ਹਦਾ ਹੈ ਜਿਸ ਉਤਲੇ ਸੀਖਾਂ ਵਾਲੇ ਛੱਤੇ ਵਿੱਚੋਂ ਦੀ ਆਸਮਾਨ ਸਾਫ਼ ਦਿਸਦਾ ਹੈ।

ਦਲਾਨ ਅੱਗੇ ਦੋ ਕਮਰੇ ਤੇ ਇੱਕ ਰਸੋਈ ਜਮ੍ਹਾ ਗੁਸਲਖਾਨਾ।

ਸਾਹਮਣੇ ਦਰਵਾਜ਼ੇ ਅੰਦਰ ਝਾਤ ਪਾਈ ਤਾਂ ਅੱਗੇ ਕਾਮਰੇਡ ਵੀ ਡੀ ਚੋਪੜਾ ਬੈਠਾ ਪੜ੍ਹ ਰਿਹਾ ਸੀ, ਚਿਰੀਂ ਮਿਲੇ ਸਾਂ, ਪਰ ਤਪਾਕ ਦਸਤ ਪੰਜਾ ਲਿਆ। ਮੇਰਾ ਦੂਤ ਮੈਨੂੰ ਚੰਗੇ ਹੱਥਾਂ ਵਿੱਚ ਸੌਂਪ, ਉਹਨੀਂ ਪੈਰੀਂ ਮੁੜ ਜਾਂਦਾ ਹੈ।

ਇਹ ਘਰ 1948-51 ਦੇ ਗੁਪਤ ਦੌਰ ਦਾ ਪੰਜਾਬ ਪਾਰਟੀ ਦਾ ਵੱਡਾ ਅੱਡਾ ਸੀ।ਵੀ ਡੀ ਚੋਪੜਾ, ਅਵਤਾਰ ਸਿੰਘ ਮਲਹੋਤਰਾ ਤੇ ਮਾਸਟਰ ਹਰੀ ਸਿੰਘ: ਤਿੰਨੇ ਸੈਕਟ ਮੈਂਬਰ ਲੰਮਾ ਸਮਾਂ ਇਸੇ ਵਿੱਚ ਸਿਰ-ਲੁਕਾਈ ਕਰਦੇ ਰਹੇ। ਹੁਣ ਜਦੋਂ ਮਲਹੋਤਰੇ ਦੀ ਸਕੱਤਰ ਵਾਲੀ ਥਾਂ ਸੁਰਜੀਤ ਨੇ ਲੈ ਲਈ ਸੀ, ਮਲਹੋਤਰਾ ਕਿਸੇ ਹੋਰ ਅੱਡੇ ਉਤੇ ਚਲਾ ਗਿਆ ਸੀ, ਪਰ ਆਉਣਾ-ਜਾਣਾ ਬਣਿਆ ਰਹਿੰਦਾ ਸੀ। ਮਾਸਟਰ ਜੀ ਨਾਲ ਦੇ ਕਮਰੇ ਵਿੱਚ ਦੁਪਹਿਰ ਦੀ ਰੋਟੀ ਪਿਛੋਂ ਰਤਾ ਕੁ ਠੌਂਕਾ ਲਾ ਰਹੇ ਸੀ, "ਕਿਵੇਂ ਗੁਜ਼ਰਦੀ ਰਹੀ ?" ਮੈਂ ਚੋਪੜੇ ਨੂੰ ਪੁੱਛਿਆ,

"ਕੁਝ ਲਿਖ ਕੇ, ਕੁਝ ਪੜ੍ਹਕੇ, ਕੁਝ ਬਹਿਸਾਂ-ਵਿਚਾਰਾਂ ਵਿੱਚ, ਕੁਝ ਖਾਣ-ਪਕਾਣ ਦੇ ਆਹਰ ਵਿੱਚ। ਮੱਛੀ ਹੋਵੇ ਤਾਂ ਮੈਂ ਬਣਾ ਲੈਂਦਾ ਹਾਂ, ਮੀਟ ਨੂੰ ਰਾੜ੍ਹਾ ਲਾਉਣ ਵਿੱਚ ਮਲਹੋਤਰਾ ਸਾਹਿਬ ਲਾਇਕ ਨੇ ਤੇ ਭਾਂਡੇ ਵਾਰੀ ਨਾਲ ਮਾਂਜ ਲਈਦੇ ਨੇ," ਉਸ ਨੇ ਜਵਾਬ ਦਿੱਤਾ।

"ਤੇ ਮਾਸਟਰ ਜੀ ?"

"ਮਾਸਟਰ ਜੀ ਸੰਤ ਲੋਕ ਨੇ, ਧੁੰਨ ਦੇ ਪੱਕੇ, ਜ਼ਰਈ ਖੇਤਰ ਦੇ ਖੋਜੀ, ਖਾਣ-ਪਹਿਨਣ ਵੱਲ ਕੋਈ ਧਿਆਨ ਨਹੀਂ। ਤਿੰਨ ਰੋਟੀਆਂ ਪਿੱਛੋਂ ਹੱਥ ਧੋ ਲੈਂਦੇ ਹਨ, ਰੋਟੀਆਂ ਤੰਦੂਰ ਦੀਆਂ ਉਂਗਲ ਉਂਗਲ ਮੋਟੀਆਂ ਹੋਣ, ਜਾਂ ਤਵੇ ਦੇ ਤੰਦੂਰ ਵਾਲੇ ਇੱਕ ਪੇੜੇ ਵਿੱਚੋਂ ਨਿਕਲੇ ਹਲਕੇ ਜਿਹੇ ਫੁਲਕੇ। ਨਾ ਮੰਦੀ ਨੂੰ ਨਿੰਦਦੇ ਨੇ, ਨਾ ਚੰਗੀ ਨੂੰ ਸਲਾਹੁੰਦੇ ਨੇ"।

ਏਨੇ ਨੂੰ ਮਾਸਟਰ ਜੀ ਦੀ ਅੱਖ ਖੁਲ੍ਹ ਗਈ ਪਲਾਤਾ ਜਿਹਾ ਹੱਥ ਮਿਲਾਇਆ ਤੇ ਆਖਿਆ, "ਕਿਉਂ, ਠੀਕ ?"

ਕਲਕੱਤਾ ਕਾਂਗਰਸ ਪਿੱਛੋਂ ਕੋਈ ਤਿੰਨੀ ਸਾਲੀਂ ਮਿਲਿਆ ਸਾਂ, ਜਿਨ੍ਹਾਂ ਵਿੱਚੋਂ ਪਿਛਲੇ ਅਠਾਈ ਮਹੀਨੇ ਜੇਲ੍ਹਾਂ ਵਿੱਚ ਬਿਤਾਏ ਤੇ ਪਹਿਲੇ ਪੌਣੇ ਚਾਰ ਗੁਪਤ-ਵਾਸ ਵਿੱਚ, ਪਰ ਮਾਸਟਰ ਜੀ ਇਵੇਂ ਮਿਲੇ ਜਿਵੇਂ ਵਿੱਛੜਿਆਂ ਕੁਝ ਦਿਨ ਹੀ ਹੋਏ ਹੋਣ।

ਤੇ ਫੇਰ ਗੱਲ ਤੁਰ ਪਈ ਜੇਲ੍ਹਾਂ ਅੰਦਰਲੀਆਂ ਤੇ ਬਾਹਰਲੀਆਂ ਬਹਿਸਾਂ ਦੀ, ਉਥੋਂ ਪਹੁੰਚ ਗਈ ਅਗਲੀ ਰਣ-ਨੀਤੀ ਬਾਰੇ ਮਤ-ਭੇਦਾਂ ਤੱਕ। ਮਾਸਟਰ ਜੀ ਨੇ ਆਪਣਾ ਸਿਆਸੀ ਪੱਖ ਪੂਰੀ ਤਕੜਾਈ ਨਾਲ ਪੇਸ਼ ਕੀਤਾ, ਇਹ ਜਾਣਦੇ ਹੋਏ ਕਿ ਜੇਲ੍ਹ ਅੰਦਰੋਂ ਮੈਂ ਉਨ੍ਹਾਂ ਦੇ ਤੇ ਬਾਬਾ ਗੁਰਮੁੱਖ ਸਿੰਘ ਜੀ ਦੇ ਸਾਂਝੇ ਦਸਤਾਵੇਜ਼ ਦਾ ਤਕੜਾ ਵਿਰੋਧ ਕੀਤਾ ਸੀ। ਲਾਈਨ ਦਾ ਕੱਟੜ ਵਿਰੋਧ ਹੋ ਜਾਣ ਪਿੱਛੋਂ ਵੀ ਸੁਧਾਰਵਾਦੀ-ਸੋਧਵਾਦੀ ਹੀ ਰਿਹਾ। ਮਾਸਟਰ ਜੀ ਨਾਲ ਉਸ ਦਿਨ ਤਕੜਾ ਪੇਚਾ ਪਿਆ ਉਨ੍ਹਾਂ ਦੀਆਂ ਗੱਲਾਂ ਵਿੱਚ ਕਰੜਾਈ ਸੀ, ਪਰ ਕੌੜ ਕੋਈ ਨਾ। ਆਪਣੀ ਗੱਲ ਮੁਕਾਈ ਉਨ੍ਹਾਂ ਇਹ ਆਖ ਕੇ, "ਨੀਤੀ ਦੀ ਸੋਧ ਵੀ ਨਿੱਜੀ ਤਜਰਬਾ ਹੀ ਮਿੱਥਦਾ ਹੈ। ਤੇਰਾ ਤਜਰਬਾ ਹੋਰ, ਮੇਰਾ ਹੋਰ।"

**ਤੀਜੇ ਦਰਸ਼ਨ**

ਮਹੀਨਾ ਮਈ ਦਾ, ਸਾਲ 1952।

ਜਲੰਧਰ ਦਾ ਰਾਜ ਮਹੱਲ ਹੋਟਲ:ਪਾਰਟੀ ਉਤੋਂ ਪਾਬੰਦੀ ਚੁਕੀ ਜਾਣ ਉਪਰੰਤ ਬੁਲਾਈ ਗਈ ਪਹਿਲੀ ਪ੍ਰੈੱਸ ਕਾਨਫ਼ਰੰਸ

ਸੂਬਾ ਕਮੇਟੀ ਵਿੱਚੋਂ ਮੈਂ ਇਕੱਲਾ ਹੀ ਸਾਂ ਜਿਹੜਾ ਸੁਪਰੀਮ ਕੋਰਟ ਤੋਂ ਰਿਹਾਈ ਉਪਰੰਤ ਮੁੜ ਗੁਪਤ-ਵਾਸ ਵਿੱਚ ਨਹੀਂ ਸਾਂ ਗਿਆ। ਪਾਰਟੀ ਦਾ ਸਪਤਾਹਕ 'ਪਰਵਾਨਾ' ਵੀ ਮੇਰੇ ਕੋਲ, ਪਾਰਟੀ ਦਫ਼ਤਰ ਵੀ, ਪ੍ਰੈੱਸ ਕਾਨਫ਼ਰੰਸ ਵੀ ਮੈਂ ਹੀ ਬੁਲਾਉਣੀ ਸੀ।

ਮਕਸਦ ਸੀ ਜੋਸ਼ ਜੀ ਦਾ ਤੇ ਮਾਸਟਰ ਜੀ ਦਾ ਪਾਰਟੀ ਤੋਂ ਪਾਬੰਦੀ ਚੁੱਕੀ ਜਾਣ ਪਿੱਛੋਂ ਪ੍ਰੈੱਸ ਵਾਲਿਆਂ ਨਾਲ ਪਹਿਲਾ ਮੇਲ ਕਰਾਉਣਾ।

ਜੋਸ਼ ਜੀ ਦੀ ਦਾਹੜੀ ਦੇ ਹੇਠਲੇ ਵਾਲ ਤਾਂ ਚਿੱਟੇ ਹੀ ਨਿਕਲ ਰਹੇ ਸਨ, ਪਰ ਉਪਰੋਂ ਇਹ ਕਾਲੀਸ਼ਾਹ ਸੀ। ਕਾਮਰੇਡ ਸਤਵੰਤ ਨੇ ਅੰਡਰ ਗਰਾਊਂਡ ਵਿੱਚ ਵਸਮਾ ਤਾਂ ਖਰਾ

ਲੱਭਿਆ ਸੀ, ਪਰ ਉਸ ਦੀ ਕੋਈ ਲੋੜ ਹੀ ਨਾ ਪਈ, ਜੋਸ਼ ਜੀ ਦਾਹੜੀ ਕਾਰਨ ਪਛਾਣ ਵਿੱਚ ਨਾ ਆਏ ਤੇ ਮਾਸਟਰ ਜੀ ਵੇਸ ਕਾਰਨ।

ਮਾਸਟਰ ਜੀ ਹੋਟਲ-ਕਮਰੇ ਦੇ ਵੱਡੇ ਸੋਫੇ ਉੱਤੇ ਗੋਡਿਆਂ ਦੁਆਲੇ ਬਾਹਾਂ ਵਲਾ ਕੇ ਬੈਠ ਗਏ, ਓਵੇਂ ਹੀ ਜਿਵੇਂ ਭੁੰਜੇ ਬੈਠੀਦਾ ਹੈ। ਦਾਹੜੀ ਕਰੜ-ਬਰੜੀ, ਪੱਗ ਵਲਾਵੇਂਦਾਰ ਪੇਚਾਂ ਵਾਲੀ ਤੇ ਤੇੜ ਸਿਰਫ਼ ਕਛਹਿਰਾ, ਜਿੰਨਾ ਚਿਰ ਉਹਨਾ ਮੂੰਹ ਨਾ ਖੋਲ੍ਹਿਆ, ਕਿਸੇ ਅਖ਼ਬਾਰ-ਨਵੀਸ ਨੇ ਗੌਲਿਆ ਹੀ ਨਾ।

ਪਹਿਲਾਂ ਜੋਸ਼ ਜੀ ਨੇ ਗੱਲ ਤੋਰੀ, ਉਨ੍ਹਾਂ ਦੇ ਬੋਲ ਤੇ ਕੱਦ-ਬੁਤ ਕਾਰਨ ਬਹੁਤੇ ਸਮਝ ਗਏ ਕਿ ਉਹ ਕੌਣ ਨੇ, ਪਰ ਮਾਸਟਰ ਜੀ ਦਾ ਜਦੋਂ ਨਾਂਅ ਲਿਆ ਤਾਂ ਨੰਦ ਲਾਲ ਐਸ਼ ਬੋਲ ਉਠਿਆ, "ਤੁਸੀਂ ਮਾਸਟਰ ਹਰੀ ਸਿੰਘ ਹੋ? ਸਾਰੀ ਯੂਨੀਅਨਿਸਟ ਵਜ਼ਾਰਤ ਨੂੰ ਅਸੰਬਲੀ ਅੰਦਰ ਭੁਆਂਟਣੀਆਂ ਦੇਣ ਵਾਲੇ?"

ਮਾਸਟਰ ਜੀ ਨੇ ਨਿੰਮੀ ਜਿਹੀ ਹਾਸੀ ਹੱਸੀ, ਗੋਡੇ ਵਲਾਵੇਂ ਵਿੱਚੋਂ ਕੱਢ ਉਨ੍ਹਾਂ ਪੈਰ ਫਰਸ਼ ਉੱਤੇ ਰੱਖ ਦਿੱਤੇ ਤੇ ਆਖਿਆ, "ਪੁੱਛੋ ਭਾਈਓ ਮੈਥੋਂ ਕੀ ਪੁੱਛਦੇ ਹੋ?" ਟੋਕੇ ਵਾਂਗ ਚੱਲਦੀ ਜ਼ਬਾਨ। ਉਨ੍ਹਾਂ ਸਭਨਾਂ ਦੀ ਨਿਸ਼ਾ ਕਰਾ ਦਿੱਤੀ।

**ਚੌਥੇ ਦਰਸ਼ਨ**

ਪਾਲਘਾਟ ਕਾਂਗਰਸ ਤੋਂ ਪਹਿਲਾਂ ਜਦੋਂ ਪੰਜਾਬ ਕਾਨਫ਼ਰੰਸ ਵਿੱਚ ਜੁੜੇ ਸਾਂ, ਸੰਗਰੂਰ ਜ਼ਿਲ੍ਹੇ ਦੇ ਸਮੁੱਚੇ ਪੂਰ ਅਤੇ ਅੰਮ੍ਰਿਤਸਰ, ਹੁਸ਼ਿਆਰਪੁਰ ਤੇ ਜਲੰਧਰ ਦੇ ਅਧਿਓਂ ਵੱਧ ਡੈਲੀਗੇਟਾਂ ਦੇ ਸਹਾਰੇ ਸਾਥੀ ਅਜੈ ਘੋਸ਼ ਵਾਲਾ ਪ੍ਰਸਤਾਵ ਕੇਂਦਰੀ ਕਮੇਟੀ ਦੇ ਨੌਂ ਮੈਂਬਰਾਂ ਵਾਲੇ ਨਾਲੋਂ ਚਾਰ ਵੋਟਾਂ ਵੱਧ ਲੈ ਗਿਆ। ਕਾਮਰੇਡ ਸੁਰਜੀਤ ਆਪਣੀ ਸਕੱਤ੍ਰੀ ਦੀ ਪਦਵੀ ਦੇ ਬਾਵਜੂਦ ਪੰਜਾਬ ਵਿੱਚ ਪਾਰ ਨਾ ਲੱਗ ਸਕਿਆ।

ਕਿਉਂਕਿ ਅਜੈ ਘੋਸ਼ ਵਾਲਾ ਪੇਸ਼ ਮੈਂ ਕੀਤਾ ਸੀ, ਹੁਣ ਭਲਾ ਮੈਨੂੰ ਸੰਗਰੂਰ ਜ਼ਿਲ੍ਹੇ ਵਿੱਚ ਹੋਰ ਚਿਰ ਕਿਵੇਂ ਸਹਾਰਿਆ ਜਾਂਦਾ? ਉਥੇ ਮੇਰੀ ਥਾਂ ਕਾਮਰੇਡ ਸਤਵੰਤ ਨੂੰ ਲਾ ਦਿੱਤਾ ਗਿਆ ਤੇ ਮੈਂ ਨਿਰਾ ਅਮਨ ਕਮੇਟੀ ਜੋਗਾ ਰਹਿ ਗਿਆ।

ਨਿਮੋਝੂਣਾ ਬੈਠਾ ਸਾਂ ਕਿ ਮਾਸਟਰ ਜੀ ਨੇ ਆਣ ਪੁੱਛਿਆ ਕਿ ਕਿਹੜੀਆਂ ਸੋਚਾਂ ਵਿੱਚ ਲੱਥਾ ਹੋਇਆ ਹਾਂ। ਮਾਸਟਰ ਜੀ ਮੈਥੋਂ ਪਹਿਲਾਂ ਚੋਖਾ ਸਮਾਂ (ਸਣੇ ਗੁਪਤ ਸੰਗਰਾਮ ਦੇ ਦੌਰ ਦੇ) ਸੰਗਰੂਰ ਜ਼ਿਲ੍ਹੇ ਦੇ ਇੰਚਾਰਜ ਰਹੇ ਸਨ, ਇਸ ਲਈ ਮੇਰੇ ਕੰਮ ਵਿੱਚ ਡੂੰਘੀ ਦਿਲਚਸਪੀ ਲੈਂਦੇ ਰਹੇ ਸਨ। ਉਥੋਂ ਦੇ ਸਾਥੀਆਂ ਜੋ ਕੁਝ ਮੇਰੇ ਬਾਰੇ ਦੱਸਿਆ ਉਸ ਕਾਰਨ ਉਹ ਮੇਰੇ ਕਾਫ਼ੀ ਨੇੜੇ ਆ ਚੁੱਕੇ ਸਨ।

ਮੈਂ ਸਾਫ ਹੀ ਕਿਹਾ, "ਮੇਰੇ ਵਾਲੀ ਗੱਡੀ ਖੁਡੇ ਲਾਈਨ ਲਾ ਦਿੱਤੀ ਗਈ ਹੈ, ਵਿਹਲ ਵੱਢ ਵੱਢ ਖਾਂਦੀ ਹੈ।"

ਉਨ੍ਹਾਂ ਨੂੰ ਵੰਡ ਤੋਂ ਪਿੱਛੋਂ ਦੇ ਜ਼ਿਲ੍ਹਾ ਅੰਮ੍ਰਿਤਸਰ ਵਿੱਚ ਪੇਂਡੂ ਮਜ਼ਦੂਰਾਂ ਨੂੰ ਜਥੇਬੰਦ ਕਰਨ ਵਾਲੇ ਪਹਿਲੇ ਉਦਮ ਬਾਰੇ ਪੂਰੀ ਜਾਣਕਾਰੀ ਸੀ। ਪਹਿਲ ਤਾਂ ਇਸ ਮਾਮਲੇ ਵਿੱਚ ਜੋਸ਼ ਜੀ ਨੇ ਕੀਤੀ ਸੀ, ਪਰ ਗੁਪਤਵਾਸ ਵਿੱਚ ਜਾਣ ਤੱਕ ਸੂਬੇ ਵੱਲੋਂ ਜ਼ਿਲ੍ਹੇ ਦਾ ਇੰਚਾਰਜ ਮੈਂ ਹੀ ਸਾਂ।

ਮਾਸਟਰ ਜੀ ਨੇ ਕਿਹਾ, "ਅਸੀਂ ਕਿਸਾਨ ਸਭਾ ਤੋਂ ਵੱਖਰੀ ਖੇਤ ਮਜ਼ਦੂਰਾਂ ਦੀ ਜਥੇਬੰਦੀ ਖੜੀ ਕਰਨੀ ਹੈ ਤੂੰ ਮੇਰੇ ਨਾਲ ਆ ਜਾ, ਕੰਮ ਵਾਹਵਾ ਰੇੜ੍ਹ ਲਵਾਂਗੇ।"

ਤੇ ਸਚਮੁੱਚ ਜਦੋਂ ਲਿਤਰਾਂ ਵਿੱਚ ਕਾਮਰੇਡ ਨਿਰਮਲ ਸਿੰਘ ਦੇ ਓਟਣ ਉੱਤੇ ਖੇਤ ਮਜ਼ਦੂਰ ਸਭਾ ਦਾ ਪਹਿਲਾ ਸੂਬਾਈ ਸਮਾਗਮ ਕੀਤਾ ਗਿਆ, ਮਾਸਟਰ ਜੀ ਨੇ ਵਰਕਿੰਗ ਕਮੇਟੀ ਵਿੱਚ ਮੈਨੂੰ ਵੀ ਪਾ ਲਿਆ। ਮੈਂ ਆਖਾਂ ਮੈਨੂੰ ਖਾਸ ਕੁਝ ਪਤਾ ਨਹੀਂ, ਪਰ ਮਾਸਟਰ ਜੀ ਨੇ ਹਰ ਸਲਾਹ-ਮਸ਼ਵਰੇ ਸਮੇਂ ਮੈਨੂੰ ਨਾਲ ਰਖਣਾ, ਤੇ ਮੇਰੇ "ਨਵਾਂ ਜ਼ਮਾਨਾ" ਦੀ ਇੰਚਾਰਜੀ ਐਡੀਟਰੀ ਸੰਭਾਲਣ ਤੱਕ ਮਾਸਟਰ ਜੀ ਨੇ ਮੈਨੂੰ ਚੰਗਾ ਰੁਝਾਈ ਰੱਖਿਆ। ਉਨ੍ਹਾਂ ਦਿਨਾਂ ਵਿੱਚ ਹੀ ਮੈਂ ਨੇੜਿਓਂ ਵੇਖਿਆ ਮਾਸਟਰ ਜੀ ਦਾ ਸਿਰੜ, ਉਨ੍ਹਾਂ ਦੀ ਲਗਨ, ਉਨ੍ਹਾਂ ਦੀ ਬੇਜ਼ਮੀਨੇ ਪੇਂਡੂ ਮਜ਼ਦੂਰਾਂ ਨੂੰ ਜਥੇਬੰਦ ਕਰਨ ਦੀ ਲਿਲ੍ਹ। ਮਤੇ ਤਿਆਰ ਕਰਨੇ, ਮੰਗਾਂ ਦਾ ਚਾਰਟਰ ਬਨਾਉਣਾ, ਰਿਪੋਰਟ ਤਿਆਰ ਕਰਨੀ, ਸਾਰੇ ਕਾਡਰ ਨੂੰ ਕੰਮ ਵੰਡਣਾ— ਇਹ ਸਭ ਮਾਸਟਰ ਜੀ ਆਪ ਕਰਦੇ ਸਨ।

ਉਹ ਸਚਮੁਚ ਖੇਤ ਮਜ਼ਦੂਰ ਲਹਿਰ ਦੇ ਪਿਤਾਮਾ ਸਨ।

# ਗੱਲਾਂ ਮੋਹ ਭਰੇ ਦਿਲ ਵਾਲੇ ਫ਼ੌਜਾ ਸਿੰਘ ਭੁੱਲਰ ਤੇ ਉਸ ਦੇ ਨੇੜਲਿਆਂ ਦੀਆਂ

ਪਿੱਛੇ ਪਰਤ ਕੇ ਵੇਖਾਂ ਤਾਂ ਕੋਈ ਸੱਤ ਦਹਾਕੇ ਲੰਮੇ ਇਸ ਸਿਆਸੀ ਜੀਵਨ ਦੌਰਾਨ ਜਿਸ ਬੰਦੇ ਕੋਲੋਂ ਨਿਜੀ ਤੌਰ 'ਤੇ ਸਭ ਤੋਂ ਵੱਧ ਪ੍ਰਭਾਵਤ ਹੋਇਆ, ਅਤੇ ਜਿਸ ਦੀ ਯਾਦ ਹਾਲੇ ਵੀ ਅੰਦਰੇ ਦੀਆਂ ਤਰਬਾਂ ਛੇੜ ਜਾਂਦੀ ਹੈ ਭਾਵੇਂ ਕਿ ਉਸ ਨੂੰ ਇਸ ਜਹਾਨੋਂ ਗਿਆ ਚੌਵੀ ਵਰ੍ਹੇ ਹੋਣ ਲੱਗੇ ਨੇ, ਉਹ ਫ਼ੌਜਾ ਸਿੰਘ ਭੁੱਲਰ ਹੀ ਸੀ। ਆਇਆ ਉਹ ਵੀ ਜੋਸ਼ ਜੀ ਵਾਂਗ ਅਕਾਲੀ ਲਹਿਰ ਵਿੱਚੋਂ ਹੀ ਅਤੇ ਰਿਹਾ ਪਹਿਲਾਂ-ਪਹਿਲ ਗੁਰੂਸਰ ਸਤਲਾਣੀ ਦੇ ਗੁਰਦੁਆਰੇ ਦਾ ਮੁੱਖ ਪ੍ਰਬੰਧਕ। ਉਮਰ ਵੀ ਉਨ੍ਹਾਂ ਨਾਲੋਂ ਥੋੜ੍ਹੀ ਕੁ ਹੀ ਛੋਟੀ ਹੋਣੀ ਹੈ ਅਤੇ ਵਿਛੋੜਾ ਵੀ ਦੋਹਾਂ ਦਾ ਅੱਗੜ-ਪਿੱਛੜ ਹੀ ਸਹਾਰਨਾ ਪਿਆ। ਤਦ ਵੀ ਜੋਸ਼ ਜੀ ਹਮੇਸ਼ਾ ਸਿਆਸੀ ਬਾਪ ਰਹੇ, ਤੇ ਫ਼ੌਜਾ ਸਿੰਘ ਬਾਪ ਨਹੀਂ ਯਾਰ।

ਵਿਆਹ ਮੇਰਾ ਭਾਵੇਂ ਫਰਵਰੀ 1951 ਵਿੱਚ ਸੁਪਰੀਮ ਕੋਰਟ ਤੋਂ ਰਿਹਾਈ ਨਾਲ ਹੋਇਆ, ਜਿਸ ਸੱਜਣੀ ਸੰਗ ਜ਼ਿੰਦਗੀ ਦਾ ਸਫ਼ਰ ਹੁਣ ਤੱਕ ਤੈਅ ਕੀਤਾ ਹੈ, ਅੱਖ ਉਸ ਨਾਲ ਕੋਈ ਅੱਠ ਸਾਲ ਪਹਿਲਾਂ ਹੀ ਲੜ ਗਈ ਸੀ, ਜਦੋਂ ਉਹ ਅਜੇ ਮਸਾਂ ਪੰਦਰ੍ਹਵੇਂ ਸਾਲ ਵਿੱਚ ਹੋਵੇਗੀ ਤੇ ਮੈਂ ਇਕੀਆਂ ਨੂੰ ਟੱਪ ਗਿਆ ਸਾਂ। ਕਿਉਂਕਿ ਹੈ ਸੀ ਉਹ ਲੋਪੋਕੇ ਦੇ ਖੇਤਾਂ ਵਿੱਚ ਵਸਾਈ ਗਈ ਅਸਲੋਂ ਨਵੀਂ ਕਿਸਮ ਦੀ ਬਸਤੀ ਪ੍ਰੀਤ ਨਗਰ ਤੋਂ, ਜਿਸ ਦਾ ਸੰਸਥਾਪਕ ਉਸ ਦਾ ਪਿਤਾ ਹੀ ਸੀ, ਸਾਰਿਆਂ ਦਾ 'ਦਾਰ ਜੀ' ਸਰਦਾਰ ਗੁਰਬਖ਼ਸ਼ ਸਿੰਘ, ਮੇਰਾ ਉੱਥੇ ਲਗਾਤਾਰ ਆਣਾ-ਜਾਣਾ ਸ਼ੁਰੂ ਹੋ ਗਿਆ। ਜਿਨ੍ਹਾਂ ਤਿੰਨ ਕਾਮਰੇਡਾਂ ਦਾ ਉੱਥੇ ਜਾਣ ਕਰਕੇ ਨੇੜ ਨਸੀਬ ਹੋਇਆ, ਉਨ੍ਹਾਂ ਵਿੱਚੋਂ ਇੱਕ ਤਾਂ ਸੀ ਉਥੋਂ ਦੇ ਐਕਟੀਵਿਟੀ ਸਕੂਲ ਨੂੰ ਸਭ ਕੁਝ ਅਰਪਣ ਕਰੀ ਬੈਠਾ ਕਾਮਰੇਡ ਪਿਆਰਾ ਸਿੰਘ ਸਹਿਰਾਈ, ਤੇ ਦੂਜੇ ਦੋ ਸਨ ਅਸਲੋਂ ਗੁਆਂਢ ਪੈਂਦੇ ਪਿੰਡਾਂ ਭੁੱਲਰ ਤੇ ਟਪਿਆਲੇ ਦੇ ਤਕੜੇ ਨਾਮਣੇ ਵਾਲੇ ਆਗੂ ਫੌਜਾ ਸਿੰਘ ਭੁੱਲਰ ਦੇ ਦਲੀਪ ਸਿੰਘ ਟਪਿਆਲਾ। ਸਧਾਰਨ ਕਿਸਾਨ ਪਰਵਾਰ ਦਾ ਜੰਮ ਭੁੱਲਰ ਉਮਰੋਂ ਵੀ ਵਡੇਰਾ ਸੀ ਤੇ ਸਿਆਸਤ ਦੇ ਪੰਧ ਵੀ ਅਗੇਤਰਾ ਪੈ ਚੁੱਕਾ ਸੀ; ਅਕਾਲੀ ਲਹਿਰ ਦੀ ਉਠਾਣ ਨਾਲ ਹੀ। ਪਰ ਦਲੀਪ ਸਿੰਘ ਔਲਖਾਂ ਦੇ ਬਾਹਰੇ ਦੇ ਪਿੰਡ ਟਪਿਆਲੇ ਦੇ ਵੱਡੇ ਘਰ ਦਾ ਨੌਨਿਹਾਲ ਸੀ, ਜਿਸ ਕਰ ਕੇ ਉਸ ਦੀ ਪੜ੍ਹਾਈ ਵੀ ਲਾਹੌਰ ਦੇ ਸੈਂਟਰਲ ਮਾਡਲ ਸਕੂਲ ਤੋਂ ਹੋਈ ਸੀ ਤੇ ਪ੍ਰਸਿੱਧੀ ਵੀ ਇਲਾਕੇ ਦੇ ਵੱਡੇ ਟੋਡੀ ਜ਼ੈਲਦਾਰ ਗੁਰਬਖ਼ਸ਼ ਸਿੰਘ ਦਾ 'ਵਿਗੜਿਆ' ਭਤੀਜਾ ਹੋਣ ਕਾਰਨ ਛਪਾ-ਛਪ ਹੋ ਗਈ। ਲੰਮਾ-ਉੱਚਾ, ਰੰਗੋਂ ਰਤਾ ਕੁ ਸਉਲਾ ਤੇ ਨੈਣਾਂ-ਨਕਸ਼ਾਂ ਵੱਲੋਂ ਤਿੱਖਾ, ਬੋਲਚਾਲ ਵਿੱਚ ਤਾਂ ਆਪਣੀ ਸੂਝ ਕਾਰਨ ਪ੍ਰਭਾਵਿਤ ਕਰਦਾ ਹੀ ਸੀ, ਸਟੇਜ ਦਾ ਏਨਾ ਤਕੜਾ ਖਿਡਾਰੀ ਸੀ ਕਿ ਜਿਸ ਜਲਸੇ ਵਿੱਚ ਵੀ ਉਸ ਦੇ ਆਉਣ ਦੀ ਖ਼ਬਰ ਖਿੱਲਰਦੀ, ਲੋਕ ਹੁੰਮ-ਹੁਮਾ ਕੇ ਪਹੁੰਚ ਜਾਂਦੇ। ਤਕਰੀਰ ਉਹ ਬਾਹਾਂ ਉਲਾਰ-ਉਲਾਰ ਕੇ ਕਰਦਾ, ਤੇ ਜਦੋਂ ਲੱਛੇਦਾਰ ਅਲਫਾਜ਼ੀ ਦੀ

ਬਾਊਂਡਰੀ ਲਾਉਂਦਾ, ਸੱਜਾ ਪੈਰ ਪੂਰੇ ਜ਼ੋਰ ਨਾਲ ਚੁੱਕ ਕੇ ਸਟੇਜ 'ਤੇ ਮਾਰਦਾ, ਜਿਸ ਦਾ ਖੜਾਕ ਦੂਰ-ਦੂਰ ਤੱਕ ਪਹੁੰਚਦਾ। ਇੱਕ ਵਾਰ ਤਾਂ ਚੁਗਾਵੇਂ ਦੇ ਇੱਕ ਜਲਸੇ ਵੇਲੇ, ਜਿਸ ਦੀ ਪ੍ਰਧਾਨਗੀ ਜ਼ਿਲ੍ਹੇ ਦਾ ਮਸ਼ਹੂਰ ਲੀਡਰ ਗਹਿਲ ਸਿੰਘ ਛੱਜਲਵੱਡੀ ਕਰ ਰਿਹਾ ਸੀ, ਟਪਿਆਲੇ ਨੇ ਓਸੇ ਰੌਂ ਵਿਚ ਪੈਰ ਮਾਰਦਿਆਂ ਤਖ਼ਤਪੋਸ਼ ਵਾਲਾ ਫੱਟਾ ਹੀ ਤੋੜ ਧਰਿਆ।

ਪਰ ਨਾ ਦਲੀਪ ਸਿੰਘ ਫ਼ੌਜਾ ਸਿੰਘ ਵਰਗਾ ਗੁੜ੍ਹਿਆ ਬੰਦਾ ਸੀ, ਨਾ ਸਟੇਜੀ ਤਕਰੀਰਾਂ ਤੋਂ ਸਿਵਾ ਬਹੁਤਾ ਕੁਝ ਕਰਨ ਜੋਗਾ। ਜਥੇਬੰਦੀ ਉਸਾਰਨੀ ਕਿਉਂਕਿ ਸਵੈਟਰ ਦੀ ਵਧੀਆ ਬੁਣਤੀ ਦੇ ਜੋਟੇ ਪਾਉਣ ਵਰਗਾ ਚੀੜ੍ਹਾ ਕੰਮ ਹੁੰਦਾ ਹੈ, ਫ਼ੌਜਾ ਸਿੰਘ ਵਰਗਾ ਸਿਰੜੀ ਬੰਦਾ ਹੀ ਇਸ ਨੂੰ ਸਿਰੇ ਲਾਉਣ ਲਈ ਲੋੜੀਂਦਾ ਸੀ। ਇਸੇ ਲਈ 1948 ਦੀ ਜਨਵਰੀ ਵਾਲੀ ਪਹਿਲੀ ਸੂਬਾ ਕਾਨਫ਼ਰੰਸ ਜਦੋਂ ਸਿਰ 'ਤੇ ਆ ਗਈ, ਫ਼ੌਜਾ ਸਿੰਘ ਨਾਲ ਮੈਂ ਸਲਾਹ ਕੀਤੀ ਕਿ ਟਪਿਆਲੇ ਨੂੰ ਸੂਬੇ ਵਿੱਚ ਭੇਜ ਦੇਈਏ ਤਾਂ ਜੋ ਥਾਂ ਪੁਰ ਥਾਂ ਤਕਰੀਰਾਂ ਕਰਦਾ ਫਿਰੇ ਅਤੇ ਜ਼ਿਲ੍ਹੇ ਦੀ ਸਕੱਤਰੀ ਦੀ ਪੰਜਾਲੀ ਉਹ ਆਪ ਹੀ ਚੁੱਕੇ।

ਹੋਰ ਕੋਈ ਹੁੰਦਾ ਤਾਂ ਸ਼ਾਇਦ ਸੋਚੀਂ ਪੈ ਜਾਂਦਾ, ਪਰ ਫ਼ੌਜਾ ਸਿੰਘ ਨੇ ਇੱਕ ਮਿੰਟ ਵੀ ਨਾ ਲਾਇਆ ਤੇ ਆਖਿਆ ਕਿ ਸੂਬੇ ਦੀ ਲੀਡਰੀ ਤਾਂ ਸਾਰੇ ਪਾਸੇ ਤੋਰੇ-ਫੇਰੇ ਦਾ ਕੰਮ ਹੀ ਹੁੰਦਾ ਹੈ, ਅਤੇ ਇਹ ਲੰਮੀਆਂ ਲੱਤਾਂ ਵਾਲਾ ਹੀ ਲੰਮੀਆਂ ਦੌੜਾਂ ਲਾਈ ਫਿਰੇ ਦੂਰ ਅੰਬਾਲੇ-ਕਰਨਾਲ ਤੱਕ, ਅਸੀਂ ਦੋਵੇਂ ਜ਼ਿਲ੍ਹਾ ਸੰਭਾਲ ਲਵਾਂਗੇ। ਤੇ ਅੱਗੋਂ ਜਾ ਕੇ ਜੋ ਹੋਇਆ ਉਸ ਤੋਂ ਮੇਰਾ ਪ੍ਰਭਾਵ ਪੱਕਾ ਹੋ ਗਿਆ ਕਿ ਫ਼ੌਜਾ ਸਿੰਘ ਕਿਸੇ ਲੀਡਰੀ ਦਾ ਭੁੱਖਾ ਨਹੀਂ, ਉਹ ਤਾਂ ਕੰਮਾਂ ਦਾ ਕਰਊਆ ਹੈ ਅਤੇ ਹੋਰਨਾਂ ਨੂੰ ਉਤਸ਼ਾਹ ਦੇ ਦੇ ਕੇ ਕਾਰੇ ਲਾਉਣ ਵਾਲਾ।

ਇਸ ਦੀ ਉੱਘੀ ਮਿਸਾਲ ਸੀ ਕਿ ਜਿੰਨਾ ਚਿਰ ਮੈਂ ਜ਼ਿਲਾ ਅੰਮ੍ਰਿਤਸਰ ਨਾਲ ਜੁੜਿਆ ਰਿਹਾ, ਪਾਰਟੀ ਜੱਥੇਬੰਦੀ ਤਕੜੀ ਹੋਣ ਕਾਰਨ ਪਾਰਟੀ ਕਾਂਗਰਸ ਵੇਲੇ ਫ਼ੌਜਾ ਸਿੰਘ ਨੂੰ ਡੈਲੀਗੇਟ ਬਣਾਉਣਾ ਮੇਰੀ ਪਹਿਲੀ ਇੱਛਾ ਹੁੰਦੀ। ਪਰ ਅੱਗੋਂ ਹਰ ਵਾਰ ਉਸ ਨੇ ਆਖਣਾ ਕਿ ਕਾਰਵਾਈ ਤਾਂ ਸਾਰੀ ਅੰਗਰੇਜ਼ੀ ਵਿੱਚ ਹੋਣੀ ਹੈ, ਆਪਾਂ ਕਿਸੇ ਪੜ੍ਹੇ-ਲਿਖੇ ਨੂੰ ਭੇਜ ਦੇਈਏ। ਇੱਕ ਵਾਰ ਨਹੀਂ, ਦੋ ਵਾਰ ਕਾਮਰੇਡ ਫ਼ੌਜਾ ਸਿੰਘ ਨੇ ਇਹੋ ਦਲੀਲ ਦੇ ਕੇ ਕਾਮਰੇਡ ਤੁਲਸੀ ਰਾਮ ਨੂੰ ਹੀ ਆਪਣੀ ਥਾਂ ਭੇਜਿਆ, ਜਿਹੜਾ ਕਿ ਉਨ੍ਹੀਂ ਦਿਨੀਂ ਅੰਮ੍ਰਿਤਸਰ ਦੀ ਸ਼ਹਿਰੀ ਕਮੇਟੀ ਦਾ ਸਕੱਤਰ ਹੁੰਦਾ ਸੀ।

ਇਸ ਤੋਂ ਇਹ ਨਹੀਂ ਸਮਝਣਾ ਚਾਹੀਦਾ ਕਿ ਕਾਮਰੇਡ ਫ਼ੌਜਾ ਸਿੰਘ ਕੋਈ ਸਿੱਧੜ ਬੰਦਾ ਸੀ। ਉਸ ਦੀਆਂ ਮੋਟੀਆਂ ਪ੍ਰਭਾਵਸ਼ਾਲੀ ਅੱਖਾਂ ਬਹੁਤ ਦੂਰ ਤੱਕ ਦੇਖਦੀਆਂ ਸਨ ਅਤੇ ਜ਼ਿੰਦਗੀ ਦਾ ਤਜਰਬਾ ਵੀ ਉਸ ਨੂੰ ਭਰਵਾਂ ਸੀ। ਸਾਡੀ ਦੋਹਾਂ ਦੀ ਏਨੀ ਬਣਦੀ ਸੀ ਕਿ ਪੁੱਛੋ ਕੁਝ ਨਾ। ਇਨ੍ਹੀਂ ਦਿਨੀਂ ਇੱਕ ਵਾਰ ਜਦੋਂ ਕਾਮਰੇਡ ਸੁਰਜੀਤ ਜਲੰਧਰੋਂ ਸਾਨੂੰ ਮਿਲਣ ਆਇਆ, ਦੁਪਹਿਰ ਦੀ ਰੋਟੀ ਖਵਾਉਣ ਤੇ ਪਾਰਟੀ ਅੰਦਰਲੀਆਂ-ਬਾਹਰਲੀਆਂ ਹੋਰ ਗੱਲਾਂ ਮੁਕਾਉਣ ਪਿੱਛੋਂ ਅਸੀਂ ਪੌੜੀਆਂ ਵਾਲੇ ਪੁਲ ਥਾਣੀ ਉਸ ਨੂੰ ਰੇਲਵੇ ਸਟੇਸ਼ਨ 'ਤੇ ਛੱਡਣ ਗਏ। ਮੁੜਦਿਆਂ ਕਾਮਰੇਡ ਭੁੱਲਰ ਨੇ ਆਖਿਆ, "ਕਾਮਰੇਡ ਆਨੰਦ , ਆਪਾਂ ਨੂੰ ਇਸ ਬੰਦੇ ਤੋਂ ਬਚ ਕੇ ਰਹਿਣਾ ਚਾਹੀਦਾ ਹੈ। ਵੇਖਿਆ ਈ ਇਹ ਕਦੇ ਅੱਖ ਵਿੱਚ ਪਾ ਕੇ ਗੱਲ ਨਹੀਂ ਕਰਦਾ, ਤੇ ਅੱਖਾਂ ਚੁਰਾਉਣ ਵਾਲਾ ਬੰਦਾ ਹਮੇਸ਼ਾ ਖੋਟਾ ਹੁੰਦਾ ਏ।" ਉਸ ਦੀ ਗੱਲ ਮੇਰੇ ਅੰਦਰ ਲਹਿ ਗਈ।

ਸੱਚਮੁੱਚ ਜਿੰਨੀ ਦੇਰ ਸੁਰਜੀਤ ਸਾਡੇ ਨਾਲ ਗੱਲਾਂ ਕਰਦਾ ਰਿਹਾ ਸੀ, ਅੱਖ ਵਿੱਚ ਅੱਖ ਪਾ ਕੇ ਉਸ ਨੇ ਇੱਕ ਗੱਲ ਵੀ ਨਾ ਕੀਤੀ। ਸੁਣਦਾ ਵੀ ਇਸ ਤਰ੍ਹਾਂ ਕਿ ਬੇ-ਧਿਆਨਾ ਜਿਹਾ ਹੋਵੇ, ਅਤੇ ਖੁੱਲ੍ਹ ਕੇ ਹੁੰਗਾਰਾ ਉਸ ਨੇ ਸਾਡੀ ਕਿਸੇ ਗੱਲ ਦਾ ਇੱਕ ਵਾਰ ਵੀ ਨਾ ਭਰਿਆ।

ਇਸੇ ਦਾ ਅੱਗੋਂ ਜਾ ਕੇ ਸੁਰਜੀਤ ਨੂੰ ਏਨਾ ਮਹਿੰਗਾ ਮੁੱਲ ਤਾਰਨਾ ਪਿਆ ਕਿ ਐਨ ਆਖਰੀ ਘੜੀ ਜੇ ਉਹ ਜੰਡਿਆਲਾ ਪਾਰਟੀ ਕਾਨਫ਼ਰੰਸ ਵਿੱਚੋਂ ਬਾਹਰ ਲਿਜਾ ਕੇ ਕਾਮਰੇਡ ਫ਼ੌਜਾ ਸਿੰਘ ਅੱਗੇ ਲਿਲ੍ਹਕੜੀਆਂ ਨਾ ਕੱਢਣ ਲੱਗ ਪੈਂਦਾ ਤਾਂ ਉਸ ਨੇ ਪਹਿਲੀ ਪਾਰਟੀ ਚੋਣ ਵਿੱਚ ਹੀ ਕੂੰਡਾ ਕਰਵਾ ਲੈਣਾ ਸੀ। ਸਾਡਾ ਡੈਲੀਗੇਸ਼ਨ ਗਿਣਤੀ ਵੱਲੋਂ ਵੀ ਸਭ ਤੋਂ ਵੱਡਾ ਸੀ ਤੇ ਪ੍ਰਭਾਵ ਵੱਲੋਂ ਵੀ। ਕਾਮਰੇਡ ਗਹਿਲ ਸਿੰਘ ਛੱਜਲਵੱਡੀ ਜਦੋਂ ਸ਼ਹੀਦ ਹੋ ਗਿਆ, ਉਸ ਦੀ ਪੁੱਤਰੀ ਬੀਬੀ ਬਲਵੰਤ ਆਪਣੇ ਪਤੀ ਪ੍ਰੀਤਮ ਸਿੰਘ ਸਮੇਤ ਸੁਤੰਤਰ ਜੀ ਦੇ ਪ੍ਰਭਾਵ ਹੇਠ ਲਾਲ ਪਾਰਟੀ ਨਾਲ ਜਾ ਜੁੜੀ, ਪਰ ਮਾਤਾ ਆਪਣੇ ਮਹਾਨ ਪਤੀ ਨਾਲ ਸਾਡੇ ਗੂੜ੍ਹ ਤੋਂ ਭਲੀ-ਭਾਂਤ ਜਾਣ ਸੀ। ਆਖਰ ਉਸ ਨੂੰ ਸ਼ਹੀਦ ਕਰ ਦੇਣ ਤੋਂ ਪਹਿਲਾਂ ਤਰਨ ਤਾਰਨ ਸਰਹਾਲੀ ਦਾ ਤੇ ਲਾਹੌਰ ਨਾਲੋਂ ਟੁੱਟ ਕੇ ਆਏ ਚਹੁੰ ਥਾਣਿਆਂ ਦਾ ਫੇਰਾ ਉਸ ਨੇ ਮੇਰੇ ਨਾਲ ਹੀ ਲਾਇਆ ਸੀ ਤੇ ਵੱਡੇ ਕਿਰਤੀ ਪ੍ਰਭਾਵ ਵਾਲੇ ਕਾਮਰੇਡਾਂ ਨੂੰ ਵੀ, ਸਭ ਸਲਵਾਤਾਂ ਸੁਣਨ ਦੇ ਬਾਵਜੂਦ ਬੜੇ ਠਰ੍ਹੰਮੇ ਨਾਲ ਮੁੜ-ਮੁੜ ਸਮਝਾਇਆ ਸੀ ਕਿ ਇੱਕੋ ਦੇਸ ਵਿੱਚ ਦੋ ਕਮਿਊਨਿਸਟ ਪਾਰਟੀਆਂ ਨਹੀਂ ਹੋ ਸਕਦੀਆਂ , ਅਤੇ ਕਾਮਰੇਡ ਸੁਤੰਤਰ ਦੀ ਮਿਕਨਾਤੀਸੀ ਖਿੱਚ ਦੇ ਬਾਵਜੂਦ ਪਾਰਟੀ ਨੂੰ ਪਿੱਠ ਨਹੀਂ ਦੇਣੀ ਚਾਹੀਦੀ। ਜ਼ਿਲ੍ਹਾ ਕਮੇਟੀ ਦੇ ਦਫ਼ਤਰ ਤੋਂ ਮੀਟਿੰਗ ਉਪਰੰਤ ਗਹਿਲ ਸਿੰਘ ਹੁਰੀਂ ਜਦੋਂ ਅੰਮ੍ਰਿਤਸਰੋਂ ਜਰਨੈਲੀ ਸੜਕ ਰਾਹੀਂ ਪਿੰਡ ਜਾ ਰਹੇ ਸਨ ਤੇ ਜਥੇਦਾਰਾਂ ਦੇ ਲਾਣੇ ਨੇ ਸਾਈਕਲ ਸਮੇਤ ਰਾਹ ਵਿੱਚੋਂ ਘੇਰ ਕੇ ਉਨ੍ਹਾਂ ਨੂੰ ਬੁਰਜ ਫੂਲਾ ਸਿੰਘ ਲਿਆ ਕੇ ਸ਼ਹੀਦ ਕਰ ਦਿੱਤਾ ਸੀ। ਉਸ ਘੜੀ ਉਨ੍ਹਾਂ ਦੀ ਵੱਡੀ ਸੂਝਵਾਨ ਪਤਨੀ ਦੇ ਲਾਲ ਝੰਡਾ ਚੁੱਕ ਕੇ ਕਸਮ ਖਾਧੀ ਸੀ ਕਿ ਮੈਂ ਸ਼ਹੀਦ ਦੀ ਪਾਰਟੀ ਨਾਲ ਹੀ ਨਿਭਾਂਗੀ। ਇਸੇ ਲਈ ਸਾਡੀ ਜ਼ਿਲ੍ਹਾ ਕਾਨਫ਼ਰੰਸ ਦੀ ਪ੍ਰਧਾਨਗੀ ਵਾਲੀ ਕੁਰਸੀ ਉੱਤੇ ਉਸੇ ਬੀਬੀ ਨੂੰ ਹੀ ਬਿਠਾਇਆ ਗਿਆ ਸੀ। ਇਸ ਸਭ ਵਿੱਚ ਮੇਰਾ ਹੱਥ ਵੀ ਸੀ, ਪਰ ਕਾਮਰੇਡ ਫ਼ੌਜਾ ਸਿੰਘ ਦਾ ਕੋਈ ਘੱਟ ਨਹੀਂ ਸੀ।

ਕਾਮਰੇਡ ਫ਼ੌਜਾ ਸਿੰਘ ਹਮੇਸ਼ਾ ਨੌਜਵਾਨ ਲੀਡਰਾਂ ਨੂੰ ਅੱਗੇ ਕਰਦਾ। ਸਾਥੀ ਜਗਜੀਤ ਸਿੰਘ ਲਾਇਲਪੁਰੀ ਨੂੰ ਪਾਰਟੀ ਦੀ ਸੂਬਾ ਕਮੇਟੀ ਵਿੱਚ ਪਾਉਣ ਤੋਂ ਕਾਮਰੇਡ ਸੁਰਜੀਤ ਲੰਮਾ ਸਮਾਂ ਨੰਨਾ-ਕੰਨਾ ਕਰਦਾ ਰਿਹਾ। ਉਸ ਵਰਗਾ ਦੂਰ ਦੀ ਸੋਚਣੀ ਵਾਲਾ ਕੋਈ ਘੱਟ ਹੀ ਹੋਵੇਗਾ; ਐਵੇਂ ਉਹ ਅੱਗੋਂ ਜਾ ਕੇ ਮਾਰਕਸੀ ਪਾਰਟੀ ਦਾ ਪ੍ਰਮੁੱਖ ਨੇਤਾ ਨਹੀਂ ਸੀ ਬਣਿਆ। ਲਾਇਲਪੁਰੀ ਵਰਗੇ ਜੱਟ ਵਿੱਚ ਉਸ ਨੂੰ ਸ਼ਰੀਕ ਵਾਲੀ ਬੋਅ ਆਉਂਦੀ ਸੀ। ਪਰ ਸਾਡਾ ਫ਼ੌਜਾ ਸਿੰਘ ਸੀ ਕਿ ਜਿੰਨਾ ਚਿਰ ਉਸਨੇ ਸੁਰਜੀਤ ਨੂੰ ਮਨਾ ਨਾ ਲਿਆ, ਉਹ ਲਾਇਲਪੁਰੀ ਦੇ ਹੱਕ ਵਿੱਚ ਭਾਰ ਪਾਉਣ ਤੋਂ ਪਿੱਛੇ ਨਾ ਹਟਿਆ।

ਕਾਮਰੇਡ ਫੌਜਾ ਸਿੰਘ ਦਾ ਸੰਪੂਰਨ ਸਿੰਘ ਹੁਸ਼ਿਆਰ ਨਗਰ ਤੇ ਮੋਹਣ ਸਿੰਘ ਜੰਡਿਆਲਾ ਨਾਲ ਬਹੁਤ ਜੁੱਟ ਹੁੰਦਾ ਸੀ। ਫ਼ੌਜਾ ਸਿੰਘ ਤੇ ਮੋਹਣ ਸਿੰਘ ਤਾਂ ਹੈ ਵੀ ਸਾਂਢੂ ਸਨ, ਭਾਵੇਂ ਮੋਹਣ ਸਿੰਘ ਹੱਦੋਂ ਪਾਰ ਵਾਲੇ ਲਾਹੌਰ ਦੇ ਜੰਡਿਆਲੇ ਦਾ ਸੀ। ਸਿਆਸੀ ਪੋਖਾ ਮੋਹਣ ਸਿੰਘ 'ਤੇ ਬਾਬਾ ਸੋਹਣ ਸਿੰਘ ਭਕਨਾ ਦਾ ਹੀ ਪਿਆ, ਕਿਉਂਕਿ ਬਾਬਾ ਜੀ ਦੀ ਘਰ ਵਾਲੀ ਮੋਹਣ ਸਿੰਘ ਦੇ

ਸੂਬੇਦਾਰ ਪਿਤਾ ਦੀ ਸਕੀ ਭੈਣ ਸੀ। ਅੰਮ੍ਰਿਤਸਰ ਛੱਡ ਜਾਣ ਤੱਕ ਮੈਂ ਮੋਹਣ ਸਿੰਘ ਨੂੰ ਹਰ ਗੱਲ ਵਿੱਚ ਅੱਗੇ ਕਰਦਾ ਰਿਹਾ। ਪਿੱਛੋਂ ਜਾ ਕੇ ਉਹ ਸੂਬੇ ਦੀ ਕਿਸਾਨ ਸਭਾ ਦਾ ਅਹੁਦੇਦਾਰ ਬਣ ਗਿਆ ਅਤੇ ਕਾਮਰੇਡ ਸੁਰਜੀਤ ਦਾ ਤਕੜਾ ਨੇੜੂ। ਸੁਰਜੀਤ ਕਈ ਗੁਰਾਂ ਦਾ ਉਸਤਾਦ ਹੈ, ਅਤੇ ਉਨ੍ਹਾਂ 'ਚੋਂ ਇੱਕ ਇਹ ਵੀ ਸੀ ਕਿ ਜੇ ਕਿਸੇ ਨੂੰ ਲੀਡਰੀ ਵਾਲੀਆਂ ਪੌੜੀਆਂ ਛਪਾ-ਛਪ ਚਾੜ੍ਹ ਦਿਓ ਤਾਂ ਉਹ ਤੁਹਾਡੇ ਅਹਿਸਾਨ ਥੱਲੇ ਹੀ ਦਬਿਆ ਰਹਿੰਦਾ ਹੈ।

ਇਸ ਗੱਲ ਤਾਂ ਮੈਨੂੰ ਤਿੱਖਾ ਅਹਿਸਾਸ ਉਦੋਂ ਹੋਇਆ ਜਦੋਂ ਸੰਗਰੂਰ ਜ਼ਿਲ੍ਹੇ ਵਿੱਚ ਮੈਨੂੰ ਉਖੇੜਨ ਲਈ ਸੁਰਜੀਤ ਹੁਰਾਂ ਮੋਹਣ ਸਿੰਘ ਨੂੰ ਹੀ ਵਰਤਿਆ। ਜ਼ਿਲ੍ਹਾ ਇਹ ਮੇਰੇ 1953 ਵਿੱਚ ਉਥੇ ਭੇਜੇ ਜਾਣ ਪਿੱਛੋਂ ਇਲਾਕੇ ਵੱਲੋਂ ਵੀ ਵੱਡਾ ਹੋ ਗਿਆ ਸੀ ਤੇ ਪਾਰਟੀ ਦੇ ਅਸਰ ਰਸੂਖ ਵੱਲੋਂ ਵੀ, ਜਦੋਂ ਪਟਿਆਲਾ ਰਿਆਸਤ ਦਾ ਪੁਰਾਣਾ ਜ਼ਿਲ੍ਹਾ ਸੰਗਰੂਰ ਵਿੱਚ ਹੀ ਰਲਾ ਦਿੱਤਾ ਗਿਆ। ਵੱਡੇ-ਵੱਡੇ ਸੂਰਮੇ ਬਾਬਾ ਅਰਜਨ ਸਿੰਘ ਭਦੌੜ, ਕਾਮਰੇਡ ਚੰਦ ਸਿੰਘ ਭਦੌੜ, ਬਾਬਾ ਹਰਨਾਮ ਸਿੰਘ ਧਰਮਗੜ੍ਹ, ਜਥੇਦਾਰ ਹਰਦਿੱਤ ਸਿੰਘ ਭੱਠਲ ਤੇ ਧਨੌਲੇ ਦੇ ਦੋਵੇਂ ਭਰਾ ਕਾਮਰੇਡ ਪ੍ਰਤਾਪ ਸਿੰਘ ਤੇ ਕਰਤਾਰ ਸਿੰਘ ਵੀ ਇਸੇ ਜ਼ਿਲੇ ਦਾ ਭਾਗ ਬਣ ਗਏ ਅਤ ਕਾਮਰੇਡ ਕੌਰ ਸਿੰਘ ਮੌੜ ਵਰਗੇ ਸੂਰਮੇ, ਪ੍ਰਤਾਪ ਸਿੰਘ ਬਾਗੀ, ਬਹਾਦਰ ਸਿੰਘ ਹਰੀਗੜ੍ਹ ਤੇ ਹਰਨਾਮ ਸਿੰਘ ਛਾਹੜ ਵਰਗੇ ਅਣਥੱਕ ਕੰਮਾਂ ਦੇ ਕਰੱਊਏ ਵੀ। ਨਤੀਜਾ ਇਹ ਨਿਕਲਿਆ ਕਿ ਸਭ ਤੋਂ ਵੱਧ ਕਿਸਾਨ ਭਰਤੀ ਵੀ ਸੂਬੇ ਭਰ ਵਿੱਚੋਂ ਸੰਗਰੂਰ-ਬਰਨਾਲੇ ਦੀ ਹੋ ਗਈ ਅਤੇ ਪਾਰਟੀ ਉਗਰਾਹੀ ਵੀ।

ਇਹ ਸਭ ਕਾਮਰੇਡ ਸੁਰਜੀਤ ਨੂੰ ਬੜਾ ਚੁਭਦਾ ਸੀ ਕਿਉਂਕਿ ਪਾਲਘਾਟ ਵੇਲੇ ਸੰਗਰੂਰ ਜ਼ਿਲ੍ਹੇ ਦੀ ਸੂਬਾ ਕਾਨਫ਼ਰੰਸ ਵਿਚ ਇਕੱਲੇ ਕਾਮਰੇਡ ਚਮਕ ਨੂੰ ਛੱਡ ਕੇ ਜ਼ਿਲਾ ਸੰਗਰੂਰ ਦਾ ਛੱਤੀ ਮੈਂਬਰਾਂ ਦਾ ਡੈਲੀਗੇਸ਼ਨ ਸੁਰਜੀਤ ਹੁਰਾਂ ਤੇ ਅੱਠ ਹੋਰ ਕੇਂਦਰੀ ਕਮੇਟੀ ਦੇ ਮੈਂਬਰਾਂ ਦੇ ਪ੍ਰਸਤਾਵ ਦੇ ਖਿਲਾਫ਼ ਕਾਮਰੇਡ ਅਜੈ ਘੋਸ਼, ਪੀ ਸੀ ਜੋਸ਼ੀ ਤੇ ਭਵਾਨੀ ਸੇਨ ਦੇ ਪੱਖ ਵਿੱਚ ਭੁਗਤ ਗਿਆ ਸੀ। ਉਸ ਵੇਲੇ ਕਾਮਰੇਡ ਸੁਰਜੀਤ ਨੇ ਕਾਮਰੇਡ ਫ਼ੌਜਾ ਸਿੰਘ ਭੁੱਲਰ ਨੂੰ ਬੁਲਾ ਕੇ ਕਿਹਾ ਕਿ ਉਹ ਮੇਰੀ ਸੋਚ ਤੇ ਵਿੱਚ ਮੋੜਾ ਪਾਵੇ ਤੇ ਜਿਵੇਂ ਕਿਵੇਂ ਸੁਰਜੀਤ ਨਾਲ ਮੇਰਾ ਵਿਰੋਧ ਮੱਠਾ ਪਾ ਦੇਵੇ। ਕਾ. ਫ਼ੌਜਾ ਸਿੰਘ ਦਾ ਜਵਾਬ ਮੈਨੂੰ ਭੁੱਲਦਾ ਨਹੀਂ, "ਕੋਈ ਐਸਾ ਬੰਦਾ ਲੱਭ ਜਿਹੜਾ ਉਸ ਦੇ ਦਿਮਾਗ਼ ਨੂੰ ਟੀਕਾ ਨਾ ਦੇਵੇ, ਕਿਉਂਕਿ ਆਨੰਦ ਆਪਣੀ ਸੋਚ ਪੱਖੋਂ ਪੂਰਾ ਅੜੀਅਲ ਹੈ ਤੇ ਤੂੰ ਉਸ ਨਾਲ ਮੇਰਾ ਵਾਧੂ ਝਗੜਾ ਨਾ ਪਵਾ।"

ਇਸ ਉਪਰੰਤ ਕਾਮਰੇਡ ਸੁਰਜੀਤ ਨੇ ਰੋਗਲੇ ਦੇ ਸਾਥੀ ਸੋਢੀ ਮਹਿੰਦਰ ਸਿਘ ਦੀ ਇਕ ਸ਼ਿਕਾਇਤ ਉੱਤੇ ਕਿ ਕਾਮਰੇਡ ਆਨੰਦ ਪਾਰਟੀ ਦੀਆਂ ਉਤਲੀਆਂ ਗੱਲਾਂ ਸਾਡੇ ਵਿੱਚ ਕਰਨੋਂ ਨਹੀਂ ਟਲਦਾ, ਕਾਮਰੇਡ ਮੋਹਣ ਜੰਡਿਆਲਾ ਦਾ ਇੱਕ ਮੈਂਬਰੀ ਕਮਿਸ਼ਨ ਬਣਾ ਕੇ ਭੇਜ ਦਿੱਤਾ। ਮੈਨੂੰ ਉਹ ਦਿਨ ਅਜ ਵੀ ਯਾਦ ਹੈ ਜਦੋਂ ਦਿੜ੍ਹਬੇ ਦੇ ਭਰਵੇਂ ਜਲਸੇ ਵਿਚ ਮੈਂ ਸਟੇਜ ਤੋਂ ਤਕਰੀਰ ਕਰ ਰਿਹਾ ਸੀ ਤੇ ਕਾਮਰੇਡ ਮੋਹਣ ਸਿੰਘ ਜੰਡਿਆਲੇ ਤੇ ਸੋਢੀ ਮਹਿੰਦਰ ਸਿੰਘ ਰੋਗਲੇ ਦੀ ਤਖ਼ਤਪੋਸ਼ ਦੇ ਪਿੱਛੇ ਘੁਰ ਘੁਰ ਹੋ ਰਹੀ ਸੀ। ਜੰਡਿਆਲੇ ਨੇ ਆਪਣੀ ਰਿਪੋਰਟ ਵਿੱਚ ਰੋਗਲੇ ਦੇ ਬਿਆਨ ਨੂੰ ਲੈ ਕੇ ਇਹ ਦਰਜ ਕਰ ਦਿੱਤਾ ਕਿ ਕਾਮਰੇਡ ਆਨੰਦ ਉਤਲੀ ਲੀਡਰਸ਼ਿਪ ਦੀਆਂ ਗੱਲਾਂ ਬਾਹਰ ਕਰਦਾ ਹੈ। ਇਹੋ ਰਿਪੋਰਟ ਮੈਨੂੰ ਸੰਗਰੂਰੋਂ ਵਾਪਸ ਜਲੰਧਰ ਲਿਆਉਣ

ਦਾ ਕਾਰਨ ਬਣੀ, ਭਾਵੇਂ ਕਿ ਅੱਗੇ ਚੱਲ ਕੇ ਇਹ ਸੁਰਜੀਤ ਹੁਰਾਂ ਨੂੰ ਭਾਰੀ ਹੀ ਪਈ।

ਜਦੋਂ ਸੂਬੇ ਵਿੱਚ ਮੇਰੀ ਪੇਸ਼ੀ ਕੀਤੀ ਗਈ, ਹੋਰ ਤਾਂ ਕੁਝ ਨਾ ਹੋਇਆ ਮੇਰੀ ਥਾਂ ਕਾਮਰੇਡ ਸਤਵੰਤ ਸਿੰਘ ਨੂੰ, ਜਿਹੜਾ ਸੁਰਜੀਤ ਹੁਰਾਂ ਦਾ ਪੱਕਾ ਵਿਸ਼ਵਾਸ ਪਾਤਰ ਸੀ, ਉਸ ਜ਼ਿਲ੍ਹੇ ਦਾ ਇੰਚਾਰਜ ਲਾ ਦਿੱਤਾ ਗਿਆ। ਮੈਂ ਕਾਮਰੇਡ ਜੰਡਿਆਲੇ ਨੂੰ ਤਾਂ ਕੁਝ ਨਾ ਕਿਹਾ ਪਰ ਫ਼ੌਜਾ ਸਿੰਘ ਕੋਲ ਜਾ ਕੇ ਗਿਲਾ ਕੀਤਾ ਕਿ ਕਾਮਰੇਡ ਜੰਡਿਆਲੇ ਨੂੰ ਸੁਰਜੀਤ ਦੇ ਹੱਥੀਂ ਨਹੀਂ ਸੀ ਚੜ੍ਹਨਾ ਚਾਹੀਦਾ ਤੇ ਆਪਣੀ ਰਿਪੋਰਟ ਸਿਰੇ ਕਰਨ ਤੋਂ ਪਹਿਲਾਂ ਘੱਟੋ-ਘੱਟ ਮੇਰੇ ਨਾਲ ਵੀ ਗੱਲ ਕਰਨੀ ਚਾਹੀਦੀ ਸੀ।

ਅੱਗੋਂ ਜਾ ਕੇ ਪਾਰਟੀ ਦੋਫਾੜ ਹੋ ਗਈ ਅਤੇ ਕਾਮਰੇਡ ਭੁੱਲਰ ਵੀ ਤੇ ਜੰਡਿਆਲਾ ਵੀ ਮਾਰਕਸੀ ਪਾਰਟੀ ਵਿੱਚ ਚਲੇ ਗਏ। ਮੈਂ ਦੋਹਾਂ ਨੂੰ ਹੀ ਹਮੇਸ਼ਾ ਬੜੇ ਇਮਾਨਦਾਰ ਸਮਝਦਾ ਰਿਹਾ ਹਾਂ ਅਤੇ ਮੈਨੂੰ ਫ਼ੌਜਾ ਸਿੰਘ ਤੇ ਮੋਹਣ ਸਿੰਘ ਦੇ ਉਸ ਪਾਰਟੀ ਵਿੱਚ ਚਲੇ ਜਾਣ ਦਾ ਕੋਈ ਅਚੰਭਾ ਨਾ ਹੋਇਆ। ਇਹ ਕੁਦਰਤੀ ਹੀ ਸੀ ਕਿ ਕਿਉਂਕਿ ਮਾਰਕਸੀ ਪਾਰਟੀ ਪਹਿਲੇ ਦਿਨਾਂ ਵਿੱਚ ਚੀਨ ਦੇ ਸਵਾਲ 'ਤੇ ਕਾਂਗਰਸ ਵੱਲ ਵਤੀਰੇ ਦੇ ਸਵਾਲ ਨੂੰ ਲੈ ਕੇ ਕਈ ਕਾਮਰੇਡਾਂ ਵੱਲੋਂ ਵਧੇਰੇ ਇਨਕਲਾਬੀ ਸਮਝੀ ਜਾਣ ਲੱਗ ਪਈ ਸੀ।

ਪਾਰਟੀਆਂ ਦੇ ਹੋ ਜਾਣ ਕਾਰਨ ਇੱਕ-ਦੂਜੇ ਨੂੰ ਮਿਲਣ-ਗਿਲਣ ਦੇ ਮੌਕੇ ਬਹੁਤ ਘੱਟ ਗਏ। ਕਾਮਰੇਡ ਫ਼ੌਜਾ ਸਿੰਘ ਤੇ ਕਾਮਰੇਡ ਸੋਹਣ ਸਿੰਘ ਜੋਸ਼ ਇੱਕੋ ਸਾਲ 1982 ਵਿੱਚ ਉਦੋਂ ਇਸ ਜਹਾਨ ਨੂੰ ਛੱਡ ਗਏ, ਜਦੋਂ ਮੈਂ ਪੂਰਬੀ ਯੋਰਪ ਦੇ ਸੋਸ਼ਲਿਸਟ ਦੇਸਾਂ ਦੀ ਯਾਤਰਾ ਉੱਤੇ ਸਾਂ। ਜੋਸ਼ ਹੁਰਾਂ ਦੇ 29 ਜੁਲਾਈ ਨੂੰ ਹੋਏ ਦੇਹਾਂਤ ਦੀ ਖ਼ਬਰ ਤਾਂ ਪਰਾਗ ਤੋਂ ਬਰਲਿਨ ਪਹੁੰਚਣ ਉੱਤੇ ਉਸੇ ਰਾਤ ਬਲਿਟਜ਼ ਵਾਲੇ ਕਾਮਰੇਡ ਕੁੰਜਾਨੰਦਨ ਨਾਇਰ ਤੋਂ ਮਿਲ ਗਈ, ਪਰ ਫ਼ੌਜਾ ਸਿੰਘ ਹੁਰਾਂ ਦੇ ਤੁਰ ਜਾਣ ਦਾ ਪਤਾ ਦੋ ਮਹੀਨੇ ਉਪਰੰਤ ਦੇਸ ਮੁੜਨ 'ਤੇ ਹੀ ਲੱਗਾ।

ਅਤੇ ਕਾਮਰੇਡ ਮੋਹਣ ਸਿੰਘ ਜੰਡਿਆਲਾ ਵੀ ਜਿਨ੍ਹਾਂ ਹਾਲਾਤ ਵਿੱਚ ਸਾਨੂੰ ਛੱਡ ਗਿਆ, ਉਨ੍ਹਾਂ ਦਾ ਕਈ ਚਿਰ ਸੱਲ ਰਿਹਾ। ਸ਼ਹਿਰ ਸੰਗਰੂਰ ਵਿੱਚ ਇੱਕ ਭਰੇ ਜਲਸੇ ਅੰਦਰ ਤਕਰੀਰ ਕਰਦਿਆਂ ਉਹ ਏਨਾ ਜੋਸ਼ ਵਿੱਚ ਆ ਗਿਆ ਕਿ ਸਟੇਜ ਉੱਤੇ ਹੀ ਉਸਦਾ ਦਿਲ ਫ਼ੇਲ੍ਹ ਹੋ ਗਿਆ। ਉਸ ਦੇ ਅੰਤਿਮ ਦਰਸ਼ਨ ਮਾਰਕਸੀ ਪਾਰਟੀ ਦੇ ਜਲੰਧਰ ਵਾਲੇ ਸੂਬਾਈ ਦਫ਼ਤਰ ਬਾਬਾ ਰਤਨ ਸਿੰਘ ਬਿਲਡਿੰਗ ਵਿੱਚ ਹੀ ਅਗਲੇ ਦਿਨ ਸਵੇਰੇ ਹੋਏ। ਮੈਂ ਕਾਲਜਾ ਫੜ ਕੇ ਉਸ ਦੀ ਦੇਹ ਕੋਲ ਹੀ ਸਿਰ ਮੂਧਾ ਕਰ ਕੇ ਬਹਿ ਗਿਆ। ਕਾਮਰੇਡ ਸਤਵੰਤ ਭਾਵੇਂ ਆਪ ਵੀ ਮੰਜਾ ਮੱਲੀ ਬੈਠਾ ਸੀ, ਉਸ ਨੇ ਬੜੀ ਮੁਸ਼ਕਲ ਨਾਲ ਉੱਠ ਕੇ ਪਿੱਛੋ ਮੇਰੇ ਮੋਢੇ ਫੜ ਲਏ।

ਪਾਰਟੀਆਂ ਤਾਂ ਦੋ ਹੋ ਗਈਆਂ, ਜਿਗਰੀ ਯਾਰ ਵੀ ਦੂਰ-ਦੂਰ ਹੋ ਗਏ, ਪਰ ਜਦੋਂ ਫ਼ੌਜਾ ਸਿੰਘ, ਮੋਹਣ ਸਿੰਘ ਤੇ ਸਤਵੰਤ ਸੰਗ ਬਿਤਾਏ ਦਿਨਾਂ ਦਾ ਚੇਤਾ ਆਉਂਦਾ ਹੈ ਤਾਂ ਹੇਰਵਾ ਮੈਨੂੰ ਸਮੂਲਚੇ ਨੂੰ ਬੁੱਕਲ ਵਿਚ ਲੈ ਲੈਂਦਾ ਹੈ।

# ਬਾਤ ਕਾਂਗੜੇ ਜ਼ਿਲ੍ਹੇ ਦੇ ਦੋ ਵੱਡੇ ਠਾਕੁਰਾਂ ਦੀ

ਕਿਧਰੇ ਮੈਂ ਬਾਤ ਪਾਈ ਸੀ ਹਰਸੈ ਮਾਨਸਰ ਵਾਲੇ ਠਾਕੁਰ ਮੁਨਸ਼ੀ ਰਾਮ ਦੀ, ਜਿਸ ਨੂੰ ਮੁਕੇਰੀਆਂ ਇਲਾਕੇ ਵਿੱਚ ਪੂਜਿਆ ਜਾਂਦਾ ਹੈ, ਇੱਕ ਮਹਾਨ ਦੇਸ਼ ਭਗਤ ਹੋਣ ਦੇ ਨਾਤੇ। ਮੇਰੇ ਆਪਣੇ ਸੰਪਰਕ ਵਿੱਚ ਆਏ ਸਨ ਪਾਰਟੀ ਨਾਲ ਜੁੜੇ ਦੋ ਠਾਕੁਰ ਹੁਸ਼ਿਆਰਪੁਰ ਵਾਲੇ ਤੇ ਦੋ ਕਾਂਗੜੇ ਵਾਲੇ। ਕੰਟਰੋਲ ਕਮਿਸ਼ਨ ਦੇ ਚੇਅਰਮੈਨ ਦੀ ਉੱਚੀ ਪਦਵੀ ਤੱਕ ਪਹੁੰਚ ਕੇ ਵਿਛੜੇ ਠਾਕੁਰ ਗੋਪਾਲ ਸਿੰਘ ਅਤੇ ਜ਼ਿਲ੍ਹੇ ਦੀ ਮੁਜ਼ਾਰਾ ਲਹਿਰ ਦੇ ਖਾੜਕੂ ਦਿਨਾਂ ਵਿੱਚ ਕਿਸਾਨ ਸਭਾ ਦੀ ਪ੍ਰਧਾਨਗੀ ਕਰਦੇ ਰਹੇ ਠਾਕੁਰ ਵਰਿਆਮ ਸਿੰਘ। ਪਰ ਜਿਹੜੇ ਦੋ ਠਾਕੁਰ ਇਹਨਾਂ ਨਾਲੋਂ ਵਧੇਰੇ ਪ੍ਰਸਿੱਧੀ ਤੱਕ ਪਹੁੰਚੇ, ਉਹ ਸਨ ਕਾਂਗੜੇ ਵਾਲੇ ਠਾਕੁਰ ਹਜ਼ਾਰਾ ਸਿੰਘ ਤੇ ਠਾਕੁਰ ਦਲੀਪ ਸਿੰਘ। ਪਿੱਛਾ ਠਾਕੁਰ ਹਜ਼ਾਰਾ ਸਿੰਘ ਦਾ ਤਾਂ ਜਲੰਧਰ ਜ਼ਿਲ੍ਹੇ ਦੇ ਰਾਜਪੂਤ ਪਿੰਡਾਂ ਦੇ ਲੜੇ ਵਿੱਚੋਂ ਪ੍ਰਸਿੱਧ ਘੁੜਿਆਲ ਪਿੰਡ ਦਾ ਸੀ ਤੇ ਠਾਕੁਰ ਦਲੀਪ ਸਿੰਘ ਦਾ ਮੁਕੇਰੀਆਂ ਕੋਲ ਦੇ ਨਿੱਕੇ ਜਿਹੇ ਪਿੰਡ ਧਰਮਪੁਰ ਦਾ। ਪਰ ਦੋਵਾਂ ਦੀਆਂ ਸਿਆਸੀ ਸਰਗਰਮੀਆਂ ਦਾ ਕੇਂਦਰ ਕਿਉਂਕਿ ਜ਼ਿਲ੍ਹਾ ਕਾਂਗੜਾ ਰਿਹਾ, ਉਹ ਪਹਾੜੀ ਠਾਕੁਰ ਅਖਵਾਉਂਦੇ ਸਨ।

ਅੱਜ ਇਹਨਾਂ ਪਹਾੜੀ ਠਾਕੁਰਾਂ ਦੀ ਹੀ ਬਾਤ ਪਾਉਣੀ ਹੈ। ਸੁਭਾਅ ਵੱਲੋਂ ਵੀ ਤੇ ਵਿਚਰਨ ਢੰਗ ਵੱਲੋਂ ਵੀ ਦੋਵੇਂ ਢੇਰ ਵੱਖਰੇ ਸਨ, ਹਾਲਾਂਕਿ ਹੈਸਨ ਇੱਕ ਦੂਜੇ ਦੇ ਨਿਕਟ ਸਨੇਹੀ। ਠਾਕੁਰ ਹਜ਼ਾਰਾ ਸਿੰਘ ਸੁਭਾਅ ਵੱਲੋਂ ਵੀ ਤਿੱਖਾ ਸੀ ਤੇ ਤੋਰ ਵੱਲੋਂ ਵੀ ਬਾਈ ਧਾਰ ਦੀਆਂ ਉੱਚੀਆਂ-ਨੀਵੀਆਂ ਪਹਾੜੀਆਂ ਵਿੱਚ ਵਿਚਰਦਿਆਂ ਉਹ ਇੱਕ-ਇੱਕ ਦਿਨ ਵਿੱਚ ਤੀਹ-ਤੀਹ ਕੋਹ ਪੈਂਡਾ ਮਾਰ ਲੈਂਦਾ । ਠਾਕੁਰ ਦਲੀਪ ਸਿੰਘ ਉਂਜ ਵੀ ਨਿਮਰ ਸੀ ਤੇ ਬਹੁਤਾ ਸਮਾਂ ਰਹਿੰਦਾ ਵੀ ਧਰਮਸ਼ਾਲਾ ਵਿੱਚ ਹੀ ਰਿਹਾ, ਜਿੱਥੇ ਉਹ ਪਠਾਨਕੋਟ ਤੋਂ ਕਾਂਗੜੇ ਵੱਲ ਜਾਣ ਵਾਲੀ ਸਭ ਤੋਂ ਪੁਰਾਣੀ ਬੱਸ ਸਰਵਿਸ ਦੇ ਮੈਨੇਜਰ ਦਾ ਫਰਜ਼ ਨਿਭਾਉਂਦਾ ਸੀ। ਉਹ ਓਨਾ ਹੀ ਸਹਿਜਭਾਵੀ ਤੇ ਮਿੱਠ ਬੋਲੜਾ ਸੀ ਜਿੰਨਾ ਠਾਕੁਰ ਹਜ਼ਾਰਾ ਸਿੰਘ ਤੇਜ਼-ਤਰਾਰਾ। ਕਾਂਗੜੇ ਜ਼ਿਲ੍ਹੇ ਤੋਂ ਜਿੱਤਿਆ ਠਾਕੁਰ ਦਲੀਪ ਸਿੰਘ ਭਾਵੇਂ ਵੰਡ ਦੇ ਅਗਲੇ-ਪਿਛਲੇ ਸਾਲਾਂ ਵਿੱਚ ਪੰਜਾਬ ਅਸੰਬਲੀ ਦਾ ਮੈਂਬਰ ਸੀ, ਪਰ ਅਗੇਤ ਸਿਆਸੀ ਪੱਖੋਂ ਠਾਕੁਰ ਹਜ਼ਾਰਾ ਸਿੰਘ ਦੀ ਹੀ ਸੀ।

ਠਾਕੁਰ ਹਜ਼ਾਰਾ ਸਿੰਘ ਸਾਲਾਂ-ਬੱਧੀ ਉਸ ਵੱਡੇ ਜ਼ਿਲ੍ਹੇ, ਕਾਂਗੜਾ ਦੀ ਕਾਂਗਰਸ ਦਾ ਪ੍ਰਧਾਨ ਰਿਹਾ ਜਿਹੜਾ ਪਠਾਨਕੋਟੋਂ ਮਸਾਂ ਪੰਦਰਾਂ ਮੀਲ ਅੱਗੇ ਜਾ ਕੇ ਨੂਰਪੁਰ ਤੋਂ ਸ਼ੁਰੂ ਹੋ ਜਾਂਦਾ ਸੀ ਤੇ ਜਾ ਪਹੁੰਚਦਾ ਸੀ ਕੁੱਲੂ-ਮਨਾਲੀ ਤੋਂ ਹੁੰਦਾ ਹੋਇਆ ਤੋੜ ਲਾਹੌਲ ਸਪਿਤੀ ਤੱਕ। ਪੱਕੀ ਹੱਡੀ ਵਾਲਾ, ਵੱਡੇ ਹੱਠ ਵਾਲਾ, ਤਾਵਲੀਆਂ-ਤਾਵਲੀਆਂ ਗੱਲਾਂ ਕਰਨ ਵਾਲਾ ਅਤੇ ਕਿਸੇ ਕਾਰਕੁੰਨ ਦੀ ਕੋਈ ਢਿੱਲ ਵੀ ਨਾ ਸਹਾਰਨ ਵਾਲਾ ਠਾਕੁਰ ਹਜ਼ਾਰਾ ਸਿੰਘ ਦੂਰ-ਦੂਰ ਤੱਕ ਪਹਾੜੀ ਗਾਂਧੀ ਵਜੋਂ ਜਾਣਿਆ ਜਾਂਦਾ ਸੀ। ਕਮਿਊਨਿਸਟ ਪਾਰਟੀ ਨੂੰ ਉਸ ਦੀ ਏਨੀ ਦੇਣ ਸੀ

ਕਿ ਜਦੋਂ ਦੇਸ ਦੀ ਵੰਡ ਪਿੱਛੋਂ ਜਨਵਰੀ 1948 ਵਿੱਚ ਮੰਜਕੀ ਜੰਡਿਆਲੇ ਪਹਿਲੀ ਪਾਰਟੀ ਕਾਨਫ਼ਰੰਸ ਹੋਈ, ਤੇਰਾਂ ਸੂਬਾ ਕਮੇਟੀ ਮੈਂਬਰਾਂ ਵਿੱਚੋਂ ਉਹ ਇੱਕੋ ਪਹਾੜੀਆ ਸੀ। ਲੋਕ ਉਸ ਪਿੱਛੇ ਤੁਰਦੇ ਵੀ ਡਾਰਾਂ ਬੰਨ੍ਹ ਕੇ ਸਨ ਤੇ ਸਖ਼ਤ ਜ਼ਾਬਤੇ ਵਾਲਾ ਬੰਦਾ ਹੋਣ ਕਾਰਨ ਉਸ ਕੋਲੋਂ ਡਰਦੇ ਵੀ ਬਹੁਤ ਸਨ।

ਵੱਡਾ ਠਾਕੁਰ ਅਖਵਾਉਂਦਾ ਸੀ ਉਹ ਅਤੇ ਕਿਸੇ ਵੀ ਮੁਹਿੰਮ ਮੋਰਚੇ ਵਿੱਚ ਰੜਕਣੋਂ ਨਹੀਂ ਸੀ ਰਹਿੰਦਾ। ਦੂਜਾ ਠਾਕੁਰ ਖਲੋਂਦਾ ਭਾਵੇਂ ਪਿਛਲੀ ਪਾਲ ਵਿੱਚ, ਜਿਸ ਕਿਸੇ ਦੇ ਵੀ ਸੰਪਰਕ ਵਿੱਚ ਆਉਂਦਾ ਉਸ ਨੂੰ ਆਪਣੀ ਮਿੱਠਤ ਤੇ ਮਿਲਣਸਾਰੀ ਨਾਲ ਮੋਹ ਲੈਂਦਾ। ਇਸੇ ਲਈ ਕਮਿਊਨਿਸਟ ਤੇ ਖਾੜਕੂ ਸਫ਼ਾਂ ਵਿੱਚ ਦੋ ਨੰਬਰ ਹੁੰਦਾ ਹੋਇਆ ਵੀ ਸਮੁੱਚੇ ਪਹਾੜੀ ਇਲਾਕੇ ਦੇ ਸਧਾਰਨ ਲੋਕਾਂ ਅੰਦਰ ਵੱਡੀ ਭੱਲ ਰੱਖਦਾ।

ਜਦੋਂ ਅਜੇ ਦੇਸ ਦੀ ਵੰਡ ਨਹੀਂ ਸੀ ਹੋਈ, ਕਾਂਗੜੇ ਦੇ ਕਾਂਗਰਸੀਆਂ ਤੇ ਕਮਿਊਨਿਸਟਾਂ ਵਿਚਕਾਰ ਕੋਈ ਬਹੁਤਾ ਨਿਖੇੜਾ ਨਹੀਂ ਸੀ ਹੁੰਦਾ। ਕੁਝ ਪ੍ਰਸਿੱਧ ਕਾਂਗੜੀਏ ਵਕੀਲ ਲਾਹੌਰ ਹਾਈ ਕੋਰਟ ਵਿੱਚ ਪ੍ਰੈਕਟਿਸ ਕਰਦੇ ਸਨ, ਅਤੇ ਵੇਲੇ ਦੇ ਦੋ ਟੱਕਰ-ਖਾਵੇਂ ਕਾਂਗਰਸੀ ਗਰੁੱਪਾਂ -ਡਾਕਟਰ ਸੱਤਪਾਲ ਵਾਲਾ ਤੇ ਡਾਕਟਰ ਗੋਪੀ ਚੰਦ ਵਾਲਾ- ਵਿਚਕਾਰ ਤਿੱਖੀ ਵੰਡ ਦੇ ਬਾਵਜੂਦ ਉਹ ਸਾਂਝੇ-ਮੀਝੇ ਬੰਦੇ ਹੀ ਜਾਣੇ ਜਾਂਦੇ ਸਨ। ਦੋਵਾਂ ਗਰੋਹਾਂ ਅੰਦਰ ਹੀ ਸਾਡੇ ਠਾਕੁਰਾਂ ਦਾ ਤਕੜਾ ਮਾਣ-ਸਨਮਾਨ ਸੀ। ਇਸੇ ਲਈ ਜਦੋਂ ਅੰਗਰੇਜ਼ਾਂ ਵੇਲੇ ਦੀਆਂ 1946 ਵਾਲੀਆਂ ਆਖਰੀ ਅਸੈਂਬਲੀ ਚੋਣਾਂ ਆਈਆਂ, ਲਾਹੌਰ ਵਾਲਿਆਂ ਵੀ ਅਤੇ ਜ਼ਿਲ੍ਹੇ ਵਾਲਿਆਂ ਕਾਂਗਰਸੀਆਂ ਵੀ ਕਾਂਗੜੇ ਦੀ ਨੁਮਾਇੰਦਗੀ ਦੀ ਗੱਲ ਜ਼ਿਲ੍ਹਾ ਕਾਂਗਰਸ ਉੱਤੇ ਛੱਡ ਦਿੱਤੀ। ਪ੍ਰਧਾਨ ਜ਼ਿਲ੍ਹਾ ਕਾਂਗਰਸ ਦਾ ਤਾਂ ਠਾਕੁਰ ਹਜ਼ਾਰਾ ਸਿੰਘ ਹੀ ਸੀ, ਤੇ ਜਨਰਲ ਸਕੱਤਰ ਵੀ ਨੌਜਵਾਨ ਕਮਿਊਨਿਸਟ ਪਰਸ ਰਾਮ ਹੀ ਚੁਣਿਆ ਗਿਆ। ਅਸੰਬਲੀ ਸੀਟ ਦੇ ਉਮੀਦਵਾਰ ਦੀ ਗੱਲ ਆਈ ਤਾਂ ਠਾਕੁਰ ਹਜ਼ਾਰਾ ਸਿੰਘ ਆਪ ਖਲੋਣ ਲਈ ਨਾ ਮੰਨੇ ਤੇ ਉਨ੍ਹਾਂ ਆਖ ਦਿੱਤਾ ਕਿ ਸੀਟ ਠਾਕੁਰ ਦਲੀਪ ਸਿੰਘ ਲੜੇ। ਸਾਰਿਆਂ ਦੀ ਸੁੱਤੇ-ਸਿੱਧ ਸਹਿਮਤੀ ਹੋ ਗਈ।

ਤੇ ਅੱਗੋਂ ਕੀ ਹੋਇਆ ? ਠਾਕੁਰ ਦਲੀਪ ਸਿੰਘ ਲੜਿਆ ਵੀ ਤੇ ਜਿੱਤ ਵੀ ਗਿਆ। ਪਿੱਛੋਂ ਜਦੋਂ ਕੇਂਦਰੀ ਪਾਰਟੀ ਵੱਲੋਂ ਪੰਜਾਬ ਦੇ ਇੰਚਾਰਜ ਡਾਕਟਰ ਅਧਿਕਾਰੀ ਸਾਡੇ ਸੂਬਾ ਕਮੇਟੀ ਦੇ ਹੈੱਡਕੁਆਟਰ ਆਏ, ਉਨ੍ਹਾਂ ਕਾਂਗੜੇ ਵਾਲਿਆਂ ਦੀ ਪੇਸ਼ੀ ਕਰ ਦਿੱਤੀ। 1942 ਦੀ ਲਹਿਰ ਦੀ ਚੜ੍ਹਤ ਦੇ ਦਿਨੀਂ ਕਾਂਗਰਸ ਨੇ ਕਮਿਊਨਿਸਟਾਂ ਨੂੰ ਆਪਣੀਆਂ ਸਫ਼ਾਂ ਤੋਂ ਖਾਰਿਜ ਕਰ ਦਿੱਤਾ ਸੀ। ਕਾਮਰੇਡ ਪੀ ਸੀ ਜੋਸ਼ੀ ਦੀ ਮਹਾਤਮਾ ਗਾਂਧੀ ਨਾਲ ਚਿੱਠੀ-ਪੱਤਰ ਵਿੱਚ ਦੋਵੱਲੇ-ਸੰਬੰਧਾਂ ਬਾਰੇ ਵਿਸਥਾਰ ਮਿਲਦਾ ਹੈ। ਮਹਾਤਮਾ ਜੀ ਨੇ ਇਸ ਪੱਤਰ ਵਟਾਂਦਰੇ ਵਿੱਚ ਇਹ ਤਾਂ ਮੰਨ ਲਿਆ ਕਿ ਉਹ ਕਮਿਊਨਿਸਟਾਂ ਦੀ ਦੇਸ ਨਾਲ ਬੁਨਿਆਦੀ ਵਫ਼ਾਦਾਰੀ ਉੱਤੇ ਸ਼ੱਕ ਨਹੀਂ ਕਰਦੇ, ਪਰ ਸਰਬ ਹਿੰਦ ਕਾਂਗਰਸ ਵੱਲੋਂ ਕਮਿਊਨਿਸਟਾਂ ਨੂੰ ਕੱਢ ਦਿੱਤੇ ਜਾਣ ਦੇ ਮਾਮਲੇ ਵਿੱਚ ਕੀਤਾ ਕੁਝ ਨਾ ।ਅੱਗੋਂ ਕਮਿਊਨਿਸਟ ਸਨ ਕਿ ਉਨ੍ਹਾਂ 1946 ਦੀਆਂ ਚੋਣਾਂ ਤੋਂ ਪਹਿਲਾਂ ਇਹ ਪਾਸ ਕਰ ਦਿੱਤਾ ਕਿ ਕੋਈ ਵੀ ਕਮਿਊਨਿਸਟ ਕਾਂਗਰਸ ਜਥੇਬੰਦੀ ਨਾਲ ਸਿੱਧਾ ਜਾਂ ਪੁੱਠਾ ਸੰਬੰਧ ਨਹੀਂ ਰੱਖੇਗਾ।

ਅਜਬ ਮੁਸੀਬਤ ਖੜੀ ਹੋ ਗਈ। ਕਾਂਗੜੇ ਦੀ ਜ਼ਿਲ੍ਹਾ ਪਾਰਟੀ ਤਾਂ ਬਾ-ਖ਼ਬਰ ਹੀ ਨਹੀਂ

ਸੀ ਇਸ ਫ਼ੈਸਲੇ ਤੋਂ। ਅਧਿਕਾਰੀ ਜੀ ਦੀ ਝਾੜ ਝੰਭ ਉਪਰੰਤ ਕਾਂਗੜੇ ਵਾਲਿਆਂ ਸਰਬ ਸੰਮਤੀ ਨਾਲ ਪਾਸ ਕਰ ਦਿੱਤਾ ਕਿ ਠਾਕੁਰ ਦਲੀਪ ਸਿੰਘ ਅਸੈਂਬਲੀ ਦੀ ਸੀਟ ਦਾ ਮਾਮਲਾ ਕੇਂਦਰੀ ਪਾਰਟੀ ਉੱਤੇ ਛੱਡ ਦੇਵੇ ਤੇ ਆਪਣਾ ਅਸਤੀਫ਼ਾ ਬੰਬਈ ਦੇ ਹੈੱਡ ਕੁਆਟਰ ਭੇਜ ਦੇਵੇ। ਹੋਇਆ ਵੀ ਇਹੋ। ਪਰ ਅਸਤੀਫ਼ਾ ਉਤਲੀ ਲੀਡਰਸ਼ਿਪ ਨੇ ਆਪਣੇ ਕੋਲ ਹੀ ਰੱਖ ਲਿਆ ਤੇ ਆਖ ਦਿੱਤਾ ਕਿ ਹੁਣ ਜਦੋਂ ਵੰਡ ਤੋਂ ਪਹਿਲਾਂ ਦੇ ਵੱਡੇ ਪੰਜਾਬ ਵਿੱਚੋਂ ਇੱਕੋ-ਇਕ ਕਮਿਊਨਿਸਟ ਅਸੈਂਬਲੀ ਦੀਆਂ ਦਹਿਲੀਜ਼ਾਂ ਟੱਪਿਆ ਹੈ, ਕਾਂਗੜੇ ਵਾਲਿਆਂ ਲੀਡਰਾਂ ਨੂੰ ਸੈਂਸਰ ਤਾਂ ਕਰ ਦਿੱਤਾ ਜਾਵੇ, ਪਰ ਅਸੈਂਬਲੀ ਦੀ ਸੀਟ ਨਾ ਛੱਡੀ ਜਾਵੇ।

ਇਹ ਸਨ ਹਾਲਾਤ ਜਿਨ੍ਹਾਂ ਵਿੱਚ ਠਾਕੁਰ ਦਲੀਪ ਸਿੰਘ 1946 ਤੋਂ ਲੈ ਕੇ 1952 ਤੱਕ ਪੰਜਾਬ ਅਸੈਂਬਲੀ ਦਾ ਮੈਂਬਰ ਰਿਹਾ। ਮੈਂਬਰੀ ਦੌਰਾਨ ਉਹ ਪਾਰਟੀ ਜ਼ਾਬਤੇ ਦਾ ਪੂਰਾ ਪਾਬੰਦ ਰਿਹਾ ਤੇ ਹਰ ਕਦਮ ਉਤਲੀ ਅਗਵਾਈ ਮੁਤਾਬਕ ਹੀ ਚੁੱਕਦਾ ਰਿਹਾ। ਅਸੈਂਬਲੀ ਅੰਦਰ ਵੀ ਤੇ ਬਾਹਰ ਵੀ ਉਸ ਨੇ ਨਾ ਆਪਣੇ ਕਮਿਊਨਿਸਟ ਹੋਣ ਦੀ ਗੱਲ ਨੂੰ ਲੁਕਾਇਆ, ਨਾ ਆਪਣੀ ਕਮਿਊਨਿਸਟ ਸੋਚ ਨਾਲ ਸਮਝੌਤਾ ਕੀਤਾ। ਰਣਦੀਵੇ ਦੌਰ ਵਿੱਚ 1948 ਤੋਂ ਜਦੋਂ ਜੇਲ੍ਹਾਂ ਅੰਦਰਲੀਆਂ ਭੁੱਖ ਹੜਤਾਲਾਂ ਤੇ ਜੇਲ੍ਹਾਂ ਦੀ ਅਫ਼ਸਰਸ਼ਾਹੀ ਨਾਲ ਇੱਟ-ਖੜਿੱਕੇ ਦਾ ਦੌਰ ਚੱਲਿਆ, ਕਾਮਰੇਡ ਦਲੀਪ ਹਰ ਮੋੜ ਉੱਤੇ ਕਮਿਊਨਿਸਟ ਬੰਦੀਵਾਨਾਂ ਦੀਆਂ ਮੰਗਾਂ – ਉਮੰਗਾਂ ਦੀ ਪ੍ਰਤੀਨਿਧਤਾ ਕਰਦਾ ਰਿਹਾ।

ਜੇਲ੍ਹਾਂ ਤੋਂ ਬਾਹਰ ਆ ਕੇ ਜ਼ਿਲ੍ਹਾ ਕਾਂਗੜਾ ਦਾ ਕੰਮ ਮੇਰੇ ਸਪੁਰਦ ਕਰ ਦਿੱਤਾ ਗਿਆ, ਕਿਉਂਕਿ ਕੋਈ ਤਿੰਨ ਸਾਲਾਂ ਦੀ ਜੇਲ੍ਹ ਬੰਦੀ ਵਿੱਚੋਂ ਤਕੜਾ ਸਮਾਂ ਸਣੇ ਉਨਾਨਵੇਂ ਦਿਨਾਂ ਵਾਲੀ ਆਖਰੀ ਭੁੱਖ ਹੜਤਾਲ ਦੇ, ਮੈਂ ਯੋਲ ਕੈਂਪ ਅੰਦਰ ਹੀ ਬੰਦ ਰਿਹਾ ਸਾਂ ਅਤੇ ਜਿਹੜੇ ਵੀ ਕਾਂਗੜੀਏ ਕਮਿਊਨਿਸਟ ਘੱਟ ਜਾਂ ਵੱਧ ਸਮਾਂ ਨਜ਼ਰਬੰਦ ਰਹੇ ਉਨ੍ਹਾਂ ਵਿੱਚੋਂ ਇੱਕ-ਇੱਕ ਨੂੰ ਮੈਂ ਨੇੜਿਓਂ ਜਾਣਦਾ ਸਾਂ। ਯੋਲ ਜੇਲ੍ਹ ਤੇ ਹੋਰਨਾਂ ਜੇਲ੍ਹਾਂ ਦੇ ਸੰਘਰਸ਼ ਦੀ ਵਾਰਤਾ ਵੱਖਰੀ ਹੈ। ਇੱਥੇ ਤਾਂ ਜ਼ਿਕਰ ਕਰਨਾ ਹੈ ਠਾਕੁਰ ਹਜ਼ਾਰਾ ਸਿੰਘ ਤੇ ਠਾਕੁਰ ਦਲੀਪ ਸਿੰਘ ਦੀ ਸਾਡੀ ਲਹਿਰ ਨੂੰ ਦੇਣ ਦਾ।

ਠਾਕੁਰ ਹਜ਼ਾਰਾ ਸਿੰਘ ਕਿਉਂਕਿ ਪਹਾੜੀ ਕਮਿਊਨਿਸਟਾਂ ਦਾ ਸਭ ਤੋਂ ਵੱਡਾ ਆਗੂ ਸੀ, 9 ਜਨਵਰੀ ਨੂੰ ਜਦੋਂ ਯੋਲ ਕੈਂਪ ਜੇਲ੍ਹ ਦੇ ਬੰਦੀਆਂ ਉੱਤੇ ਸਰਕਾਰੀ ਕਹਿਰ ਦਾ ਝੱਖੜ ਝੁੱਲਿਆ, ਜੇਲ੍ਹ ਵਾਲਿਆਂ ਇੱਕ-ਇੱਕ ਬੰਦੀ ਨੂੰ ਕੋਠੀ ਵਿੱਚੋਂ ਕੱਢ ਕੇ ਖ਼ੂਬ ਛਾਂਦਾ ਛਕਾਇਆ। ਪੁਲਸ ਇਸ ਕੰਮ ਲਈ ਧਰਮਸ਼ਾਲਾ ਤੋਂ ਸਵੇਰੇ ਸਾਢੇ ਤਿੰਨ ਵਜੇ ਹੀ ਮੰਗਵਾ ਲਈ ਗਈ ਸੀ। ਪਰ ਕਾਰਵਾਈ ਸ਼ੁਰੂ ਕਰਨ ਤੋਂ ਹਜ਼ਾਰਾ ਸਿੰਘ ਦਾ ਵੀ ਤੇ ਕਾਮਰੇਡ ਸਤੀਸ਼ ਲੂੰਬਾ ਦਾ ਵੀ ਚਲਾਣ ਕਰ ਦਿੱਤਾ ਗਿਆ। ਠਾਕੁਰ ਜੀ ਨੂੰ ਪੁਚਾ ਦਿੱਤਾ ਗਿਆ ਗੁਰਦਾਸਪੁਰ ਜੇਲ੍ਹ ਤੇ ਕਾਮਰੇਡ ਸਤੀਸ਼ ਨੂੰ ਸ਼ਿਮਲੇ, ਜਿੱਥੇ ਉਸ ਦਾ ਜਮਾਤੀ ਪੰਜਾਬ ਸਰਕਾਰ ਦਾ ਗ੍ਰਹਿ ਸਕੱਤਰ ਲੱਗਾ ਹੋਇਆ ਸੀ। ਖੜਕੈਂਤੀ ਤਾਂ ਖ਼ੂਬ ਹੋਈ, ਪਰ ਕਿਉਂਕਿ ਅਸਾਂ ਸਾਰੇ ਕੈਦੀਆਂ ਉਸੇ ਘੜੀ ਭੁੱਖ ਹੜਤਾਲ ਕਰ ਦਿੱਤੀ, ਗੱਲ ਬਾਹਰ ਨਿਕਲਣ ਤੇ ਸਾਰੇ ਜ਼ਿਲ੍ਹੇ ਦੀਆਂ ਮੁਜ਼ਾਰਾ ਪਾਕਿਟਾਂ ਵਿੱਚ ਵੀ ਤੇ ਧਰਮਸ਼ਾਲਾ ਦੇ ਬੁੱਧੀਜੀਵੀਆਂ ਵਿੱਚ ਵੀ ਰੋਸ ਦੀ ਤਿੱਖੀ ਲਹਿਰ ਉੱਠ ਪਈ। ਠਾਕੁਰ ਦਲੀਪ ਸਿੰਘ ਨੇ ਅਸੈਂਬਲੀ ਨੂੰ ਸਿਰ ਉੱਤੇ ਚੁੱਕ ਲਿਆ ਤੇ ਇਹ ਗੱਲ ਮਨਵਾ ਕੇ ਛੱਡੀ ਕਿ

ਉਹ ਆਪ ਯੋਲ ਜੇਲ੍ਹ ਅੰਦਰ ਜਾ ਕੇ ਸਾਰੇ ਹਾਲਾਤ ਦੀ ਜਾਣਕਾਰੀ ਲਵੇ ਤੇ ਵੇਲੇ ਦੇ ਮੁੱਖ ਮੰਤਰੀ ਗੋਪੀ ਚੰਦ ਭਾਰਗੋ ਨੂੰ ਤੱਥਾਂ ਦੇ ਅਧਾਰ ਉੱਤੇ ਘੇਰੇ।

ਖ਼ੈਰ, ਇਹ ਵੱਖਰੀ ਕਹਾਣੀ ਹੈ। ਹੁਣ ਗੱਲ ਕਰਨੀ ਹੈ, ਜ਼ਿਲ੍ਹਾ ਕਾਂਗੜਾ ਦੀ ਪਾਰਟੀ ਵਾਲਿਆਂ ਦੀ। ਪਾਰਟੀ ਦੀ ਚੜ੍ਹਤ ਉਹਨੀਂ ਦਿਨੀਂ ਏਨੀ ਸੀ ਕਿ 1952 ਵਾਲੀਆਂ ਚੋਣਾਂ ਵੇਲੇ ਕੁੱਲੂ ਦੇ ਵਕੀਲ ਭਗਵਤ ਗੁਰੂ ਨੇ ਪਾਰਲੀਮੈਂਟ ਲਈ ਖਲ੍ਹਿਆਰਿਆ ਗਿਆ ਅਤੇ ਇੱਕ ਪਾਰਟੀ ਹਮਦਰਦ ਪਹਿਲਵਾਨ ਮੇਹਰ ਸਿੰਘ ਨੂੰ ਡੇਰਾ ਗੋਪੀ ਪੁਰ ਦੇ ਅਸੈਂਬਲੀ ਹਲਕੇ ਤੋਂ ਮੈਦਾਨ ਵਿੱਚ ਉਤਾਰਿਆ ਗਿਆ। ਪਾਰਲੀਮੈਂਟ ਹਲਕੇ ਵਿੱਚ ਕਾਂਗੜਾ ਜ਼ਿਲ੍ਹਾ ਵੀ ਪੈਂਦਾ ਸੀ ਤੇ ਹੁਸ਼ਿਆਰਪੁਰ ਦਾ ਮੁਕੇਰੀਆਂ-ਦਸੂਹੇ-ਟਾਂਡੇ ਵਾਲਾ ਇਲਾਕਾ ਵੀ। ਭਗਵਤ ਗੁਰੂ ਕਾਂਗੜੇ ਵਾਲੇ ਹਲਕੇ ਵਿੱਚ ਅੱਗੇ ਨਿਕਲ ਗਿਆ,ਪਰ ਹੁਸ਼ਿਆਰਪੁਰ ਵਾਲੀਆਂ ਸੀਟਾਂ ਸਾਡੇ ਰਸੂਖ ਦੇ ਦਾਇਰੇ ਦੇ ਪੱਖੋਂ ਏਨੀਆਂ ਤਕੜੀਆਂ ਨਹੀਂ ਸਨ। ਤਦ ਵੀ ਵੋਟਾਂ ਦੀ ਗਿਣਤੀ ਤੱਕ ਰੌਲਾ ਪਿਆ ਰਿਹਾ ਕਿ ਕਾਂਗੜੇ ਵਾਲੀ ਸੀਟ ਕਮਿਊਨਿਸਟ ਜਿੱਤ ਰਹੇ ਹਨ। ਧਰਮਸ਼ਾਲਾ ਵਾਲੀ ਸੀਟ ਉੱਤੇ ਵੀ ਅਸੀਂ ਉਦੋਂ ਨਵੇਂ-ਨਵੇਂ ਵਕੀਲ ਬਣੇ ਸਰਵਣ ਕੁਮਾਰ ਨੂੰ ਖੜਾ ਕੀਤਾ ਸੀ ਅਤੇ ਉਸ ਦੇ ਆਪਣੇ ਤੇ ਠਾਕੁਰ ਦਲੀਪ ਸਿੰਘ ਦੇ ਰਸੂਖ ਕਰ ਕੇ ਉਹ ਜਿੱਤ ਦੇ ਨੇੜੇ ਪਹੁੰਚ ਗਿਆ। ਬਾਹਰੀ ਵੋਟਾਂ ਤਾਂ ਵੱਡੀ ਗਿਣਤੀ ਵਿੱਚ ਉਸ ਨੂੰ ਭੁਗਤੀਆਂ ਤੇ ਧਰਮਸ਼ਾਲਾ ਖਾਸ ਵੀ ਚੰਗਾ ਰਿਹਾ, ਪਰ ਸ਼ਹਿਰ ਕਾਂਗੜਾ ਸਾਨੂੰ ਲੈ ਕੇ ਬਹਿ ਗਿਆ। (ਬਾਅਦ ਵਿੱਚ ਇਹ ਸਰਵਣ ਕੁਮਾਰ ਬੀ ਜੇ ਪੀ ਵਿੱਚ ਚਲਾ ਗਿਆ ਤੇ ਵਜ਼ੀਰ ਵੀ ਰਿਹਾ।)

ਇਹਨਾਂ ਚੋਣਾਂ ਪਿੱਛੋਂ ਜਦੋਂ ਕਾਂਗੜੇ ਦੀ ਜ਼ਿਲ੍ਹਾ ਕਮੇਟੀ ਦੀ ਮੀਟਿੰਗ ਕਾਂਗੜਾ ਸ਼ਹਿਰ ਨੇੜਲੇ ਪਿੰਡ ਖੋਲੀ ਵਿੱਚ ਕਾਮਰੇਡ ਤੁਲਸੀ ਰਾਮ ਦੇ ਘਰ ਹੋਈ, ਕਾਮਰੇਡ ਪਰਸ ਰਾਮ ਉੱਤੇ ਦੋਸ਼ ਇਹ ਲੱਗਾ ਕਿ ਉਸ ਨੇ ਡੇਰਾ ਗੋਪੀਪੁਰ ਵਾਲੇ ਹਲਕੇ ਵਿੱਚ ਸਾਡੇ ਸਮਰਥਨ ਨਾਲ ਖਲੌਤੇ ਪਹਿਲਵਾਨ ਮੇਹਰ ਸਿੰਘ ਦੀ ਥਾਂ ਕਾਂਗਰਸ ਵੱਲੋਂ ਖਲੋਤੀ ਉਸ ਸਰਲਾ ਪਰਾਸ਼ਰ ਨੂੰ ਵੋਟਾਂ ਪਵਾਈਆਂ ਜਿਹੜੀ ਕਿ ਕਾਮਰੇਡ ਪਰਸ ਰਾਮ ਦੀ ਪਤਨੀ ਸੀ ਅਤੇ ਸਾਡੀ ਸੂਬਾ ਪਾਰਟੀ ਲੀਡਰਸ਼ਿਪ ਦੀ ਸੰਕੀਰਨ ਸੋਚ ਦਾ ਸ਼ਿਕਾਰ ਹੋ ਕੇ ਕੁਝ ਸਮਾਂ ਪਹਿਲਾਂ ਕਾਂਗਰਸ ਵਿੱਚ ਜਾਣ ਲਈ ਮਜਬੂਰ ਹੋ ਗਈ ਸੀ। (ਇਹੋ ਬੀਬੀ ਪਿੱਛੋਂ ਜਾ ਕੇ ਹਿਮਾਚਲ ਵਿੱਚ ਵਜ਼ੀਰ ਵੀ ਰਹੀ ਤੇ ਹਿਮਾਚਲ ਕਾਂਗਰਸ ਦੀ ਪ੍ਰਧਾਨ ਵੀ ਤੇ ਅੱਜ ਤੱਕ ਸਾਡੀ ਹਮਦਰਦ ਚਲੀ ਆਉਂਦੀ ਹੈ।)

ਉਹ ਨਜ਼ਾਰਾ ਮੈਨੂੰ ਨਹੀਂ ਭੁੱਲਦਾ ਕਿ ਕਾਮਰੇਡ ਪਰਸ ਰਾਮ ਤਾਂ ਸਰਲਾ ਦੀ ਹਮਾਇਤ ਵਾਲੇ ਮਾਮਲੇ ਵਿੱਚ ਬੋਲੇ ਕੁਝ ਨਾ, ਪਰ ਠਾਕੁਰ ਹਜ਼ਾਰਾ ਸਿੰਘ ਕੋਲੋਂ ਰਿਹਾ ਨਾ ਗਿਆ। ਉਸ ਨੇ ਠਾਕੁਰ ਦਲੀਪ ਸਿੰਘ ਵੱਲ ਮੂੰਹ ਕਰ ਕੇ ਆਖਿਆ, "ਓਏ ਦਲੀਪ, ਅਸਾਂ ਪਾਰਟੀ ਵਿੱਚ ਝੂਠ ਨਹੀਂ ਬੋਲਣਾ। ਸੂਬੇ ਵਾਲਿਆਂ ਸਾਡੀ ਸਰਲਾ ਨੂੰ ਪਾਰਟੀ 'ਚੋਂ ਬਾਹਰ ਧੱਕਿਆ ਸੀ ਪਰ ਹੈਸੀ ਤਾਂ ਉਹ ਆਪਣੀ। ਮੇਹਰ ਸਿੰਘ ਭਲਵਾਨ ਭਲਾ ਸਾਡਾ ਕੀ ਲੱਗਦਾ ਸੀ ਕਿ ਅਸੀਂ ਸਿਰਫ਼ ਇਸ ਲਈ ਉਹਨੂੰ ਵੋਟਾਂ ਪਵਾਈਏ ਕਿ ਕਾਂਗਰਸ ਨਾਲ ਸਾਡੀ ਠਣ ਚੁੱਕੀ ਹੈ।"

ਮੈਂ ਹੱਕਾ ਬੱਕਾ ਰਹਿ ਗਿਆ। ਪਰਸ ਰਾਮ ਸਿਰਫ਼ ਏਨਾ ਬੋਲਿਆ ਕਿ ਉਹ ਤਾਂ ਲੀਡਰਸ਼ਿਪ ਤੋਂ ਡਰਦਾ ਹਲਕੇ ਵਿੱਚ ਵੜਿਆ ਹੀ ਨਹੀਂ ਸੀ, ਪਰ ਦੋਵਾਂ ਠਾਕੁਰ ਜੀਆਂ ਨੂੰ ਤਾਂ ਕਿਸੇ ਨੇ ਰੋਕਿਆ ਹੀ ਨਹੀਂ ਸੀ। ਜਲੰਧਰ ਆਣ ਮੈਂ ਇਹ ਸਾਰੀ ਵਿੱਥਿਆ ਸੁਣਾ ਦਿੱਤੀ ਤੇ ਆਪਣੀ

ਰਾਏ ਵੀ ਦੇ ਦਿੱਤੀ ਕਿ ਸਰਲਾ ਵਰਗੀ ਭੱਜ ਨੱਠ ਕਰਨ ਵਾਲੀ ਵਧੀਆ ਬੁਲਾਰੀ ਜੇ ਸਾਡੇ ਸੂਬੇ ਵਾਲਿਆਂ ਦੀ ਸੌੜੀ ਸੋਚ ਦਾ ਸ਼ਿਕਾਰ ਨਾ ਬਣਦੀ ਤਾਂ ਉਸ ਨੇ ਕਾਂਗਰਸ ਵਿੱਚ ਨਹੀਂ ਸੀ ਜਾਣਾ। ਅਸਲ ਕਸੂਰ ਤਾਂ ਉਸ ਦਾ ਇਹੋ ਸੀ ਕਿ ਉਹ ਤੇ ਪਰਸ ਰਾਮ ਕਾਮਰੇਡ ਸੁਤੰਤਰ ਦੇ ਵੰਡ ਤੋਂ ਪਹਿਲਾਂ ਦੇ ਭਗਤ ਸਨ ਅਤੇ ਸੁਤੰਤਰ ਜੀ ਵੱਲੋਂ ਲਾਲ ਪਾਰਟੀ ਬਣਾ ਲੈਣ ਕਾਰਨ ਸਰਲਾ ਨੂੰ ਅਸੀਂ ਆਪ ਪਿੱਛੇ ਧੱਕ ਦਿੱਤਾ ਸੀ।

ਠਾਕੁਰ ਹਜ਼ਾਰਾ ਸਿੰਘ ਦੀ ਸਾਫ਼ਗੋਈ ਤੇ ਠਾਕੁਰ ਦਲੀਪ ਸਿੰਘ ਦੀ ਸ਼ਰਾਫ਼ਤ ਦੇ ਕਿੱਸੇ ਤਾਂ ਹੋਰ ਵੀ ਬਹੁਤ ਹਨ, ਪਰ ਮੈਂ ਇਹ ਗੱਲ ਨਹੀਂ ਭੁੱਲ ਸਕਦਾ ਕਿ ਕਿਵੇਂ ਪਹਿਲੀਆਂ ਅਸੈਂਬਲੀ ਚੋਣਾਂ ਦੌਰਾਨ ਪਾਰਟੀ ਦਫ਼ਤਰ ਦਾ ਵੀ ਤੇ ਅਖ਼ਬਾਰ ਦਾ ਵੀ ਸਾਰਾ ਕੰਮ ਸੰਭਾਲਣ ਕਾਰਨ ਜਦੋਂ ਮੈਂ ਡਾਢੇ ਮਾਨਸਿਕ ਦਬਾਅ ਹੇਠ ਆ ਗਿਆ, ਉਦੋਂ ਠਾਕੁਰ ਦਲੀਪ ਸਿੰਘ ਆਪ ਮੈਨੂੰ ਤੇ ਉਰਮਿਲਾ ਜੀ ਨੂੰ ਅਰਾਮ ਵਾਸਤੇ ਆਪਣੇ ਅੱਪਰ ਧਰਮਸ਼ਾਲਾ ਵਾਲੇ ਘਰ ਲੈ ਗਏ ਸਨ ਕੋਈ ਵੀਹ ਕੁ ਦਿਨਾਂ ਲਈ ਤੇ ਨਾ ਹੀ ਇਹ ਗੱਲ ਵੀ ਕਿ ਕਿਵੇਂ ਠਾਕੁਰ ਦਲੀਪ ਸਿੰਘ ਨੇ ਸ਼ੇਖੂਪੁਰੇ ਦੇ ਪੁਰਾਣੇ ਕਾਂਗਰਸੀ ਆਗੂ ਆਤਮਾ ਸਿੰਘ ਰਈਸ ਦੇ ਵੱਡੇ ਬੇਟੇ ਵੱਲੋਂ ਲੁਧਿਆਣੇ ਵਿੱਚ ਸਿਨੇਮਾ ਚਾਲੂ ਕਰਨ ਦੇ ਯਤਨਾਂ ਦੌਰਾਨ (ਜੋ ਬਾਅਦ ਵਿੱਚ ਰੇਲਵੇ ਸਟੇਸ਼ਨ ਦੇ ਐਨ ਸਾਹਮਣੇ ਬਣੇ ਲਕਸ਼ਮੀ ਸਿਨੇਮਾ ਵਜੋਂ ਪ੍ਰਵਾਨ ਚੜ੍ਹਿਆ) ਮਦਦ ਕੀਤੀ। ਮੈਂ ਸਰਦਾਰ ਆਤਮਾ ਸਿੰਘ ਦੇ ਵੱਡੇ ਪੁੱਤਰ ਦਿਲਜੀਤ ਸਿੰਘ ਨੂੰ ਜਲੰਧਰੋਂ ਨਾਲ ਲੈ ਕੇ ਠਾਕੁਰ ਦਲੀਪ ਸਿੰਘ ਦੇ ਪਿੰਡ ਪਹੁੰਚਾ ਸਾਂ ਕਿਉਂਕਿ ਸਰਦਾਰ ਆਤਮਾ ਸਿੰਘ ਦੀ ਇੱਕ ਨੂੰਹ ਬੀਬੀ ਹਰਬੰਸ ਐਕਟਿਵਿਟੀ ਸਕੂਲ ਦੇ ਦਿਨਾਂ ਵਿੱਚ ਉਰਮਿਲਾ ਜੀ ਦੀ ਸਕੀ ਸਹੇਲੀ ਹੁੰਦੀ ਸੀ। ਉਸ ਨੇ ਤੇ ਉਸ ਦੇ ਪਤੀ ਪੁਰਸ਼ੋਤਮ ਨੇ ਹੀ ਨਹੀਂ ਹਰਬੰਸ ਦੇ ਪਿਤਾ ਸ੍ਰ. ਰਘੁਬੀਰ ਸਿੰਘ ਨੇ, ਜਿਹੜਾ ਕਾਮੋਕੀ ਮੰਡੀ ਵਿੱਚ ਚੌਲਾਂ ਦਾ ਸਿਰਕੱਢ ਵਪਾਰੀ ਸੀ, ਵੰਡ ਪਿੱਛੋਂ ਹੁਸ਼ਿਆਰਪੁਰ ਵਿੱਚ ਰਿਹਾਇਸ਼ ਕਰਨ ਲੈਣ ਦੇ ਦਿਨੀਂ ਅਮਨ ਲਹਿਰ ਦੇ ਚੜ੍ਹਾਅ ਵੇਲੇ ਜਲ੍ਹਿਆਂ ਵਾਲੇ ਬਾਗ ਦੇ ਹੀਰੋ ਡਾਕਟਰ ਕਿਚਲੂ ਨੂੰ ਵੀ ਆਪਣੇ ਪਨਾਹਗੀਰਾਂ ਵਾਲੇ ਵੱਡੇ ਘਰ ਠਹਿਰਾਇਆ ਸੀ ਅਤੇ 1942 ਦੀ ਲਹਿਰ ਦੀ ਸਿਰਮੌਰ ਵੀਰਾਂਗਣਾ ਅਰੁਣਾ ਆਸਿਫ ਅਲੀ ਨੂੰ ਵੀ। ਠਾਕੁਰ ਦਲੀਪ ਸਿੰਘ ਜੀ ਤੱਕ ਮੇਰੀ ਪਹੁੰਚ ਕਾਰਨ ਹੀ ਕੋਆਪਰੇਟਿਵ ਮਹਿਕਮੇ ਦੇ ਵੇਲੇ ਦੇ ਮੁਖੀ ਅਫ਼ਸਰ ਨੇ ਸਿਨੇਮਾ ਉਸਾਰਨ ਵਾਸਤੇ ਕਰਜ਼ਾ ਮਨਜ਼ੂਰ ਕੀਤਾ ਸੀ। ਰਈਸ ਆਤਮਾ ਸਿੰਘ ਨਾਲ, ਜਿਹੜਾ ਕਿ ਮਾਰਸ਼ਲ ਲਾਅ ਦੇ ਦਿਨੀਂ ਕਾਂਗਰਸ ਵਿੱਚ ਕੁੱਦਿਆ ਹੋਇਆ ਸੀ, ਦੇਸ ਦੀ ਵੰਡ ਵੇਲੇ ਘੋਰ ਦੁਖਾਂਤ ਵਾਪਰਿਆ ਸੀ, ਜਦੋਂ ਸ਼ੇਖੂਪੁਰੇ ਸ਼ਹਿਰ ਵਿੱਚ ਫਸਾਦੀਆਂ ਨੇ ਉਸ ਦੇ ਘਰ ਦੇ 26 ਜੀਅ ਇਕੋ ਦਿਨ ਵਿੱਚ ਕਤਲ ਕਰ ਦਿੱਤੇ ਸਨ। ਇਸੇ ਕਾਰਨ ਕਾਂਗਰਸ ਦੀ ਧੜੇਬੰਦੀ ਵਿੱਚ ਡਾਕਟਰ ਸੱਤਪਾਲ ਦੇ ਨੇੜੇ ਹੋਣ ਦੇ ਬਾਵਜੂਦ ਮੁੱਖ ਮੰਤਰੀ ਹੁੰਦਿਆਂ ਡਾਕਟਰ ਗੋਪੀ ਚੰਦ ਨੇ ਪਰਵਾਰ ਨੂੰ ਮੁੜ ਪੈਰਾਂ ਉੱਤੇ ਖੜਾ ਕਰਨ ਵਿੱਚ ਪੂਰਾ ਯੋਗਦਾਨ ਪਾਇਆ ਸੀ।

ਠਾਕੁਰ ਹਜ਼ਾਰਾ ਸਿੰਘ ਤਾਂ ਪਿੱਛੋਂ ਜਾ ਕੇ ਪਾਰਟੀ ਨਾਲ ਰੁੱਸ ਗਏ ਅਤੇ ਉਨ੍ਹਾਂ ਹਮੀਰਪੁਰ ਵਿੱਚ ਵਕਾਲਤ ਸ਼ੁਰੂ ਕਰ ਦਿੱਤੀ, ਪਰ ਠਾਕੁਰ ਦਲੀਪ ਸਿੰਘ ਆਖ਼ਰੀ ਸਵਾਸਾਂ ਤੱਕ ਲਾਲ ਝੰਡੇ ਦੇ ਸਿਪਾਹੀ ਹੀ ਰਹੇ। ਤਦ ਵੀ ਦੋਵਾਂ ਠਾਕੁਰਾਂ ਦੀਆਂ ਬਾਤਾਂ ਚਿਰਾਂ ਤੀਕ ਪਹਾੜ ਦੇ ਦੇਸ਼ਭਗਤ ਹਲਕਿਆਂ ਵਿਚ ਪੈਦੀਆਂ ਰਹੀਆਂ।

# ਵੰਡ ਪਿੱਛੋਂ ਦਾ ਪਹਿਲਾ ਕਮਿਊਨਿਸਟ ਸ਼ਹੀਦ ਕਾਮਰੇਡ ਸ਼ਿੰਗਾਰਾ ਸਿੰਘ

ਪੰਜਾਬ ਦੀ ਕਮਿਊਨਿਸਟ ਪਾਰਟੀ ਦਾ ਦੇਸ ਦੀ ਵੰਡ ਉਪਰੰਤ ਕਿਸਾਨੀ ਹਿਤਾਂ ਖਾਤਰ ਹੋਇਆ ਪਹਿਲਾ ਸ਼ਹੀਦ ਕਾਮਰੇਡ ਸ਼ਿੰਗਾਰਾ ਸਿੰਘ ਪਿੱਛੋਂ ਚੂਨੀਆਂ ਤਹਿਸੀਲ ਦੇ ਹਿਠਾੜ ਵਾਲੇ ਪਾਸੇ ਤੋਂ ਸੀ। ਵੰਡ ਹੋਈ ਨੂੰ ਭਾਵੇਂ ਦੋ ਸਾਲ ਤੋਂ ਕੁਝ ਸਾਤੇ ਉੱਪਰ ਹੋ ਗਏ ਸਨ, ਲਹਿੰਦੇ ਪੰਜਾਬ ਤੋਂ ਉੱਜੜ ਕੇ ਆਏ ਕਿਸਾਨਾਂ ਦਾ ਬੈਠ-ਬਿਠਾਵਾ ਅਜੇ ਸਿਰੇ ਨਹੀਂ ਸੀ ਲੱਗਾ। ਡਾਢੇ ਦੁਖੀ ਸਨ ਉਹ ਮੁੜ ਵਸੇਬੇ ਵਾਲੇ ਮਹਿਕਮੇ ਦੇ ਵੱਡੇ-ਛੋਟੇ ਕਾਰਕੁੰਨਾਂ ਤੋਂ। ਉੱਤੋਂ ਕਮਿਊਨਿਸਟ ਪਾਰਟੀ ਦੀ ਸਮਝ ਇਹ ਸੀ ਕਿ ਅਗਸਤ '47 ਵਿੱਚ ਆਈ ਅਜ਼ਾਦੀ ਅਧੂਰੀ ਹੀ ਨਹੀਂ, ਸਗੋਂ ਝੂਠੀ ਹੈ। ਆਪਣੀਆਂ ਤਕਰੀਰਾਂ ਵਿੱਚ ਅਸੀਂ ਲੋਕ ਆਖਦੇ ਹੁੰਦੇ ਸਾਂ ਕਿ ਜਿਵੇਂ ਢਾਂਗਿਆਂ ਨਾਲ ਚਾਦਰੇ ਬੰਨ੍ਹ ਕੇ ਸ਼ਾਹ ਦੇ ਪੁੱਤ ਦੇ ਵਿਆਹ ਵੇਲੇ ਦੀ ਸੋਟ ਖਚਰੇ ਸਾਂਸੀ ਉੱਪਰੋਂ ਹੀ ਲੁੱਟ ਲੈਂਦੇ ਹਨ ਤੇ ਨਿੱਕਾ ਨਿਆਣਾ-ਲਾਣਾ ਘੱਟੇ ਵਿੱਚ ਹੱਥ ਮਾਰਦਾ ਹੀ ਰਹਿ ਜਾਂਦਾ ਹੈ, ਉਵੇਂ ਹੀ ਟਾਟਿਆਂ-ਬਿਰਲਿਆਂ ਨੇ ਅਜ਼ਾਦੀ ਰਾਹ ਵਿੱਚ ਹੀ ਬੋਚ ਲਈ ਹੈ ਤੇ ਲੋਕਾਂ ਵਿਚਾਰਿਆਂ ਦੇ ਹੱਥ-ਪੱਲੇ ਕੱਖ ਨਹੀਂ ਪਿਆ।

ਰਾਜ ਭਾਵੇਂ ਜਵਾਹਰ ਲਾਲ ਨਹਿਰੂ ਦਾ ਸੀ, ਪਰ ਗ੍ਰਹਿ ਮੰਤਰੀ ਸਰਦਾਰ ਪਟੇਲ ਏਨਾ ਡਾਢਾ ਸੀ ਕਿ ਉਸ ਦਾ ਜੱਭ੍ਹਾ ਹੀ ਪਿਆ ਰਹਿੰਦਾ ਸੀ ਸਮੁੱਚੀ ਨੌਕਰਸ਼ਾਹੀ ਉੱਤੇ। ਜਵਾਹਰ ਲਾਲ ਦਾ ਮੁੱਖੜਾ ਵੀ ਲੁਭਾਉਣਾ ਸੀ, ਸ਼ਖਸੀਅਤ ਵੀ ਆਕਰਸ਼ਕ ਸੀ, ਵਜ਼ੂਕਾ ਵੀ ਸਧਾਰਨ ਲੋਕਾਂ ਵਿੱਚ ਤਕੜਾ ਸੀ, ਪਰ ਹੇਠਾਂ ਤੱਕ ਉਸ ਦੀ ਚਲਦੀ ਨਹੀਂ ਸੀ। ਨਾਲੇ ਭਾਵੇਂ ਉਹ ਗੁਣਾਂ ਦਾ ਗੁਥਲਾ ਸੀ, ਪਰ ਵੱਡੇ ਵਕੀਲ ਮੋਤੀ ਲਾਲ ਦਾ ਸੁੱਖਾਂ ਲੱਧਾ ਵਲੈਤ ਪੜ੍ਹਿਆ ਪੁੱਤ ਖਿਝ ਵਿੱਚ ਵੀ ਆ ਜਾਂਦਾ ਸੀ, ਜੇ ਉਸ ਦਾ ਪੈਰ ਨੱਪਿਆ ਜਾਏ। ਅੱਗੇ-ਵਧੂ ਸੋਚ ਆਪਣੀ ਥਾਂ ਹੈ, ਪਰ ਛੋਰ੍ਹ-ਛਿੰਨੇ ਘਰ ਦੇ ਲਾਲ ਦਾ ਪਹਿਲਾ ਪ੍ਰਤੀਕਰਮ ਟੋਕਾ-ਟਾਕੀ ਵੇਲੇ ਭੁੜਕ ਡੰਡਿਓਂ ਪਾਰ ਹੋ ਜਾਣ ਵਾਲਾ ਹੀ ਹੁੰਦਾ, ਪਿੱਛੋਂ ਭਾਵੇਂ ਉਹ ਠੰਢਾ ਵੀ ਤੌੜੀ ਦੇ ਉਬਾਲ ਵਾਂਗ ਹੀ ਹੋ ਜਾਂਦਾ।

ਕਈ ਸਾਰੇ ਉਜਾੜੇ ਦੀ ਮਾਰ ਹੇਠ ਆਏ ਪਨਾਹਗੀਰ (ਸ਼ਰਨਾਰਥੀ ਵਾਲਾ ਬੋਲਾ ਪਿੱਛੋਂ ਤੁਰਿਆ) ਹਾਲੇ ਸੜਕਾਂ ਉੱਤੇ ਰੁਲ ਰਹੇ ਸਨ। ਅਤੇ ਕਾਮਰੇਡ ਰਣਦੀਵੇ ਦੀ ਅਗਵਾਈ ਹੇਠ ਕਮਿਊਨਿਸਟ ਪਾਰਟੀ ਨੇ ਕਲਕੱਤੇ ਆਪਣਾ ਮਹਾਂ ਸੰਮੇਲਨ ਲਾ ਕੇ ਜਦੋਂ ਇਹ ਸਮਝ ਅਪਣਾ ਲਈ ਕਿ ਮੁਲਕ ਤਾਂ ਅਜੇ ਅਜ਼ਾਦ ਹੀ ਨਹੀਂ ਹੋਇਆ, ਕਾਲਾ ਮੁਨੀਮ ਹੱਟੀ ਉੱਤੇ ਬਿਠਾ ਕੇ ਤਾਰਾਂ ਪਿੱਛੋਂ ਗੋਰਾ ਮਾਲਕ ਹੀ ਹਿਲਾਈ ਜਾਂਦਾ ਹੈ ਤੇ ਨਹਿਰੂ-ਪਟੇਲ ਨੂੰ ਕਠਪੁਤਲੀਆਂ ਵਾਂਗ ਨਚਾਈ ਜਾਂਦਾ ਹੈ, ਤਾਂ ਤੁਸੀਂ ਸਮਝ ਸਕਦੇ ਹੋ ਕਿ ਸਧਾਰਨ ਕਮਿਊਨਿਸਟ ਕਾਰਕੁੰਨਾਂ ਦੀ ਮਨੋਦਸ਼ਾ ਕਿਹੋ ਜਿਹੀ ਹੋਵੇਗੀ। ਅਤੇ ਇਹ ਸੀ ਪਿਛੋਕੜ ਜਿਸ ਵਿੱਚ ਜਵਾਹਰ

ਲਾਲ ਨਹਿਰੂ ਕੱਟੇ-ਵੱਟੇ, ਵੱਢੇ-ਟੁੱਕੇ ਵੰਡ ਦੇ ਫਾਂਡੇ ਦੇ ਸ਼ਿਕਾਰ ਪੰਜਾਬ ਵਿੱਚ ਪਹਿਲਾ ਪਬਲਿਕ ਜਲਸਾ ਸੰਬੋਧਿਤ ਕਰਨ ਆਇਆ। ਚੁਣਿਆ ਗਿਆ ਹੱਦ ਦੇ ਐਨ ਨੇੜਲੇ ਸ਼ਹਿਰ ਫਿਰੋਜ਼ਪੁਰ ਨੂੰ। ਜਲਸਾ ਲੱਗਾ ਸਭ ਤੋਂ ਵੱਡੇ ਮੈਦਾਨ ਹੈਰਨ ਪਾਰਕ ਵਿੱਚ, ਜਿਸ ਨੂੰ ਅੱਜ-ਕੱਲ੍ਹ ਭਗਤ ਸਿੰਘ ਸਟੇਡੀਅਮ ਆਖਦੇ ਹਨ। ਭੀੜਾਂ ਜੁੜੀਆਂ ਵੀ ਬਹੁਤ, ਤੇ ਜੋੜੀਆਂ ਵੀ ਗਈਆਂ ਨਵੇਂ-ਨਵੇਂ ਕਾਂਗਰਸੀ ਹਾਕਮਾਂ ਵੱਲੋਂ। ਕਮਿਊਨਿਸਟ ਪਾਰਟੀ ਨੇ ਫ਼ੈਸਲਾ ਕਰ ਲਿਆ ਕਿ ਸ਼ਰਨਾਰਥੀਆਂ ਦੇ ਦੁੱਖੜਿਆਂ ਨੂੰ ਲੈ ਕੇ ਜਵਾਹਰ ਲਾਲ ਨੂੰ ਮੰਗਨਾਮਾ ਵੀ ਪੇਸ਼ ਕਰਨਾ ਹੈ, ਤੇ ਜਲਸੇ ਵਿੱਚ ਅਜ਼ਾਦੀ ਦਾ ਪੋਲ ਖੋਲ੍ਹਣ ਵਾਲੇ ਨਾਅਰੇ ਵੀ ਲਾਉਣੇ ਹਨ। ਕਾਮਰੇਡ ਤਾਂ ਅੰਮ੍ਰਿਤਸਰ ਤੋਂ ਲੈ ਕੇ ਲੁਧਿਆਣਾ, ਸੰਗਰੂਰ, ਬਠਿੰਡੇ ਤੱਕ ਦੂਰ-ਦੂਰ ਤੋਂ ਆਏ, ਪਰ ਬਹੁਤੇ ਉਸ ਵੇਲੇ ਦੇ ਹੱਦੀ ਨਾਲ ਦੂਰ-ਦੂਰ ਤੱਕ ਫੈਲੇ ਉਸ ਵੱਡੇ ਫਿਰੋਜ਼ਪੁਰ ਜ਼ਿਲ੍ਹੇ ਦੇ ਹੀ ਸਨ, ਜਿਸ ਵਿੱਚੋਂ ਨਿਕਲ ਕੇ ਅੱਜ ਫ਼ਰੀਦਕੋਟ, ਮੁਕਤਸਰ ਤੇ ਮੋਗੇ ਵਾਲੇ ਜ਼ਿਲ੍ਹੇ ਆਣ ਬਣੇ ਹਨ।

ਭੰਗਾਲੀ ਇੱਕ ਹੁੰਦੀ ਸੀ ਅੰਗਰੇਜ਼ਾਂ ਦੇ ਰਾਜ ਵੇਲੇ ਲਾਹੌਰ ਛਾਉਣੀ ਤੋਂ ਦਸ ਕੁ ਮੀਲ ਹਟਵੀਂ ਜਿਸ ਨੂੰ ਉਨ੍ਹੀਂ ਦਿਨੀਂ ਚੋਰਾਂ ਵਾਲੀ ਭੰਗਾਲੀ ਆਖਦੇ ਸਨ, ਕਿਉਂਕਿ ਜੇ ਪਿੰਡ ਦੇ ਕਿਸੇ ਨੌਜਵਾਨ ਮੁੰਡੇ ਨੇ ਮੱਸ ਫੁੱਟਣ ਤੱਕ ਇੱਕ ਵਾਰ ਵੀ ਚੋਰੀ ਨਾ ਕੀਤੀ ਹੋਵੇ ਤਾਂ ਉਹਨੂੰ ਪਿੰਡੋਂ ਬਾਹਰ ਕੱਢ ਕੇ ਛਾਉਣੀ, ਧਰਮਪੁਰੇ, ਬਾਗਬਾਨਪੁਰੇ ਵੱਲ ਧੱਕ ਦਿੱਤਾ ਜਾਂਦਾ ਸੀ। ਪਰ ਪਿੱਛੋਂ ਜਾ ਕੇ ਉਹੋ ਭੰਗਾਲੀ ਚੋਰਾਂ ਵਾਲੀ ਨਾ ਰਹਿ ਕੇ ਬਾਊ ਟਹਿਲ ਸਿੰਘ ਵਾਲੀ ਬਣ ਗਈ, ਜਦੋਂ 1939 ਵਿੱਚ ਵੱਡੀ ਧਾਂਕ ਵਾਲਾ ਲਾਹੌਰ ਦਾ ਕਿਸਾਨ ਮੋਰਚਾ ਲੱਗਾ। ਇਸ ਮੋਰਚੇ ਵਿੱਚ, ਜਿਸ ਨੂੰ ਸ਼ੁਰੂ ਕਰਨ ਦੀ ਤਾਰੀਖ ਸ਼ਹੀਦਾਂ ਦੇ ਸ਼ਹੀਦ ਭਗਤ ਸਿੰਘ ਦੀ ਫ਼ਾਂਸੀ ਵਾਲੀ 23 ਮਾਰਚ ਨੂੰ ਮਿੱਥਿਆ ਗਿਆ, ਅਸੀਂ ਲਾਹੌਰ ਦੇ ਕਾਲਜਾਂ ਦੇ ਪਾੜ੍ਹੇ ਵੀ ਵਧ-ਚੜ੍ਹ ਕੇ ਸ਼ਰੀਕ ਹੋਏ ਅਤੇ ਕਸੂਰ ਤੇ ਚੂਨੀਆਂ ਤੱਕ ਦੀਆਂ ਜ਼ਿਲ੍ਹੇ ਦੀਆਂ ਦੂਰ ਪੈਂਦੀਆਂ ਤਹਿਸੀਲਾਂ ਦੇ ਕਿਸਾਨ ਵੀ। ਜ਼ਿਲ੍ਹੇ ਦੇ ਹਿਠਾੜ ਵਾਲੇ ਇਲਾਕੇ ਵਿੱਚ ਲਾਲ ਝੰਡਾ ਪਹਿਲੀ ਵਾਰ ਓਦੋਂ ਹੀ ਪਹੁੰਚਾ। ਅਤੇ ਓਦੋਂ ਹੀ ਚੂਨੀਆਂ ਤਹਿਸੀਲ ਦਾ ਕੰਗਣਪੁਰ ਟੇਸ਼ਨ ਕੋਲ ਵਸਿਆ ਪਿੰਡ ਹਸਨਾ ਪਹਿਲੀ ਵਾਰ ਸੰਘਰਸ਼ਾਂ ਦੇ ਨਕਸ਼ੇ ਉੱਤੇ ਆਇਆ। ਜੋ ਰੁਤਬਾ ਭੰਗਾਲੀ ਨੂੰ ਲਾਹੌਰ ਤਹਿਸੀਲ ਵਿੱਚ ਟਹਿਲ ਸਿੰਘ ਦੇ ਰਾਮਗੜ੍ਹ ਡਕੈਤੀ ਕੇਸ ਤੋਂ ਛੁੱਟ ਕੇ ਆਉਣ ਅਤੇ ਬਾਬਾ ਜਵਾਲਾ ਸਿੰਘ ਨਾਲ ਰਲ ਕੇ ਪੰਜਾਬ ਅੰਦਰ ਪਹਿਲੀਆਂ ਕਿਸਾਨ ਕਮੇਟੀਆਂ ਬਣਾਉਣ ਕਾਰਨ 1936-37 ਤੋਂ ਹਾਸਲ ਹੋ ਗਿਆ ਸੀ, ਉਹੋ 1939 ਵਾਲੇ ਕਿਸਾਨ ਮੋਰਚੇ ਪਿੱਛੋਂ ਕਸੂਰ ਤੋਂ ਚੂਨੀਆਂ ਤੱਕ ਦੇ ਪਿੰਡਾਂ ਵਿੱਚ ਹਸਨੇ ਨੂੰ ਵੀ ਜਾ ਹੋਇਆ।

ਦੂਜੀ ਸੰਸਾਰ ਜੰਗ ਦੇ ਕਹਿਰੀ ਤਸ਼ੱਦਦ ਦੇ ਦਿਨਾਂ ਵਿੱਚ, ਜਦੋਂ ਫ਼ਰੰਗੀ ਸਰਕਾਰ ਨੇ ਇੱਕੋ ਵੇਲੇ ਥਾਂ-ਪੁਰ ਥਾਂ ਛਾਪੇ ਮਾਰ ਕੇ ਸਭ ਸਰਗਰਮ ਕਮਿਊਨਿਸਟ ਤੇ ਕਿਸਾਨ ਕਾਰਕੁੰਨਾਂ ਨੂੰ ਜੇਲ੍ਹਾਂ ਵਿੱਚ ਪਾ ਦਿੱਤਾ, ਅਤੇ ਲਾਹੌਰ, ਮਿੰਟਗੁਮਰੀ, ਮੁਜ਼ੱਫਰਗੜ੍ਹ ਤੇ ਰਾਜਨਪੁਰ ਦੀਆਂ ਜੇਲ੍ਹਾਂ ਭਰ ਜਾਣ ਪਿੱਛੋਂ ਸਾਰਿਆਂ ਨੂੰ ਇਕੱਠੇ ਕਰ ਕੇ ਰਾਜਸਥਾਨ ਦੀ ਦਿਓਲੀ ਕੈਂਪ ਜੇਲ੍ਹ ਵਿੱਚ ਜਾ ਡੱਕਿਆ, ਸਾਡੇ ਵਰਗੇ ਜਿਹੜੇ ਬਚ ਨਿਕਲੇ, ਉਨ੍ਹਾਂ ਦੀਆਂ ਵੱਡੀਆਂ ਠਾਹਰਾਂ ਦੋ ਹੀ ਬਣੀਆਂ।

ਪਹਿਲੀ ਉਹੋ ਟਹਿਲ ਸਿੰਘ ਵਾਲੀ ਭੰਗਾਲੀ ਤੇ ਦੂਜੀ ਉੱਪਰ ਦੱਸਿਆ ਪਿੰਡ ਹਸਨਾ।

ਹਸਨੇ ਦੇ ਤਿੰਨ ਭਰਾ ਸਨ, ਜਿਹੜੇ ਉਸ ਪਿੰਡ ਵਿੱਚ ਸਾਡੀਆਂ ਜੜ੍ਹਾਂ ਲਾਉਣ ਵਾਲੇ ਸਨ। ਵੱਡਾ ਤਾਰਾ ਸਿਘ, ਵਿਚਕਾਰਲਾ ਸ਼ਿੰਗਾਰਾ ਸਿੰਘ ਤੇ ਤੀਜਾ ਹਰਨਾਮ ਸਿੰਘ। ਪਿੰਡ ਵਾਲੇ ਤਾਰਾ ਸਿੰਘ ਨੂੰ ਨਿਹੰਗ ਕਹਿੰਦੇ ਸਨ, ਸ਼ਿੰਗਾਰਾ ਸਿੰਘ ਨੂੰ ਗਿੱਠਾ ਤੇ ਹਰਨਾਮ ਸਿੰਘ ਨੂੰ ਜੰਗੀਵਾਲਾ। ਬੜੇ ਦਿਲ ਗੁਰਦੇ ਵਾਲੇ ਜੱਟ ਸੰਨ ਤਿੰਨੋ, ਪਰ ਸਾਰਿਆਂ ਤੋਂ ਛੋਟਾ ਹਰਨਾਮ ਸਿਆਸਤ ਦੀ ਭਾਵੇਂ ਪਹਿਲੀ ਪੱਕੀ ਜਮਾਤ ਵੀ ਪਾਸ ਨਹੀਂ ਸੀ, ਤਦ ਵੀ ਸੀ ਬੜਾ ਦਲੇਰ, ਯਾਰਾਂ ਦਾ ਯਾਰ ਤੇ ਆਗਿਆਕਾਰ। ਦੋਵੇਂ ਵੱਡੇ ਭਰਾ ਗੁੜ੍ਹੇ ਹੋਏ ਕਮਿਊਨਿਸਟ ਸਨ ਤੇ ਹਰ ਪੱਖੋਂ ਵੱਡੇ ਵਿਸ਼ਵਾਸ ਦੇ ਪਾਤਰ। ਵਾਹੀ ਉਨ੍ਹਾਂ ਦੀ ਚੰਗੀ ਸੀ ਤੇ ਪਿੰਡੋਂ ਬਾਹਰ ਚੋਖੇ ਹਟਵੇਂ ਖੂਹ ਉੱਤੇ ਵੀ ਉਨ੍ਹਾਂ ਪਿੰਡ ਵਾਲੇ ਘਰ ਤੋਂ ਇਲਾਵਾ ਹਵੇਲੀ ਪਾ ਰੱਖੀ ਸੀ ਅਸੀਂ ਹਰ ਔਖ ਸੌਖ ਵੇਲੇ, ਖਾਸ ਕਰ ਜਦੋਂ ਭੰਗਾਲੀ ਛਾਪਿਆਂ ਦੀ ਮਾਰ ਹੇਠ ਆ ਜਾਏ, ਆਪਣੇ ਅਹਿਮ ਬੰਦੇ ਹਸਨੇ ਵਾਲਿਆਂ ਕੋਲ ਹੀ ਰਵਾਨਾ ਕਰ ਦਿੰਦੇ। ਇੱਕ ਵੇਲੇ ਕਾਮਰੇਡ ਮੀਰਦਾਦ ਖਾਨ (ਜਿਹੜਾ ਲਾਹੌਰ ਤੋਂ ਕਰਾਚੀ ਨੂੰ ਜਾਂਦੀ ਤੇਜ਼ ਰਫ਼ਤਾਰ ਗੱਡੀ ਕਰਾਚੀ ਮੇਲ ਵਿੱਚੋਂ ਕੱਚੀ ਕੋਠੀ ਪ੍ਰੇਮ ਨਗਰ ਤੇ ਉਕਾੜੇ ਟੇਸ਼ਨ ਵਿਚਕਾਰ ਹਥਕੜੀਆਂ-ਬੇੜੀਆਂ ਸਣੇ ਛਾਲ ਮਾਰ ਕੇ ਲਾਹੌਰ ਸੈਂਟਰਲ ਜੇਲ੍ਹ ਤੋਂ ਮਿੰਟਗੁਮਰੀ ਸੈਂਟਰਲ ਜੇਲ੍ਹ ਵਿੱਚ ਚਾਲੀ ਦੌਰਾਨ ਦੌੜ ਗਿਆ ਸੀ) ਨੂੰ ਤੇ ਮੈਨੂੰ ਭੰਗਾਲੀ ਛਾਪਾ ਪੈ ਜਾਣ ਕਰ ਕੇ ਉਥੋਂ ਹਸਨੇ ਪੁਚਾਉਣਾ ਪਿਆ ਸੀ, ਹਾਲਾਂਕਿ ਮੀਰਦਾਦ ਖਾਨ ਦੀਆਂ ਗੋਡਿਆਂ ਦੀਆਂ ਸੱਟਾਂ ਅਜੇ ਪੂਰੀਆਂ ਭਰੀਆਂ ਵੀ ਨਹੀਂ ਸਨ। ਪਰ ਬਦਿਕਮਸਤੀ ਸਾਡੀ ਇਹ ਕਿ ਉੱਥੇ ਵੀ ਬਹੁਤੇ ਦਿਨ ਨਾ ਕੱਟ ਸਕੇ, ਕਿਉਂਕਿ ਕੰਗਣਪੁਰ ਵਿੱਚ ਲਾਈ ਕਿਸਾਨ ਕਾਨਫ਼ਰੰਸ ਕਾਰਨ ਉਜਾਗਰ ਸਿੰਘ ਬੀਰ ਦੇ (ਜਿਹੜਾ ਓਦੋਂ ਜ਼ਿਲ੍ਹਾ ਲਾਹੌਰ ਦੀ ਕਿਸਾਨ ਸਭਾ ਦਾ ਜਨਰਲ ਸਕੱਤਰ ਹੁੰਦਾ ਸੀ) ਅਤੇ ਨਵੇਂ ਨਵੇਂ ਪੜ੍ਹ ਕੇ ਹਟੇ ਕਾਮਰੇਡ ਰਣਧੀਰ ਸਿੰਘ ਜੋਸ਼ ਦੇ ਵਾਰੰਟ ਨਿਕਲ ਗਏ ਸਨ ਗਰਮਾ-ਗਰਮ ਤਕਰੀਰਾਂ ਪਿੱਛੋਂ ਅਤੇ ਉਨ੍ਹਾਂ ਦੀ ਭਾਲ ਵਿੱਚ ਪੁਲਸ ਹਸਨੇ ਵੀ ਆਣ ਪਹੁੰਚੀ ਸੀ।

ਮੈਨੂੰ ਕਾਮਰੇਡ ਸ਼ਿੰਗਾਰਾ ਸਿੰਘ ਪਿੰਡ ਵਾਲੇ ਘਰੋਂ ਬਾਹਰਲੀ ਹਵੇਲੀ ਵੱਲ ਲੈ ਕੇ ਜਾ ਰਿਹਾ ਸੀ, ਜਦੋਂ ਪਿੱਛੋਂ ਪੁਲਸ ਪੈ ਗਈ। ਪੁਲਸੀਏ ਭਾਵੇਂ ਚਿੱਟੇ ਕੱਪੜਿਆਂ ਵਿੱਚ ਸਨ, ਸ਼ਿੰਗਾਰਾ ਸਿੰਘ ਸਮਝ ਗਿਆ ਕਿ ਇਹ ਤਾਂ ਮਾਮਲਾ ਵਿਗੜਦਾ ਜਾਪਦਾ ਹੈ। ਮੈਂ ਪਿਸ਼ਾਬ ਕਰਨ ਦੇ ਪੱਜ ਕਮਾਦ ਓਹਲੇ ਹੋ ਗਿਆ ਤੇ ਜਦੋਂ ਪੁਲਸੀਏ ਨੇ ਸ਼ਿੰਗਾਰੇ ਨੂੰ ਅੱਗੋਂ ਘੇਰ ਕੇ ਪੁੱਛਿਆ, "ਓਏ ਤੂੰ ਤਾਰਾ ਏਂ ਕਿ ਸ਼ਿੰਗਾਰਾ ?" ਉਹ ਝਟ ਤਾੜ ਗਿਆ ਕਿ ਇਹ ਓਭੜ ਬੰਦੇ ਨੇ ਤੇ ਕਹਿਣ ਲੱਗਾ, "ਉਹ ਦੋਵੇਂ ਤਾਂ ਖੂਹ 'ਤੇ ਨੇ ਤੇ ਮੈਂ ਹਰਨਾਮ ਹਾਂ ਅਤੇ ਸੀਰੀ ਨਾਲ ਪਿੰਡ ਨੂੰ ਚੱਲਿਆ ਹਾਂ।" ਅਸੀਂ ਤਾਂ ਖਿਸਕ ਗਏ, ਪਰ ਪੁਲਸ ਨੇ ਹਰਨਾਮ ਤੇ ਤਾਰੇ ਨੂੰ ਜਾ ਘੇਰਿਆ। ਤਾਰਾ ਸਿੰਘ ਫੜ ਹੋ ਗਿਆ, ਪਰ ਹਰਨਾਮ ਦੀ ਪਛਾਣ ਹੋਣ ਪਿੱਛੋਂ ਉਸ ਨੂੰ ਛੱਡ ਦਿੱਤਾ ਗਿਆ।

ਹਰਨਾਮ ਥੋੜ੍ਹਾ-ਬਹੁਤ ਮਾੜੇ-ਚੰਗੇ ਕੰਮਾਂ ਨੂੰ ਵੀ ਮੂੰਹ ਮਾਰ ਲੈਂਦਾ ਸੀ ਤੇ ਉਸ ਵੇਲੇ ਉਸ ਦੀ ਇਹ ਗੱਲ ਸਾਡੇ ਡਾਢੀ ਕੰਮ ਆਈ। ਪਿੰਡ ਦੀ ਨਿਆਈਂ ਕੋਲੋਂ ਉਸ ਨੇ ਮੇਰੀ ਵਸੂਲੀ ਕਾਮਰੇਡ ਸ਼ਿੰਗਾਰਾ ਸਿੰਘ ਕੋਲੋਂ ਕਰ ਲਈ ਅਤੇ ਢਾਈ ਮੀਲ ਦੂਰ ਕੰਗਣਪੁਰ ਦੇ ਟੇਸ਼ਨ ਤੋਂ ਗੱਡੀ ਬਿਠਾ ਕੇ ਪਾਕਪਟਨ ਨੇੜਲੇ ਪਿੰਡ ਮਲਕਾ ਹਾਂਸ ਛੱਡ ਆਇਆ। ਇਹ ਉਹੋ ਮਲਕਾ

ਹਾਂਸ ਹੈ ਜਿੱਥੇ ਬੈਠ ਕੇ ਵਾਰਿਸ ਸ਼ਾਹ ਨੇ ਹੀਰ ਲਿਖੀ ਸੀ।

ਵੰਡ ਪਿੱਛੋਂ ਅਸੀਂ ਸਰਦਾਰ ਪਟੇਲ ਦੀਆਂ ਜੇਲ੍ਹਾਂ ਦੇ ਰਾਹ ਪੈ ਗਏ। ਬਾਹਰ ਕਿਸਾਨ ਆਗੂਆਂ ਨੇ ਪੂਰੀ ਸ਼ਿੱਦਤ ਨਾਲ ਚੁੱਕ ਰੱਖਿਆ ਸੀ ਦਰ-ਦਰ ਰੁਲ ਰਹੇ ਪਨਾਹਗੀਰਾਂ ਵਾਲਾ ਮਸਲਾ। ਜਵਾਹਰ ਲਾਲ ਦੇ ਜਲਸੇ ਵਿੱਚ ਸਾਥੀ ਇਹ ਮਿੱਥ ਕੇ ਗਏ ਸਨ ਕਿ ਅਸੀਂ ਸ਼ਰਨਾਰਥੀਆਂ ਦੇ ਦੁੱਖਾਂ ਦੀਆਂ ਪੂਣੀਆਂ ਜ਼ਰੂਰ ਕੱਤਣੀਆਂ ਹਨ। ਜਿਉਂ ਹੀ ਨਹਿਰੂ ਸਾਹਿਬ ਨੇ ਤਕਰੀਰ ਸ਼ੁਰੂ ਕੀਤੀ, ਕਾਮਰੇਡ ਸ਼ਿੰਗਾਰਾ ਸਿੰਘ ਨੇ ਕੱਛ ਵਿੱਚੋਂ ਲਾਲ ਝੰਡਾ ਕੱਢ ਕੇ ਹੱਥ ਵਿੱਚ ਫੜੇ ਸੋਟੇ ਉੱਤੇ ਲਾ ਲਿਆ ਅਤੇ ਅਜੇ 'ਇਹ ਆਜ਼ਾਦੀ ਝੂਠੀ ਹੈ' ਵਾਲਾ ਬੋਲ ਅਜੇ ਚੁੱਕਿਆ ਹੀ ਸੀ ਕਿ ਉਹ ਕੋਲ ਖਲੋਤੇ ਠਾਣੇਦਾਰ ਨੇ ਪਿਸਤੌਲ ਕੱਢ ਕੇ ਗੋਲੀ ਸ਼ਿੰਗਾਰਾ ਸਿੰਘ ਦੀ ਛਾਤੀ ਦੇ ਆਰ ਪਾਰ ਲੰਘਾ ਦਿੱਤੀ। ਉਹ ਸੂਰਮਾ ਓਥੇ ਹੀ ਢੇਰੀ ਹੋ ਗਿਆ ਅਤੇ ਜਲਸੇ ਵਿੱਚ ਇੱਕ ਨੁਕਰੇ ਏਨੀ ਭਗਦੜ ਮਚ ਗਈ ਕਿ ਸੰਭਾਲਣੀ ਔਖੀ ਹੋ ਗਈ। ਜਵਾਹਰ ਲਾਲ ਨੂੰ ਪੂਰੀ ਸਮਝ ਤਾਂ ਨਾ ਪਈ ਕਿ ਕੀ ਹੋਇਆ ਹੈ, ਪਰ ਉਸ ਵੀ ਖਿਝ ਕੇ ਲਾਊਡ ਸਪੀਕਰ ਤੋਂ ਆਖ ਦਿੱਤਾ ,"ਬਾਹਰ ਕਰ ਦੋ ਇਨ ਸ਼ਰਾਬਤਬਾਜ਼ੋ ਕੋ।"

ਬਹੁਤੇ ਕਾਮਰੇਡ ਇਸ ਹਫੜਾ-ਦਫੜੀ ਵਿਚ ਭੱਜ ਨਿਕਲੇ, ਪਰ ਸ਼ਰਨਾਰਥੀਆਂ ਦੇ ਦੁਖੜਿਆਂ ਦੀ ਅਵਾਜ਼ ਚਹੁੰ ਕੂੰਟੀ ਪੁਚਾਉਣ ਦਾ ਮਕਸਦ ਕਾਮਰੇਡ ਸ਼ਿੰਗਾਰਾ ਸਿੰਘ ਆਪਣੀ ਜਾਨ ਵਾਰ ਕੇ ਪੂਰਾ ਕਰ ਗਿਆ।

ਵੰਡ ਪਿੱਛੋਂ ਹਸਨੇ ਵਾਲਿਆਂ ਦਾ ਪਰਵਾਰ ਫ਼ਿਰੋਜ਼ਪੁਰ ਵਾਲੀ ਉਸ ਭੰਗਾਲੀ ਕੋਲ ਦੇ ਇਕ ਪਿੰਡ ਰੱਤਾ ਖੇੜਾ ਵਿੱਚ ਆਣ ਵੱਸਿਆ ਜਿਸ ਦਾ ਕਾਮਰੇਡ ਸੁਰਜੀਤ ਸਿੰਘ ਪਿੱਛੋਂ ਜਾ ਫ਼ਿਰੋਜ਼ਪੁਰ ਜ਼ਿਲ੍ਹੇ ਦੀ ਕਮਿਊਨਿਸਟ ਪਾਰਟੀ ਦਾ ਸਕੱਤਰ ਬਣ ਗਿਆ ਅਤੇ ਸਾਡੇ ਚੰਗੇ ਭਾਗਾਂ ਨੂੰ ਇਹ ਸਤਰਾਂ ਲਿਖਣ ਤਕ ਹੁਣ ਵੀ ਸਾਡੇ ਕੋਲ ਹੈ।

ਸ਼ਿੰਗਾਰਾ ਸਿੰਘ ਦੀ ਸ਼ਹੀਦੀ ਪਿੱਛੋਂ ਕਾਮਰੇਡ ਤਾਰਾ ਸਿੰਘ ਡੋਲਿਆ ਨਹੀਂ, ਹੋਰ ਵੀ ਜੰਗਜੂ ਹੋ ਗਿਆ। ਅਤੇ ਜਦੋਂ 1964 ਵਿੱਚ ਵਖ ਕਮਿਊਨਿਸਟ ਪਾਰਟੀ ਬਣੀ, ਉਸ ਵਿੱਚ ਚਲਾ ਗਿਆ, ਇਹ ਸਮਝ ਕੇ ਕਿ ਮਾਰਕਸੀ ਪਾਰਟੀ ਵਧੇਰੇ ਇਨਕਲਾਬੀ ਹੈ। ਹਰਨਾਮ ਪਾਰਟੀ ਸਰਗਰਮੀਆਂ ਤਾਂ ਕਦੇ ਨਾ ਬਣਿਆ, ਪਰ ਰਿਹਾ ਸਾਰੀ ਉਮਰ ਸਾਡੇ ਨਾਲ ਹੀ।

ਅੱਜ ਨਾ ਤਾਰਾ ਸਿੰਘ ਰਿਹਾ ਹੈ, ਨਾ ਹਰਨਾਮ ਸਿੰਘ, ਨਾ ਉਸ ਦੀ ਸੁਨੱਖੀ ਨਾਰ ਜੰਗੀ। ਹੁਣ ਤਾਂ ਯਾਦਾਂ ਹੀ ਰਹਿ ਗਈਆਂ ਹਨ ਸੰਘਰਸ਼ਾਂ-ਸੰਗਰਾਮਾਂ ਸ਼ਹੀਦੀਆਂ ਵਾਲੇ ਪਰਵਾਰ ਦੀਆਂ ਜਿਹੜਾ ਹਰ ਔਖ ਸੌਖ ਵੇਲੇ ਸਾਡੇ ਨਾਲ ਨਿਭਿਆ।

# ਬਾਤਾਂ ਇੱਕ ਲੰਮੇ ਸੰਗਰਾਮੀਆ ਜੀਵਨ ਦੇ ਪਹਿਲੇ ਦਿਨਾਂ ਦੀਆਂ

ਭਗਤ ਸਿੰਘ ਬਿਲਗਾ ਉਹਨਾਂ ਦਸ ਬੰਦਿਆਂ ਵਿੱਚੋਂ ਹੈ ਜਿਹੜੇ ਅੰਗਰੇਜ਼ ਵਿਰੋਧੀ ਲਹਿਰ ਵਿਚ ਵੱਖ-ਵੱਖ ਪ੍ਰਾਂਤਾਂ ਤੋਂ ਤੇ ਵੱਖੋ-ਵੱਖ ਝੰਡਿਆਂ ਹੇਠ ਸਰਗਰਮ ਰਹੇ ਅਤੇ ਇੱਕ ਪੂਰੀ ਸਦੀ ਦੀ ਉਮਰ ਤਕ ਪਹੁੰਚ ਕੇ ਆਪੋ ਆਪਣੇ ਖੇਤਰਾਂ ਵਿੱਚ ਯੋਗਦਾਨ ਪਾ ਰਹੇ ਹਨ।

ਪਰ ਕਾਮਰੇਡ ਬਿਲਗਾ ਦੀ ਵਿਲੱਖਣਤਾ ਇਸ ਗਲ ਵਿੱਚ ਹੈ ਕਿ ਇਨ੍ਹਾਂ ਦਸਾਂ ਵਿੱਚ ਉਮਰ ਭਰ ਲਾਲ ਝੰਡੇ ਨਾਲ ਜੁੜੇ ਰਹਿਣ ਵਾਲੇ ਉਹ ਇੱਕੋ ਇੱਕ ਹਨ। ਉਨ੍ਹਾਂ ਨਾਲ ਨਿਜੀ ਨੇੜਤਾ ਦਾ ਮੁੱਢ ਤਾਂ 1942 ਵਿੱਚ ਹੀ ਬੱਝ ਗਿਆ, ਪਰ ਹੁਣ ਬਿਲਗਾ ਜੀ ਦੇ ਮੁੱਢਲੇ ਦਿਨਾਂ ਦਾ ਵਿਸਥਾਰ ਜਾਨਣ ਲਈ ਉਨ੍ਹਾਂ ਨਾਲ ਦੋ ਲੰਮੀਆਂ ਮੁਲਾਕਾਤਾ ਕੀਤੀਆਂ। ਹੱਥਲਾ ਲੇਖ ਉਨ੍ਹਾਂ ਸੱਜਰੀਆਂ ਮੁਲਾਕਾਤਾਂ ਤੇ ਅਧਾਰਤ ਹੈ ਤੇ ਇਸ ਲੰਮੇ ਸੰਗਰਾਮੀਆ ਜੀਵਨ ਦੇ ਅਸਲੋਂ ਪਹਿਲੇ ਦਿਨਾਂ ਦੇ ਪਤਰਿਆਂ ਦੀ ਨਿਸ਼ਾਨਦਿਹੀ ਦਾ ਉਪਰਾਲਾ ਹੈ।

ਕਾਰਨ ਭਾਂਵੇਂ ਸਿਆਸੀ ਸੋਝੀ ਆਉਣ ਦੇ ਅਸਲੋਂ ਪਹਿਲੇ ਸਾਲਾਂ ਵਿੱਚ ਸੰਤ ਬਾਬਾ ਵਿਸਾਖਾ ਸਿੰਘ ਜੀ ਤੇ ਵੇਂਈਂਪੁਈਂ ਵਾਲੇ ਬਾਬਾ ਸ਼ੇਰ ਸਿੰਘ ਹੁਰਾਂ ਦਾ ਦਾ ਮੇਰੇ ਉੱਤੇ ਪਿਆ ਪਰਭਾਵ ਹੋਵੇ ( ਦੂਜੇ ਕਿਸੇ ਲਈ ਤਾਂ ਹੈਡਮਾਸਟਰ ਮਹਿਤਾਬ ਸਿੰਘ ਦੇ ਘਰ ਦੀਆਂ ਦਲੀਜਾਂ ਲੰਘ ਸਕਣਾ ਸੰਭਵ ਹੀ ਨਹੀਂ ਸੀ) , ਉਮਰ ਭਰ ਦਾ ਸੀ.ਪੀ.ਆਂਈ. ਵਾਲਾ ਹੋਣ ਦੇ ਬਾਵਜੂਦ ਮੇਰੇ ਵਿੱਚ ਕਿਰਤੀ ਪਾਰਟੀ ਵਾਲਿਆਂ ਸਬੰਧੀ ਕਦੇ ਕੋਈ ਮਾੜੀ ਭਾਵਨਾ ਪੈਦਾ ਨਾ ਹੋਈ। ਸਗੋਂ ਅਸਲੀਅਤ ਤਾਂ ਇਹ ਹੈ ਕਿ ਜਿਹੜੇ ਭਾਈ ਸੋਹਣ ਸਿੰਘ ਨੌਰੰਗਾਬਾਦੀ ਨੇ ਮੈਨੂੰ ਦਰਸ਼ਨੀ ਡਿਉਢੀ ਨਾਲ ਪਿਛਲੇ ਪਾਸਿਓਂ ਲਗਦੇ ਉੱਚੇ ਚੁਬਾਰੇ ਦੀਆਂ ਪੌੜੀਆਂ ਦਾ ਰਾਹ ਦੱਸਿਆ , ਉਹ ਹੈ ਈ ਕਿਰਤੀਆਂ ਦਾ ਬੰਦਾ ਸੀ। ਉਸ ਚੁਬਾਰੇ ਦੇ ਬਾਹਰਵਾਰ ਫੱਟਾ ਤਾਂ ਕਾਂਗਰਸ ਸੋਸ਼ਲਿਸਟ ਪਾਰਟੀ ਦਾ ਲੱਗਾ ਹੋਇਆ ਸੀ , ਤੇ ਵੇਲੇ ਦੇ ਸੋਸ਼ਲਿਸਟ ਲੀਡਰ ਮੁਣਸ਼ੀ ਅਹਿਮਦ ਦੀਨ ਦਾ ਉਸ ਵਿੱਚ ਆਉਣ ਜਾਣ ਵੀ ਸੀ, ਪਰ ਅਸਲ ਵਿਚ ਇਹ ਚੁਬਾਰਾ ਖੁਲ੍ਹਾ ਕੰਮ ਕਰਨ ਵਾਲੇ ਕਿਰਤੀ ਕਾਰਕੁੰਨਾਂ ਦਾ ਅੱਡਾ ਹੀ ਸੀ।

ਇਸ ਚੁਬਾਰੇ ਉੱਤੇ ਆਪਣੀ ਪਹਿਲੀ ਫ਼ੇਰੀ ਮੈਨੂੰ ਅਜੇ ਕਲ੍ਹ ਵਾਂਗ ਯਾਦ ਹੈ: ਸਾਹਮਣਲੀ ਕੰਧ ਉੱਤੇ ਦੋ ਤਸਵੀਰਾਂ ਲਗੀਆਂ ਹੋਈਆਂ ਸਨ; ਖੱਬੇ ਹੱਥ ਹਥਕੜੀਆਂ ਬੇੜੀਆਂ ਵਿੱਚ ਨੂੜੇ ਖਲੋਤੇ ਬਾਬਾ ਗੁਰਮੁਖ ਸਿੰਘ ਦੀ ਤੇ ਸੱਜੇ ਹੱਥ ਫ਼ੌਜੀਆਂ ਵਾਂਗ ਪੈਂਟ ਕੋਟ ਵਿੱਚ ਸਜੇ ਤੇਜਾ ਸਿੰਘ ਸੁਤੰਤਰ ਦੀ। ਬਾਬਾ ਗੁਰਮੁਖ ਸਿੰਘ ਦੀ ਖਿਲਰੀ-ਪੁਲਰੀ ਦਾੜ੍ਹੀ, ਸਾਦ ਮੁਰਾਦੀ ਪਗ ਅਤੇ ਤੇਜਾ ਸਿੰਘ ਸੁਤੰਤਰ ਦੇ ਚੌੜੇ ਮੱਥੇ ਹੇਠਲੀਆਂ ਮੋਟੀਆਂ ਮੋਟੀਆਂ ਮੋਤੀਆਂ ਵਰਗੀਆਂ ਅੱਖਾਂ ਅੱਜ ਵੀ ਉਵੇਂ ਹੀ ਮਨ ਦੀ ਸਲੇਟ ਉੱਤੇ ਉੱਕਰੀਆਂ ਹੋਈਆਂ ਹਨ, ਜਿਵੇਂ ਸੱਤਰ ਸਾਲ ਪਹਿਲਾਂ ਦੇ ਉਹਨਾਂ ਦੇ ਪਹਿਲੇ ਦਰਸ਼ਨਾਂ ਵੇਲੇ ਦਿਸੀਆਂ ਸਨ। ਕਿਰਤੀਆਂ ਦੇ ਪਰਭਾਵ ਹੇਠ

ਤਾਂ 1935 ਵਿੱਚ ਅੱਠਵੀਂ ਜਮਾਤੇ ਪੜ੍ਹਦਾ ਹੀ ਆ ਗਿਆ, ਪਰ ਕਿਸੇ ਕਿਰਤੀ ਆਗੂ ਦੀ ਪਹਿਲੀ ਲਿਖਤ ਕੋਈ ਸਾਲ ਸਵਾ ਸਾਲ ਪਿੱਛੋਂ ਹੱਥ ਆਈ । ਤੇ ਉਹ ਸੀ ਭਗਤ ਸਿੰਘ ਬਿਲਗਾ ਦਾ ਕਿਤਾਬਚਾ "ਸੋਸ਼ਲਿਜ਼ਮ ਕੀ ਹੈ ?" ਗਾਂਧੀ ਜੀ ਦੀ ਜੀਵਨੀ " ਸਤਿਯ ਦੀ ਪਰਾਪਤੀ ਦੇ ਯਤਨ" ਤਾਂ ਪ੍ਰਿੰਸੀਪਲ ( ਉਦੋਂ ਪ੍ਰੋਫੈਸਰ ) ਨਰਿੰਜਣ ਸਿੰਘ ਦੀ ਉਲਥਾਈ ਸੱਤਵੀਂ ਵਿੱਚ ਹੀ ਮਿਲ ਗਈ ਸੀ ਪਰ ਕਮਿਊਨਿਸਟ ਸੋਚ ਨੂੰ ਪਰਣਾਈ ਕਿਸੇ ਲਿਖਤ ਨਾਲ ਇਹ ਮੇਰੀ ਅਸਲੋਂ ਪਹਿਲੀ ਪਛਾਣ ਸੀ।ਅਤੇ ਇਹ ਗਲ 1936 ਦੀ ਹੈ। ਸਮੇਂ ਦੀ ਧੂੜ ਹੇਠ ਇਸ ਬਾਰੇ ਹੋਰ ਸਭ ਤਾਂ ਦਬ ਗਿਆ ਹੈ , ਪਰ ਹੁਣ ਵੀ ਚੇਤੇ ਹੈ ਕਿ ਬਿਲਗਾ ਜੀ ਦੀ ਲੇਖਣੀ ਹਰ ਕਿਸੇ ਦੀ ਸਮਝ ਆਉਣ ਵਾਲੀ ਸੀ। ਕਿਸੇ ਮਾਸਕੋ ਹੋ ਕੇ ਮੁੜੇ ਇਨਕਲਾਬੀ ਵੱਲੋਂ ਲਿਖੀ ਹੋ ਕਾਰਨ ਜਿਸ ਕਿਸੇ ਦੇ ਹੱਥ ਆਉਂਦੀ , ਉਹ ਆਪ ਵੀ ਪੜ੍ਹਦਾ ਤੇ ਅੱਗੇ ਵੀ ਤੋਰਦਾ।ਬਿਲਗਾ ਜੀ ਨੇ ਲਿਖਿਆ ਤਾਂ ਸੀ ਇਸਨੂੰ ਆਪਣੀ ਜੂਹ-ਬੰਦੀ ਦੌਰਾਨ, ਪਰ ਇਵੇਂ ਇਸ ਕਿਤਾਬਚੇ ਨੇ ਉਸ ਜੂਹ ਦੀਆਂ ਹੱਦਾਂ ਤਾਂ ਆਪੇ ਆਪ ਤਾਰ ਤਾਰ ਕਰ ਦਿੱਤੀਆਂ।

ਬਿਲਗਾ ਜੀ ਦੇ ਨੇੜਿਓਂ ਦਰਸ਼ਨ 1942 ਵਿੱਚ ਲੇਡੀ ਫ਼ਜ਼ਲ ਹੁਸੈਨ ਬਿਲਡਿੰਗ ਵਾਲੇ ਦਫ਼ਤਰ ਵਿੱਚ ਹੋਏ, ਜਿਸ ਵਿੱਚ ਕੈਂਬਲਪੁਰ ( ਅੱਟਕ ਜੇਲ੍ਹ) ਤੇ ਗੁਜਰਾਤ ਤੋਂ ਰਿਹਾਈ ਉਪਰੰਤ ਵੇਲੇ ਦੇ ਸੱਤ ਵੱਡੇ ਲੀਡਰ ਮਿਲ ਬੈਠੇ ਸਨ। ਇਹ ਉਹੋ ਸੱਤ ਸਨ ਜਿਨ੍ਹਾਂ ਨੂੰ ਪੰਜਾਬ ਦੀ ਕਮਿਊਨਿਸਟ ਲਹਿਰ ਦੀਆਂ ਦੋ ਧਾਰਾਵਾਂ - ਕਮਿਊਨਿਸਟ ਪਾਰਟੀ ਤੇ ਕਿਰਤੀ ਪਾਰਟੀ- ਦੇ ਦਿਓਲੀ ਕੈਂਪ ਜੇਲ੍ਹ ਵਿੱਚ ਰਲੇਵੇਂ ਪਿੱਛੋਂ ਬੰਬਈ ਤੋਂ ਕੁਲ ਹਿੰਦ ਲੀਡਰਸ਼ਿਪ ਨੇ ਪੰਜਾਬ ਦੀ ਪੀ.ਓ.ਸੀ ( ਪ੍ਰੋਫੈਸ਼ਨਲ ਆਰਗੇਨਾਈਜ਼ਿੰਗ ਕਮੇਟੀ ) ਵਜੋਂ ਸਥਾਪਤ ਕੀਤਾ ਸੀ।ਇਨ੍ਹਾਂ ਵਿੱਚ ਇੱਕ ਧਿਰ ਵੱਲੋਂ ਸਨ ਜੋਸ਼, ਮਾਨ, ਮਨਸੂਰ ਤੇ ਕੁਰਬਾਨ ਅਤੇ ਦੂਜੀ ਵੱਲੋਂ ਸੁਤੰਤਰ , ਛੀਨਾ ਤੇ ਬਿਲਗਾ। ਕਾਮਰੇਡ ਹੁੰਦਲ ਵੀ ਅੱਟਕ ਤੋਂ ਰਿਹਾ ਹੋਣ ਵਾਲਿਆਂ ਵਿੱਚੋਂ ਸੀ, ਪਰ ਕੇਂਦਰੀ ਕਮੇਟੀ ਵਿਚ ਲਏ ਜਾਣ ਕਾਰਨ ਪਹਿਲਾਂ ਪਹਿਲ ਉਹ ਬੰਬਈ ਤੋਂ ਹੀ ਆਪਣੀ ਜ਼ਿੰਮੇਵਾਰੀ ਨਿਭਾਉਂਦਾ ਰਿਹਾ।

ਕਾਮਰੇਡ ਬਿਲਗਾ ਆਪਣੀ ਚੜ੍ਹਦੀ ਜਵਾਨੀ ਵਿੱਚ ਹੀ ਲਾਤੀਨੀ ਅਮਰੀਕਾ ਦੇ ਦੇਸ ਅਰਜਨਟੀਨਾ ਪਹੁੰਚ ਗਿਆ ਸੀ, 1927 ਵਾਲੇ ਸਾਲ। ਜਦੋਂ ਕਾਮਰੇਡ ਤੇਜਾ ਸਿੰਘ ਸੁਤੰਤਰ ਤੁਰਕੀ ਦੀ ਫ਼ੌਜੀ ਅਕਾਦਮੀ ਤੋਂ ਸਿਖਲਾਈ ਪ੍ਰਾਪਤ ਕਰਕੇ 1928 ਵਿਚ ਗਦਰ ਲਹਿਰ ਨਾਲ ਜੁੜੇ ਰਹੇ ਇਨਕਲਾਬੀਆਂ ਦੀਆਂ ਤੰਦਾਂ ਮੁੜ ਜੋੜਨ ਨਿਕਲਿਆ , ਉਸਨੂੰ ਸਭ ਤੋਂ ਵਧ ਪ੍ਰਾਪਤੀ ਅਰਜਨਟੀਨਾ ਪਹੁੰਚ ਕੇ ਹੀ ਹੋਈ ਜਿਸ ਤੋਂ ਇਕ ਜਾਂ ਦੋ ਨਹੀਂ, ਸਗੋਂ ਪੂਰੇ ਅੱਸੀ ਨੌਜਵਾਨਾਂ ਨੇ ਪਰਦੇਸੀ ਕਮਾਈਆਂ ਵਿੱਚੇ ਛੱਡਕੇ ਇਨਕਲਾਬ ਦੇ ਮੱਕੇ ਮਾਸਕੋ ਵਲ ਮੂੰਹ ਕਰ ਲਿਆ ਸੀ।

ਬਿਲਗਾ ਜੀ ਨੂੰ ਰੂਸ ਜਾਣ ਦੀ ਪਰੇਰਨਾ ਰਾਏਪੁਰ ਡੱਬਾ ਦੇ ਪੁਰਾਣੇ ਇਨਕਲਾਬੀ ਬਾਬਾ ਰਤਨ ਸਿੰਘ ਨੇ ਦਿਤੀ, ਜਿਹੜਾ ਜਲਾਵਤਨੀ ਦੇ ਲੰਮੇ ਸਾਲਾਂ ਵਿਚ ਯੋਰਪ ਦੇ ਵੱਖੋ-ਵੱਖ ਦੇਸਾਂ ਵਿਚ ਕੰਮ ਕਰਦਾ ਰਿਹਾ। ਉਸਨੂੰ ਜੇ ਗਦਰੀਆਂ ਦੀ ਕਮਿਊਨਿਸਟਾਂ ਨਾਲ ਕਰੰਘੜੀ ਪੁਆਉਣ ਵਾਲਾ ਸਿਰੜੀ ਯੋਧਾ ਕਿਹਾ ਜਾਏ ਤਾਂ ਇਹ ਕੋਈ ਅੱਤਕਥਨੀ ਨਹੀਂ ਹੋਵੇਗੀ। ਅਤੇ ਜਦੋਂ ਤੇਜਾ ਸਿੰਘ ਸੁਤੰਤਰ ਨੇ ਅਰਜਨਟੀਨਾ ਵਿੱਚ ਪੁਰਾਣੇ ਗਦਰੀਆਂ ਨੂੰ ਮੁੜ ਜੱਥੇਬੰਦ

ਕੀਤਾ, ਤਿੰਨ ਕਿਸਮ ਦੇ ਮੈਂਬਰ ਲਏ ਗਏ। ਪਹਿਲੇ ਸਨ ਲਾਈਫ਼ ਮੈਂਬਰ, ਜਿਹੜੇ ਜਿੱਥੇ ਪਾਰਟੀ ਕਹਿ ਦੇਵੇ ਓਥੇ ਹੀ ਪਹੁੰਚਦੇ, ਹੋਰ ਸਭ ਕੁਝ ਛੱਡ ਛੁਡਾ ਕੇ। ਦੂਜੇ ਸਨ ਪਾਰਟੀ ਦੀ ਮਾਲੀ ਮਦਦ ਕਰਨ ਵਾਲੇ , ਤੇ ਤੀਜੇ ਫ਼ਾਰਮ ਭਰਕੇ ਬਾਕਾਇਦਾ ਚੰਦਾ ਦੇਣ ਵਾਲੇ। ਬਿਲਗਾ ਜੀ ਲਾਈਫ਼ ਮੈਂਬਰਾਂ ਵਾਲੀ ਪਹਿਲੀ ਪਾਲ ਵਿੱਚ ਸਨ।

ਕਾ. ਸੁਤੰਤਰ ਨੂੰ ਭਾਰਤ ਦੀ ਆਜ਼ਾਦੀ ਦੀ ਵੱਡੀ ਖਿੱਚ ਸੀ ਤੇ ਉਸਨੇ ਤੁਰਕੀ ਦੀ ਫ਼ੌਜੀ ਪੜ੍ਹਾਈ ਨੂੰ ਇਸਦੇ ਲੇਖੇ ਲਾਣ ਵਲ ਹੀ ਮੂੰਹ ਕੀਤਾ । ਬਿਲਗਾ ਜੀ ਦਸਦੇ ਹਨ ਕਿ ਉਹ ਗੁਰੀਲਾ ਟਰੇਨਿੰਗ ਉੱਤੇ ਜ਼ੋਰ ਦੇਂਦਾ ਅਤੇ ਉਸਨੇ ਪੁਲ ਉਡਾਉਣ , ਬਾਰੂਦ ਨਾਲ ਪਹਾੜੀ ਰਸਤੇ ਬਨਾਉਣ ਤੇ ਹਥਿਆਰ ਚਲਾਉਣ ਵਿਚ ਅਮਲੀ ਟਰੇਨਿੰਗ ਦੇ ਕੇ ਇਨਕਲਾਬੀ ਰੁਚੀ ਰੱਖਣ ਵਾਲੇ ਹੋਰਨਾਂ ਨੂੰ ਇਹਨਾਂ ਕੰਮਾਂ ਵਿੱਚ ਤਾਰ ਕੀਤਾ।

ਬਾਬਾ ਰਤਨ ਸਿੰਘ ਸਮੇਂ ਤਾਂ ਇਨਕਲਾਬੀ ਕੰਮ ਵਾਹਵਾ ਚਲਦਾ ਰਿਹਾ , ਪਰ ਬ੍ਰਿਟਿਸ਼ ਸੀ. ਆਈ. ਡੀ. ਕਿਉਂਕੇ ਹਰ ਵੇਲੇ ਤੇਜਾ ਸਿੰਘ ਪਿੱਛੇ ਲੱਗੀ ਰਹਿੰਦੀ ਸੀ, ਇੱਕ ਵਾਰੀ ਤਾਂ ਉਹ ਗ੍ਰਿਫ਼ਤਾਰੀ ਦੇ ਮੂੰਹੋਂ ਮਸਾਂ ਬਚਿਆ। ਗੁਰੀਲਾ ਪੜ੍ਹਾਈ ਦੀ ਲੜਾਈ ਦਾ ਸਾਰਾ ਕੋਰਸ ਵੀ, ਤੇ ਹੋਰ ਮਾਲ ਮਸਾਲਾ ਵੀ ਉਸਦੇ ਕੋਲ ਸੀ ਜਦੋਂ ਕੁਝ ਹੁਸ਼ਿਆਰ ਗ਼ਦਰੀਆਂ ਨੇ ਜਿਵੇਂ ਕਿਵੇਂ ਉਸਨੂੰ ਬਚਾ ਲਿਆ।

ਕਾ. ਬਿਲਗਾ ਦਾ ਕਹਿਣਾ ਹੈ ਕਿ ਉਹਨੀਂ ਦਿਨੀਂ ਕਾ. ਸੁਤੰਤਰ ਕਿਸਾਨ-ਇਨਕਲਾਬੀ ਹੀ ਸਨ , ਅਤੇ ਇਹ ਸੋਝੀ ਪਿੱਛੋਂ ਜਾ ਕੇ ਹੀ ਆਈ ਕਿ ਇਨਕਲਾਬ ਦਾ ਧੁਰਾ ਮਜ਼ਦੂਰ ਜਮਾਤ ਹੀ ਹੈ। ਤਦ ਵੀ ਕਾ. ਸੁਤੰਤਰ ਦੀ ਪਹਿਲੇ ਵੇਲਿਆਂ ਵਾਲੀ ਰੁਚੀ ਤਕੜਾ ਚਿਰ ਕਾਇਮ ਰਹੀ। ਹਾਂ, ਇਸ ਗਲ ਦਾ ਸਿਲਾ ਬਿਲਗਾ ਜੀ ਬਾਬਾ ਰਤਨ ਸਿੰਘ ਡੱਬਾ, ਸ਼ਹੀਦ ਭਗਤ ਸਿੰਘ ਦੇ ਚਾਚਾ ਜੀ ਸਰਦਾਰ ਅਜੀਤ ਸਿੰਘ ਤੇ ਤੇਜਾ ਸਿੰਘ ਸੁਤੰਤਰ ਨੂੰ ਹੀ ਦੇਂਦੇ ਹਨ ਕਿ ਪਰਦੇਸਾਂ ਵਿਚ ਰਹਿ ਰਹੇ ਭਾਰਤੀਆਂ ਨੂੰ ਆਜ਼ਾਦੀ ਤੇ ਇਨਕਲਾਬ ਦੀ ਲਗਨ ਉਨ੍ਹਾਂ ਤਿੰਨਾਂ ਨੇ ਹੀ ਲਾਈ॥ ਸ. ਅਜੀਤ ਸਿੰਘ ਦੀ ਵੱਡੀ ਦੇਣ ਉਹ ਇਹ ਦਸਦੇ ਹਨ ਕਿ ਉਸਦਾ ਬਰਾਜ਼ੀਲ ਸਰਕਾਰ ਵਿਚ ਵੀ ਵੱਡਾ ਰਸੂਖ਼ ਸੀ ਤੇ ਬਲੋਚਿਸਤਾਨ ਰਾਹੀਂ ਆਪਣੇ ਸਾਥੀਆਂ ਨੂੰ ਭਾਰਤ ਪੁਚਾਉਣ ਵਿਚ ਵੀ ਉਸਨੇ ਅਹਿਮ ਰੋਲ ਅਦਾ ਕੀਤਾ।

ਕਾ. ਬਿਲਗਾ ਦੇ ਦੱਸਣ ਮੁਤਾਬਕ ਮਾਸਕੋ ਵਿਚ ਭਾਰਤੀ ਮੂਲ ਦੇ ਲੋਕਾਂ ਨੂੰ ਪੜ੍ਹਾਉਣ ਵਾਲੇ ਅਧਿਆਪਕ ਗ਼ਦਰੀਆਂ ਬਾਰੇ ਇਹ ਰਾਏ ਰਖਦੇ ਸਨ ਕਿ ਉਹ ਭਾਰਤ ਆਜ਼ਾਦ ਕਰਾਉਣ ਲਈ ਤਾਂ ਸਿਰ ਤਲੀ ਉੱਤੇ ਰੱਖੀ ਬੈਠੇ ਸਨ , ਪਰ ਵਿਚਾਰਧਾਰਕ ਪੱਖੋਂ ਉਹਨਾਂ ਦੀ ਸੋਚ ਕਿਸਾਨੀ ਵਾਲੀ ਸੀ ਤੇ ਸਮਝ ਯਰਕਾਊਆਂ (ਟੈਰਰਿਸਟਾਂ) ਵਾਲੀ।ਤੇਜਾ ਸਿੰਘ ਸੁਤੰਤਰ ਨਾਲ ਇਹ ਬੰਦੇ ਪਹਿਲਾਂ ਤੋਂ ਜੁੜੇ ਹੋਏ ਸਨ ਅਤੇ ਉਸਦੇ ਏਨੇ ਭਗਤ ਸਨ ਕਿ ਉਸਦੀ ਰਤਾ ਵੀ ਨੁਕਤਾਚੀਨੀ ਬਰਦਾਸ਼ਤ ਨਹੀਂ ਸਨ ਕਰਦੇ।

ਆਪਣੇ ਸੋਵੀਅਤ ਵਾਸ ਵਾਲੇ ਸਮੇਂ ਦਾ ਜ਼ਿਕਰ ਕਰਦਿਆਂ ਬਿਲਗਾ ਜੀ ਦਸਦੇ ਹਨ ਕਿ ਹਿੰਦੁਸਤਾਨ ਤੇ ਹਿੰਦ-ਚੀਨ ( ਹੁਣ ਵੀਅਤਨਾਮ ) ਦੇ ਲੋਕਾਂ ਨੂੰ ਮਾਰਕਸੀ ਵਿਦਿਆ ਦੇਣ ਦੇ ਦੋ ਸਕੂਲ ਸਨ। ਇੱਕ ਸੀ 'ਮਿਹਨਤਕਸ਼ਾਂ ਦਾ ਲੇਨਿਨ ਸਕੂਲ' ( ਲੇਨਿਨ ਸਕੂਲ ਔਵ ਟੌਇਲਰਜ਼) ਤੇ ਦੂਜਾ ਸੀ 'ਪੂਰਬ ਦੇ ਕਾਮਿਆਂ ਦਾ ਵਿਸ਼ਵਵਿਦਿਆਲਾ' ( ਯੂਨੀਵਰਸਿਟੀ

ਔਵ ਟੌਇਲਰਜ਼ ਔਵ ਦ ਈਸਟ) । ਬਾਬਾ ਪ੍ਰਿਥਵੀ ਸਿੰਘ ਆਜ਼ਾਦ ਪਹਿਲੀ ਸੰਸਥਾ ਦੇ ਵਿਦਿਆਰਥੀਆਂ ਵਿੱਚੋਂ ਸੀ , ਪਰ ਉਸਤੋਂ ਪਿੱਛੋਂ ਮਾਸਕੋ ਪਹੁੰਚਣ ਵਾਲੇ ਅਕਸਰ ਦੂਜੀ ਸੰਸਥਾ ਦੇ ਹੀ ਵਿਦਿਆਰਥੀ ਬਣੇ। ਕਾ. ਦਿਆਕੋਵ ( ਜਿਸਨੂੰ ਮਿਲਣ-ਜਾਨਣ ਦਾ ਸੁਭਾਗ ਇਨ੍ਹਾਂ ਸਤਰਾਂ ਦੇ ਲੇਖਕ ਨੂੰ ਵੀ 1958 ਦੀ ਆਪਣੀ ਪਹਿਲੀ ਸੋਵੀਅਤ ਫੇਰੀ ਵੇਲੇ ਮਿਲਿਆ) ਤੇ ਕਾ. ਸਮਿਰਨੋਵ ਇਹਨਾਂ ਦੇ ਮਸ਼ਹੂਰ ਉਸਤਾਦ ਸਨ । ਪਿੱਛੋਂ ਜਾਕੇ ਕਾ. ਬਾਲਬੂਸ਼ੇਵਿਚ 'ਓਰੀਐਂਟਲ ਟੌਇਰਜ਼' ਸੰਸਥਾ ਦਾ ਮੋਹਰੀ ਬਣਿਆ। ਉਨ੍ਹੀਂ ਦਿਨੀਂ ਦਿਆਕੋਵ ਉੱਚਾ ਲੰਮਾ ਜਵਾਨ ਹੁੰਦਾ ਸੀ ਤੇ ਮਾਰਕਸਵਾਦ-ਲੇਨਿਨਵਾਦ ਦੀ ਪੜ੍ਹਾਈ ਸਿੱਧੀ ਠੇਠ ਤੇ ਸਰਲ ਪੰਜਾਬੀ ਵਿੱਚ ਕਰਾਉਂਦਾ ਸੀ । ਉਸਦਾ ਰਚ-ਮਿਚ ਜਾਣ ਵਾਲਾ ਸੁਭਾਅ ਤੇ ਤੇ ਉਸਦੀ ਵਿਦਵਤਾ ਦੀਆਂ ਗੱਲਾਂ ਬਿਲਗਾ ਜੀ ਤੋਂ ਇਲਾਵਾ ਹੋਰਨਾਂ 'ਮਾਸਕੋ ਹੋ ਕੇ ਮੁੜਿਆਂ' ਤੋਂ ਵੀ ਸੁਣਨ ਵਿੱਚ ਮਿਲਦੀਆਂ ਸਨ। ਸਮਿਰਨੋਵ ਬਾਬਤ ਬਿਲਗਾ ਜੀ ਦਸਦੇ ਹਨ ਕਿ ਜਦੋਂ ਉਸਨੇ ਮਨੁੱਖ ਦੇ ਵਿਕਾਸ ਬਾਰੇ ਪੜ੍ਹਾਉਂਦਿਆਂ ਇਹ ਆਖਿਆ ਕਿ " ਤੁਹਾਡੇ ਬਾਬੇ-ਦਾਦੇ ਬਾਂਦਰ ਦੀ ਔਲਾਦ ਸਨ " ਤਾਂ ਕਈ ਪਾੜ੍ਹੇ ਪਹਿਲਾਂ-ਪਹਿਲ ਬਹੁਤ ਔਖੇ ਹੋਏ।

ਕਾ. ਬਿਲਗਾ 1932 ਵਿੱਚ ਮਾਸਕੋ ਪਹੁੰਚੇ ਸਨ ਤੇ 1934 ਵਿੱਚ ਹੀ ਉਨ੍ਹਾਂ ਨੂੰ ਭਾਰਤ ਵਾਪਸ ਭੇਜਣ ਦਾ ਫੈਸਲਾ ਹੋ ਗਿਆ। ਮੁੜੇ ਉਹ ਬਰਲਿਨ ਰਾਹੀਂ ਉਨ੍ਹੀਂ ਦਿਨੀਂ ਜਿਨ੍ਹੀਂ ਦਿਨੀਂ ਹਿਟਲਰ ਜਰਮਨੀ ਦਾ ਡਿਕਟੇਟਰ ਬਣ ਚੁੱਕਾ ਸੀ। ਸਫ਼ਰ ਦੌਰਾਨ ਉਹ ਇੱਕ ਮਾਲ ਢੋਣ ਵਾਲੇ ਜਹਾਜ਼ ਦੇ ਤਹਿਖ਼ਾਨੇ ਵਿੱਚ ਵੜੇ ਰਹੇ ਪਰ ਸਪੇਨੀ ਬਣ ਕੇ। ਕਿਉਂਕੇ ਸ਼ਕਲ ਵੀ ਸਪੇਨੀਆਂ ਨਾਲ ਮਿਲਦੀ ਸੀ ਤੇ ਲਾਤੀਨੀ ਅਮਰੀਕਾ ਵਿੱਚ ਰਹਿ ਚੁੱਕੇ ਹੋਣ ਕਾਰਨ ਸਪੇਨੀ ਜ਼ਬਾਨ ਵੀ ਵਾਹਵਾ ਆਉਂਦੀ ਸੀ। ਮਾਸਕੋ ਵਿੱਚ ਉਹਨਾਂ ਦੇ ਨਾਂਅ ਵੀ ਸਪੇਨੀਆਂ ਵਾਲੇ ਰੱਖੇ ਗਏ ਸਨ ਤੇ ਹਿਦਾਇਤ ਵੀ ਦਿੱਤੀ ਗਈ ਸੀ ਕਿ ਉਹ ਆਪਣੇ ਹਿੰਦੁਸਤਾਨੀ ਹੋਣ ਦਾ ਪਤਾ ਨਾ ਲੱਗਣ ਦੇਣ ਤੇ ਹਰ ਕਿਸੇ ਨੂੰ ਇਹੋ ਦੱਸਣ ਕਿ ਉਹ ਸਪੇਨ ਦੇ ਬਾਸ਼ਿੰਦੇ ਹਨ।

ਅੰਗਰੇਜ਼ਾਂ ਦਾ ਖ਼ੁਫ਼ੀਆ ਤੰਤਰ ਬੜਾ ਤਕੜਾ ਸੀ। ਉਹ ਹਰ ਉਸ ਪੰਜਾਬੀ ਪਿੱਛੇ ਲੱਗ ਜਾਂਦੇ ਜਿਹੜਾ ਕਿਸੇ ਬਾਹਰਲੇ ਦੇਸ ਤੋਂ ਹੋ ਕੇ ਆਉਂਦਾ ਸੀ ਅਤੇ ਕਈ ਵਾਰ ਤਾਂ ਉਹਨਾਂ ਨੂੰ ਹਫ਼ਤੇ ਵਿੱਚ ਇੱਕ ਵਾਰ ਪੁਲਸ ਦੇ ਨੇੜਲੇ ਥਾਣੇ ਵਿੱਚ ਹਾਜ਼ਰੀ ਲੁਆਉਣੀ ਪੈਂਦੀ।

ਨਾਗਪੁਰ ਵਿੱਚ ਬੀਨਾ ਲਾਗੇ ਉਹਨੀਂ ਦਿਨੀਂ ਸੀ. ਆਈ. ਡੀ. ਦਾ ਸੈਂਟਰ ਸੀ ਤੇ ਨਾਗਪੁਰ ਨੇੜਿਓਂ ਹੀ ਕਾ. ਬਿਲਗਾ ਪੁਲੀਸ ਨੂੰ ਝਕਾਨੀ ਦੇ ਕੇ ਪੰਜਾਬ ਪਹੁੰਚੇ, ਸਿੱਧੇ ਬਾਬਾ ਕਰਮ ਸਿੰਘ ਚੀਮਾ ਕੋਲ। ਹਾਲਾਤ ਨੂੰ ਭਾਂਪਦੇ ਹੋਏ ਬਾਬੇ ਚੀਮੇ ਨੇ ਆਪਣੇ ਕੋਲ ਨਾ ਠਹਿਰਾਇਆ ਸਗੋਂ ਬਾਬਾ ਭਾਗ ਸਿੰਘ ਕੋਲ ਉਸਦੇ ਪਿੰਡ ਉੱਪਲ-ਭੂਪੇ ਭੇਜ ਦਿੱਤਾ। ਬਾਬਾ ਚੀਮਾ ਹੈ ਸੀ ਬੜਾ ਖੋਚਰੀ ਤੇ ਅਗਲੇ ਬੰਦੇ ਦਾ ਅੱਗਾ-ਪਿੱਛਾ ਚੰਗੀ ਤਰ੍ਹਾਂ ਜਾਂਚਦਾ-ਤੋਲਦਾ। ਆਪਣੇ ਇਲਾਕੇ ਵਿਚ, ਆਪਣੇ ਪਿੰਡਾਂ ਕੋਲ ਹੀ ਆ ਕੇ ਜਦੋਂ ਇਕ ਵਾਰ ਬਿਲਗਾ ਜੀ ਨੂੰ ਆਪਣੇ ਪਿੰਡ ਵਿੱਚੋਂ ਅੱਗੇ ਕਿਸੇ ਗੁਪਤ ਅੱਡੇ ਉੱਤੇ ਜਾਣਾ ਪਿਆ, ਸਿਤਮ ਜ਼ਰੀਫ਼ੀ ਇਹ ਹੋਈ ਕਿ ਰਸਤਾ ਘਰ ਦੇ ਐਨ ਪਿਛਵਾੜਿਓਂ ਲੰਘਦਾ ਸੀ ਤੇ ਕੰਧ ਤੋਂ ਪਾਰ ਬੈਠੀ ਸੀ ਉਹ ਮਾਂ ਜਿਹੜੀ ਪਰਦੇਸ ਗਏ ਪੁੱਤ ਦਾ ਮੂੰਹ ਵੇਖਣ ਲਈ ਤੜਪ ਰਹੀ ਸੀ। ਬਿਲਗਾ ਜੀ ਲਈ ਵੀ ਕੰਧੋਂ ਪਾਰ ਬੈਠੀ ਮਾਂ ਨੂੰ ਮਿਲੇ ਬਗੈਰ ਅੱਗੇ ਜਾਣਾ ਏਨਾ ਔਖਾ ਸੀ ਕਿ ਮਾਨੋ ਦੋਵੇਂ ਪੈਰ ਮਣ ਮਣ ਦੇ ਹੋ ਗਏ ਹੋਣ।

ਦੇਸ ਆ ਕੇ ਬਿਲਗੇ ਹੁਰਾਂ ਸਭ ਤੋਂ ਪਹਿਲਾਂ ਸੈਂਟਰਲ ਕਮੇਟੀ ਦੇ ਕਾ. ਮਿਰਾਜਕਰ ਕੋਲ ਹਾਜ਼ਰੀ ਲੁਆਈ ਤੇ ਉਸਨੇ ਅੱਗੋਂ ਤੋਰ ਦਿੱਤਾ ਕਲਕੱਤੇ , ਬੰਗਾਲ ਦੀ ਪਾਰਟੀ ਦੇ ਸਕੱਤਰ ਕਾ. ਅਬਦੁਲ ਹਲੀਮ ਕੋਲ। ਉੱਥੇ ਹੀ ਰੁੜਕੇ ਵਾਲੇ ਕਾ. ਪੂਰਨ ਸਿੰਘ ਨਾਲ ਮੇਲ ਹੋਇਆ ਜਿਹੜਾ ਪਿੱਛੋਂ ਜਾ ਕੇ ਲੰਮਾ ਸਮਾਂ ਲਾਹੌਰ ਪਾਰਟੀ ਕਮਿਊਨ ਵਿੱਚ ਲਾਂਗਰੀ ਦੀ ਸੇਵਾ ਨਿਭਾਂਉਂਦਾ ਰਿਹਾ।ਕਲਕੱਤੇ ਬਾਰੇ ਬਿਲਗਾ ਜੀ ਦਸਦੇ ਹਨ ਕਿ ਕਾ. ਗੇਂਦਾ ਸਿੰਘ ਦਹੁਦਰ ਹੁਰਾਂ ਵਾਲਾ ਅੱਡਾ ( ਢਾਬਾ) ਉਹਨੀਂ ਦਿਨੀਂ ਕਾ. ਨੰਦ ਸਿੰਘ ਚਲਾਉਂਦਾ ਸੀ। ਬੌਅ ਬਜ਼ਾਰ ਵਾਲੇ ਪਾਰਟੀ ਦਫ਼ਤਰ ਵਿੱਚ ਰੋਟੀ ਦਾ ਪਰਬੰਧ ਨਹੀਂ ਸੀ ਪਰ ਕਾ. ਨੰਦ ਸਿੰਘ ਨੇ ਆਖ ਰਖਿਆ ਸੀ ਕਿ ਜਿਸ ਕਾ. ਨੂੰ ਹੋਰਥੇ ਰੋਟੀ ਨਾ ਜੁੜੇ ਉਹ ਉਸਦੇ ਢਾਬੇ ਤੋਂ ਬਗੈਰ ਪੈਸਿਆਂ ਦੇ ਖਾ ਜਾਇਆ ਕਰੇ। ਕਲਕੱਤੇ ਵਾਲਿਆਂ ਬਿਲਗਾ ਜੀ ਦੀ ਰਵਾਨਗੀ ਕਰ ਦਿੱਤੀ ਕਾਨਪੁਰ ਦੀ।

ਕਾਨਪੁਰ ਜਿਸ ਸਾਥੀ ਕੋਲ ਪਹੁੰਚਣ ਦੀ ਤਾਕੀਦ ਸੀ , ਉਹ ਸੀ ਕਾ. ਅਜੈ ਘੋਸ਼, ਜਿਹੜਾ ਸਾਂਝੀ ਪਾਰਟੀ ਵੇਲੇ ਕੋਈ ਦਸ ਸਾਲ ਤੋਂ ਵੱਧ ਸਮਾਂ ( 1951-1962) , ਆਪਣੀ ਮੌਤ ਤੀਕ ਸਾਰੇ ਦੇਸ ਦੀ ਪਾਰਟੀ ਦਾ ਜਨਰਲ ਸਕੱਤਰ ਰਿਹਾ।ਅਜੈ ਘੋਸ਼ ਇਕ ਬਰਫ਼ ਦੇ ਕਾਰਖਾਨੇ ਕੋਲ ਬਣੇ ਚੁਬਾਰੇ ਵਿੱਚ ਰਹਿੰਦਾ ਸੀ ਜਿਹੜਾ 'ਜੁਗਲੀ ਲਾਲ ਕਮਲਾਪਤ' ਦੀ ਮਾਲਕੀ ਹੇਠ ਸੀ। ਉੱਸੇ ਚਾਲ ਵਿੱਚ ਡੇਰਾ ਲਗਿਆ ਸਾਥੀ ਬਿਲਗੇ ਦਾ , ਤੇ ਉਸ ਵਿੱਚ ਰਹਿਣ ਵਾਲੇ ਦੂਜੇ ਮਜ਼ਦੂਰ ਹਰ ਵੇਲੇ " ਜੈ ਰਾਮ, ਜੈ ਰਾਮ" ਕਰਦੇ ਰਹਿੰਦੇ। ਉਨ੍ਹਾਂ ਨਾਲ ਰਹਿੰਦਿਆਂ " ਜੈ ਰਾਮ, ਜੈ ਰਾਮ" ਦੀ ਪਰੇਡ ਬਿਲਗਾ ਜੀ ਨੂੰ ਵੀ ਕਈ ਵਾਰ ਕਰਨੀ ਪਈ।

ਇਕ ਫ਼ੋਰਮੈਨ ਨੇ ਉੱਸੇ ਚਾਲ ਦੇ ਇੱਕ ਮਜ਼ਦੂਰ ਦੇ ਨਲ ਵਿੱਚ ਲੱਤ ਕੱਢ ਮਾਰੀ ਜਿਸ ਕਾਰਨ ਉਹ ਬੇਹੋਸ਼ ਹੋ ਕੇ ਡਿੱਗ ਪਿਆ। ਕਾ. ਪੂਰਨ ਸਿੰਘ ਨੇ ਉਸ ਵੇਲੇ ਫ਼ੋਰਮੈਨ ਨਾਲ ਉਹ ਕੀਤੀ ਕਿ ਅੱਗੋਂ ਜਾ ਕੇ ਇਹਨਾਂ ਮਜ਼ਦੂਰਾਂ ਨੂੰ ਯੂਨੀਅਨ ਵਿਚ ਜੱਥੇਬੰਦ ਕਰਨਾ ਢੇਰ ਸੌਖਾ ਹੋ ਗਿਆ।

ਬਿਲਗਾ ਜੀ ਚੇਤੇ ਕਰਦੇ ਹਨ ਕਿ ਕਾ. ਅਜੈ ਘੋਸ਼ ਉਹਨੀਂ ਦਿਨੀਂ ਮਜ਼ਦੂਰਾਂ ਦੀਆਂ ਗੇਟ ਮੀਟਿੰਗਾਂ ਕਰਦਾ ਹੁੰਦਾ ਸੀ। ਲੰਮਾ ਉੱਚਾ ਬੰਦਾ, 'ਸਾਹਿਬਾਂ' ਵਾਲਾ ਟੋਪ ਪਾ ਕੇ ਤੇ ਲਾਲ ਟਾਈ ਲਾ ਕੇ ਜਦੋਂ ਪਹਿਲੋਂ-ਪਹਿਲ ਇਸ ਕੰਮ ਲਈ ਤੁਰਿਆ ਤਾਂ ਕਾਮੇ ਵੀ ਉਸਨੂੰ 'ਸਾਹਿਬ' ਆਖਣ ਲਗ ਪਏ, ਜਿਹੜਾ ਲਫ਼ਜ਼ ਅੰਗਰੇਜ਼ਾਂ ਨਾਲ ਜੁੜਿਆ ਹੋਇਆ ਹੋਣ ਕਰਕੇ ਕਈਆਂ ਨੂੰ ਮਾੜਾ ਲਗਣਾ ਹੀ ਸੀ। ਸਾਥੀ ਅਜੈ ਘੋਸ਼ ਨੇ ਕਾ. ਖਤਰੀ ਨਾਲ ਮਿਲਕੇ 'ਜੁਗਲੀ ਲਾਲ ਕਮਲਾਪਤ' ਵਾਲੇ ਕਾਰਖਾਨੇ ਵਿਚ ਪਹਿਲੀ ਵਾਰ ਮਜ਼ਦੂਰ ਯੂਨੀਅਨ ਬਣਾਈ। ਕਾ. ਘੋਸ਼ ਬੜੀ ਕਰੜੀ ਮਿਹਨਤ ਕਰਦਾ ਸੀ, ਪਰ ਸਰੀਰੋਂ ਚੋਖਾ ਲਿੱਸਾ ਸੀ। ਉੱਥੇ ਹੀ ਜਦੋਂ ਮਲੇਰੀਏ ਨਾਲ ਚੋਖਾ ਨਿਢਾਲ ਹੋ ਗਿਆ ਤਾਂ ਉਸਨੂੰ ਪੰਜਾਬ ਰਵਾਨਾ ਕੀਤਾ ਗਿਆ ਕੋਟ ਸੋਂਧੇ ਦੇ ਕਾ. ਮੁਹੱਬਤ ਸਿੰਘ ਕੋਲ। ਕਾ. ਮੁਹੱਬਤ ਸਿੰਘ ਦੀ ਮਾਂ ਨੇ ਹੀ ਸਿਨਕੋਨੇ ਦੀਆਂ ਗੋਲੀਆਂ ਲਿਆ ਕੇ ਦਿੱਤੀਆਂ, ਜਿਨ੍ਹਾਂ ਕਾਰਨ ਮਲੇਰੀਏ ਤੋਂ ਛੁਟਕਾਰਾ ਹੋਇਆ। ਤੇ ਇੱਸੇ ਮਾਂ ਨੇ ਕਈ ਦਿਨਾਂ ਤਕ ਦੁੱਧ-ਮੱਖਣ ਨਾਲ ਅਜੈ ਘੋਸ਼ ਨੂੰ ਤੁਰਨ ਫਿਰਨ ਜੋਗਾ ਬਣਾਇਆ।ਕਾ. ਮੁਹੱਬਤ ਸਿੰਘ ਨੇ ਤੇ ਜੱਥੇਦਾਰ ਤੇਜਾ ਸਿੰਘ ਚੂੜ੍ਹਕਾਣੇ ਨੇ ਉਸ ਸਾਰੇ ਦੌਰ ਵਿਚ ਕਾਮਰੇਡਾਂ ਦੀ ਸਿਹਤ ਦੀ

ਸੰਭਾਲ ਵੀ ਕੀਤੀ ਤੇ ਪੁਲਸੀ ਸੂਹੀਆਂ ਤੋਂ ਬਚਾ ਕੇ ਵੀ ਰੱਖਿਆ। ਇਹ ਤਾਂ ਬਾਬਾ ਗੁਰਮੁਖ ਸਿੰਘ ਹੀ ਸੀ ਜਿਸਨੇ ਆਸਰਾ ਦੇਣ ਵਾਲੇ ਦੋਵਾਂ ਨੂੰ ਝਾੜਾਂ ਪਾਈਆਂ ਤੇ ਕਾਮਰੇਡਾਂ ਨੂੰ ਵੀ ਆਖਿਆ , " ਵਿਰਕ ਜੱਟਾਂ ਦੀਆਂ ਚਰਾਂਦਾਂ ਵਿੱਚ ਮੌਜਾਂ ਮਾਣਨ ਦੀ ਥਾਂ ਲੋਕਾਂ ਦੇ ਜੰਗਲ ਵਿਚ ਜਾ ਕੇ ਲੁਕੋ ਤੇ ਉਨ੍ਹਾਂ ਨੂੰ ਜਾਗਰਤ ਕਰੋ"।

****

ਦੇਸ ਪਰਤਣ ਪਿੱਛੋਂ 1936-37 ਵਿਚ ਬਿਲਗਾ ਜੀ ਜੂਹਬੰਦ ਰਹੇ ਪਰ ਪਿੰਡ ਰਹਿੰਦਿਆਂ ਹੀ ਕਾਮਰੇਡ ਚੈਨ ਸਿੰਘ ਚੈਨ ਤੇ ਹੋਰਨਾ ਨੌਜਵਾਨਾਂ ਦੇ ਸਟੱਡੀ ਸਰਕਲ ਲਾਉਂਦੇ ਰਹੇ। ਅਗੋਂ ਲਾਇਲਪੁਰ ਜਾਕੇ ਉਹ ਕਾਂਗਰਸ ਵਿੱਚ ਕੰਮ ਕਰਨ ਲਗੇ ; ਆਲ ਇੰਡੀਆ ਕਾਂਗਰਸ ਕਮੇਟੀ ਦੇ ਮੈਂਬਰ ਬਣੇ ਅਤੇ ਜਲੰਧਰ ਦੀ ਕਾਂਗਰਸ ਦੇ ਜਨਰਲ ਸਕੱਤਰ ਵੀ ਜਿਸਦੇ ਪਰਧਾਨ ਉਹਨੀਂ ਦਿਨੀਂ ਪੰਡਤ ਮੂਲ ਰਾਜ ਹੁੰਦੇ ਸਨ।

ਅਗਲਾ ਸਫ਼ਰ ਬਿਲਗਾ ਜੀ ਦੇ ਜੀਵਨ ਦਾ ਬਹੁਤਿਆਂ ਨੂੰ ਪਤਾ ਹੈ, ਤੇ ਮੈਨੂੰ ਵੀ ਚੇਤੇ ਹੈ । ਪਰ ਇਕ ਗੱਲ ਦਾ ਚੇਤਾ ਉਨ੍ਹਾਂ ਹੀ ਕਰਾਇਆ ਕਿ 1948 ਵਿੱਚ ਜਦੋਂ ਮੈਂ ਯੋਲ ਕੈਂਪ ਵਿੱਚ ਸੀ. ਪੀ.ਆਈ. ਦੇ ਸਾਥੀਆਂ ਦੀ ਅਗਵਾਈ ਕਰ ਰਿਹਾ ਸਾਂ , ਉਹ ਵੀ ਉੱਥੇ ਹੀ ਸਨ। ਪਰ ਪੁਰਾਣੇ ਕਾਂਗਰਸੀ ਸਾਥੀਆਂ ਜਗਜੀਤ ਸਿੰਘ ਜੱਗੀ ਅਤੇ ਹਰੀ ਸਿੰਘ ਬੜਾਪਿੰਡ ਨੇ ਵੇਲੇ ਦੇ ਕੇਂਦਰੀ ਗ੍ਰਹਿ ਮੰਤਰੀ ਸ. ਸਵਰਨ ਸਿੰਘ ਨੂੰ ਜਾ ਘੇਰਿਆ ਕਿ ਬਿਲਗਾ ਜੀ ਦਾ 'ਤੇਰੇ ਰਾਜ ਵਿੱਚ ਜੇਲ੍ਹਬੰਦ ਰਹਿਣਾ ਕਲੰਕ ਹੈ'। ਤੇ ਇਕ ਸਾਲ ਪਿੱਛੋਂ ਹੀ ਬਿਲਗਾ ਜੀ ਦੀ ਰਿਹਾਈ ਹੋ ਗਈ।

# ਲੀਕ ਤੋਂ ਪਾਰ ਵਿਛੜ ਕੇ ਰਹਿ ਗਏ ਕਾਮਰੇਡ ਫ਼ਿਰੋਜ਼ਦੀਨ ਮਨਸੂਰ ਤੇ ਕਾਮਰੇਡ ਫ਼ਜ਼ਲ ਇਲਾਹੀ ਕੁਰਬਾਨ

ਮੇਰਠ ਸਾਜ਼ਿਸ਼ ਕੇਸ ਨਾਲ ਜੁੜੇ ਨਾਮਵਰ ਕਮਿਊਨਿਸਟ ਆਗੂਆਂ ਦੀ ਕਰਨੀ ਉੱਤੇ ਚਾਨਣਾ ਪਾਉਣ ਸਮੇਂ ਮਨ ਵਿੱਚ ਇਹ ਗੱਲ ਆਈ ਕਿ ਉਨ੍ਹਾਂ ਕਮਿਊਨਿਸਟ ਇਨਕਲਾਬੀਆਂ ਦਾ ਜ਼ਿਕਰ ਕੋਈ ਹੋਰ ਕਦੋਂ ਕਰੇਗਾ, ਜਿਹੜੇ ਹਿਜਰਤ ਲਹਿਰ ਦੀ ਪੈਦਾਵਾਰ ਸਨ ਅਤੇ ਜਿਨ੍ਹਾਂ ਪੰਜਾਬ ਵਿੱਚ ਕਮਿਊਨਿਸਟ ਲਹਿਰ ਉਸਾਰਨ ਦੀਆਂ ਨੀਂਹਾਂ ਚਿਣੀਆਂ। ਘੱਟ ਜਾਂ ਵੱਧ ਸਮਾਂ ਤਾਂ ਹੋਰ ਲੋਕ ਵੀ ਉਨ੍ਹਾਂ ਕੇਸਾਂ ਨਾਲ ਸੰਬੰਧਤ ਰਹੇ, ਪਰ ਜਿਹੜੇ ਦੋ ਇਨਕਲਾਬ ਦੇ ਲੇਖੇ ਜਿੰਦੜੀਆਂ ਲਾਉਣ ਹੀ ਤੁਰ ਪਏ ਅਤੇ ਜਿਨ੍ਹਾਂ ਲੰਮਾ ਪੈਂਡਾ ਕੀਤਾ ਆਪਣੇ ਸਫਰ ਦੌਰਾਨ, ਉਹ ਸਨ ਕਾਮਰੇਡ ਫ਼ਿਰੋਜ਼ਦੀਨ ਮਨਸੂਰ ਤੇ ਕਾਮਰੇਡ ਫ਼ਜ਼ਲ ਇਲਾਹੀ ਕੁਰਬਾਨ। ਉਨ੍ਹਾਂ ਦੋਵਾਂ ਦੇ ਤਖ਼ੱਲਸ ਹੀ ਉਨ੍ਹਾਂ ਦੀ ਮਾਨਸਿਕ ਉਣਤਰ-ਬਣਤਰ ਤੇ ਇਨਕਲਾਬੀ ਲਗਨ ਨੂੰ ਦਰਸਾਉਂਦੇ ਸਨ।

ਉਂਜ ਤਾਂ ਪਹਿਲ ਕਾਮਰੇਡ ਮਨਸੂਰ ਦੇ ਹਿੱਸੇ ਆਉਂਦੀ ਹੈ, ਇਸ ਲਈ ਵੀ ਕਿ ਸਭ ਤੋਂ ਪਹਿਲਾਂ ਚਲਾਏ ਗਏ ਪਿਸ਼ਾਵਰ ਕੇਸ ਦਾ ਉਹ ਨਾਮੀ-ਗਰਾਮੀ ਹਿਜਰਤੀਆ ਹੋ ਉੱਭਰਿਆ, ਤੇ ਦੂਜੇ ਇਸ ਲਈ ਵੀ ਕਿ ਉਸ ਨੇ ਆਪਣੇ ਕਮਿਊਨਿਸਟ ਵਿਸ਼ਵਾਸ ਸਵਾਸਾਂ-ਗਰਾਸਾਂ ਸੰਗ ਨਿਭਾਏ। ਪਰ ਪਹਿਲਾਂ ਗੱਲ ਛੇੜਨ ਲੱਗਾ ਹਾਂ ਕਾਮਰੇਡ ਕੁਰਬਾਨ ਦੀ, ਕਿਉਂਕਿ ਮੇਰੇ ਸਮੇਤ ਵਿਦਿਆਰਥੀ ਲਹਿਰ ਦੇ ਮੁੱਢਲੇ ਉਭਾਰ ਸਮੇਂ ਸਾਡਾ ਕਾਲਜਾਂ ਵਾਲੇ ਪਾੜ੍ਹਿਆਂ ਦਾ ਜੋੜ ਉਸ ਨਾਲ ਹੀ ਜੁੜਿਆ। ਵੇਲੇ ਦੀ ਪੰਜਾਬ ਦੀ ਕਮਿਊਸਿਟ ਪਾਰਟੀ ਨੇ ਉਸ ਨੂੰ ਵਿਦਿਆਰਥੀ ਲਹਿਰ ਵਾਲਾ ਫਰੰਟ ਸੌਂਪ ਰੱਖਿਆ ਸੀ, ਅਤੇ ਉਹੀ ਸੀ ਜਿਸ ਨੇ ਪਾਰਟੀ ਦੇ ਪਰਚੇ 'ਨੈਸ਼ਨਲ ਫ਼ਰੰਟ' ਨਾਲ ਸਾਨੂੰ ਜੋੜਿਆ ਸੀ।

ਕਾਮਰੇਡ ਮਨਸੂਰ ਨੂੰ ਤਾਂ ਥਥਲਾਉਣ ਦੀ ਬਿਮਾਰੀ ਕਾਰਨ ਕੋਈ ਸਟੱਡੀ ਸਰਕਲ ਲਾਉਣ ਸਮੇਂ ਵੀ ਵੱਡੀ ਔਖ ਹੁੰਦੀ ਸੀ ਅਤੇ ਜਲਸਿਆਂ ਦਾ ਸਟੇਜੀ ਬੁਲਾਰਾ ਉਹ ਬਣ ਹੀ ਨਾ ਸਕਿਆ ਪਰ ਕਾਮਰੇਡ ਕੁਰਬਾਨ ਆਪਣੀ ਗੱਲ ਛੋਟੇ ਗਰੁੱਪਾਂ ਨੂੰ ਸਮਝਾਉਣ ਵਿੱਚ ਵੀ ਵੱਡੀ ਮੁਹਾਰਤ ਰੱਖਦਾ ਸੀ ਤੇ ਵੱਡੇ ਇਕੱਠਾਂ ਦਾ ਵੀ ਤਕੜਾ ਬੁਲਾਰਾ ਸੀ। ਇਹੋ ਨਹੀਂ, ਵਿਦਿਆਰਥੀਆਂ ਵਿੱਚ ਕੰਮ ਤੋਂ ਇਲਾਵਾ ਸਾਡੇ ਟਰੇਡ ਯੂਨੀਅਨ ਫਰੰਟ ਦਾ ਵੀ ਉਹ ਉੱਘਾ ਆਗੂ ਸੀ। ਜ਼ੁਬਾਨ ਉਸ ਦੀ ਵਿੱਚ ਸਰਲਤਾ ਵੀ ਸੀ ਤੇ ਰਸ ਵੀ। ਜਿਨ੍ਹਾਂ ਲੋਕਾਂ ਦੇ ਸੰਪਰਕ ਵਿੱਚ ਆਉਂਦਾ ਉਨ੍ਹਾਂ ਨਾਲ ਨਿੱਘੀ ਨੇੜਤਾ ਬਣਾ ਲੈਂਦਾ। ਉਹ ਵੱਖੋ-ਵੱਖ ਕਾਲਜਾਂ ਦੇ ਹੋਸਟਲਾਂ ਵਿੱਚ ਵੀ ਰਾਤ-ਬਰਾਤੇ ਸਟੱਡੀ ਸਰਕਲ ਲਾਉਂਦਾ ਅਤੇ ਅਜਿਹੇ ਵਿਸ਼ਿਆਂ ਬਾਰੇ ਗੱਲ ਕਰਦਾ, ਜਿਹੜੇ ਸਿਧਾਂਤਕ ਡੂੰਘਾਈ ਵਾਲੇ ਭਾਵੇਂ ਨਾ ਹੁੰਦੇ ਪਰ ਦਿਲਚਸਪ ਏਨੇ ਕਿ ਸਰੋਤਿਆ ਤੂੰ ਬੰਨ੍ਹ ਕੇ ਰੱਖ ਦਿੰਦੇ।

ਅਸਾਂ ਵਿਦਿਆਰਥੀ ਲਹਿਰ ਦੇ ਸੰਚਾਲਕਾਂ ਉੱਤੇ ਤਾਂ ਉਸ ਦਾ ਵੱਡਾ ਅਹਿਸਾਨ ਸੀ, ਪਾਰਟੀ ਜਥੇਬੰਦੀ ਨਾਲ ਜੋੜਨ ਦੇ ਪੱਖੋਂ ਵੀ ਤੇ ਕੇਂਦਰੀ ਸਪਤਾਹਿਕ ਦੇ ਪਾਠਕ ਵਧਾਉਣ ਦੇ ਵੀ। ਲੀਡਰਾਂ ਵਾਲੀ ਉਸ ਵਿੱਚ ਕੋਈ ਫੂੰ-ਫਾਂ ਨਹੀਂ ਸੀ ਅਤੇ ਆਪਣਾ ਸਾਈਕਲ ਚੁੱਕੀ ਉਹ ਕਾਲਜਾਂ ਤੇ ਉਨ੍ਹਾਂ ਦੇ ਹੋਸਟਲਾਂ ਵਿੱਚ ਲਗਾਤਾਰ ਗੇੜੇ ਕੱਢਦਾ ਰਹਿੰਦਾ। ਅਜਿਹਾ ਚਰਿੱਤਰ ਇਸ ਗੱਲ ਦੇ ਬਾਵਜੂਦ ਕਿ ਉਹ ਕਿਸੇ ਛੋਟੇ-ਮੋਟੇ ਪਰਵਾਰ ਵਿੱਚੋਂ ਨਹੀਂ ਸੀ, ਉਸ ਦਾ ਸਕਾ ਭਰਾ ਵੱਡੀ ਪਛਾਣ ਵਾਲੇ ਰੋਜ਼ਾਨਾ ਅਖ਼ਬਾਰ 'ਇਨਕਲਾਬ' ਦਾ ਮਾਲਕ-ਐਡੀਟਰ ਸੀ।

ਪਰ ਉਦੋਂ ਕਾਮਰੇਡ ਕੁਰਬਾਨ ਨਾਲ ਅਸਾਂ ਸਾਰਿਆਂ ਦੇ ਸੰਬੰਧ ਪੇਤਲੇ ਪੈ ਗਏ ਜਦੋਂ ਉਹ ਆਲ ਇੰਡੀਆ ਟਰੇਡ ਯੂਨੀਅਨ ਕਾਂਗਰਸ ਦੇ ਨੁਮਾਇੰਦੇ ਵਜੋਂ ਦੂਜੀਆਂ ਟਰੇਡ ਯੂਨੀਅਨ ਸੰਸਥਾਵਾਂ ਦੇ ਲੀਡਰਾਂ ਸਮੇਤ ਅਮਰੀਕਾ ਦੀ ਪਰਵਾਨਤ ਮਜ਼ਦੂਰ ਜਥੇਬੰਦੀ ਏ ਐਫ ਐਲ ਸੀ ਆਈ ਓ ਦੇ ਸੱਦੇ ਉੱਤੇ ਛੇ ਕੁ ਮਹੀਨਿਆਂ ਲਈ ਅਮਰੀਕਾ ਗਿਆ ਅਤੇ ਉੱਥੇ ਕਮਿਊਨਿਸਟਾਂ ਵਾਲੇ ਨੇਮ-ਬੰਧੇਜ ਦਾ ਪਾਲਣ ਨਾ ਕਰ ਸਕਿਆ। ਅਮਰੀਕਾ ਤੋਂ ਮੁੜਿਆ ਤਾਂ ਉਸ ਦਾ ਲਮੂਤਰਾ ਸਾਂਵਲਾ ਮੂੰਹ ਭਰਵੇਂ ਗੋਲ ਚਿਹਰੇ ਵਾਲਾ ਬਣ ਗਿਆ ਸੀ। ਅਸੀਂ ਤਾਂ ਦੇਸ ਦੀ ਵੰਡ ਦੇ ਮਾਰੇ ਵਾਹਗਿਓਂ ਉਰਾਰ ਆ ਗਏ, ਪਰ ਪਾਕਿਸਤਾਨੀ ਪੰਜਾਬ ਤੋਂ ਆਉਣ ਵਾਲੀਆਂ ਕਨਸੋਆਂ ਇਹ ਪ੍ਰਭਾਵ ਦਿੰਦੀਆਂ ਸਨ ਕਿ ਇੱਕ ਕਮਿਊਨਿਸਟ ਇਨਕਲਾਬੀ ਵਜੋਂ ਉਸ ਦਾ ਅਕਸ ਮਾਂਦਾ ਪੈ ਗਿਆ ਸੀ ਤੇ ਹੌਲੀ-ਹੌਲੀ ਮੁੱਕ ਗਿਆ।

ਹੁਣ ਕਰੀਏ ਗੱਲ ਕਾਮਰੇਡ ਮਨਸੂਰ ਦੀ। ਉਸ ਦੇ ਪਹਿਲੇ ਦੀਦਾਰ ਤਾਂ ਲਾਜਪਤ ਭਵਨ ਦੀ ਉਪਰਲੀ ਗੈਲਰੀ ਵਿੱਚ ਉਸ ਨੀਮ-ਗੁਪਤ ਪਾਰਟੀ ਸਕੂਲ ਸਮੇਂ ਹੀ ਹੋਏ, ਜਿਸ ਅੰਦਰ ਪੜ੍ਹਾਉਣ ਵਾਲਿਆਂ ਵਿਚ ਕਾਮਰੇਡ ਆਰ ਡੀ ਭਾਰਦਵਾਜ ਤੇ ਕਾਮਰੇਡ ਕਰਮ ਸਿੰਘ ਮਾਨ ਤੋਂ ਇਲਾਵਾ ਕਾਮਰੇਡ ਮਨਸੂਰ ਹੀ ਸੀ। ਲਾਲ ਸੂਹਾ ਚਿਹਰਾ, ਨਿੱਕੇ-ਨਿੱਕੇ ਸੰਘਣੇ ਕਾਲੇ ਵਾਲ਼, ਜ਼ੁਬਾਨ ਵਿੱਚ ਥਥਲਾਹਟ, ਜਿਸ ਕਾਰਨ ਉਹ ਮੁੜ-ਮੁੜ ਆਪਣੇ ਸੁੱਕੇ ਬੁੱਲ੍ਹਾਂ ਉੱਤੇ ਜੀਭ ਫੇਰਦਾ ਰਹਿੰਦਾ, ਪਰ ਡੀਲ-ਡੌਲ ਵੱਡੀ ਨਾ ਹੋਣ ਦੇ ਬਾਵਜੂਦ, ਨਸਲੋਂ ਪਠਾਣ ਲੱਗਦਾ ਸੀ। ਉਸ ਦੀ ਇੱਜ਼ਤ ਸਭਨਾਂ ਹਲਕਿਆਂ ਵਿੱਚ ਬਹੁਤ ਸੀ, ਕਿਉਂਕਿ ਪਿਸ਼ਾਵਰ ਸਾਜ਼ਿਸ਼ ਕੇਸ ਤੋਂ ਰਿਹਾਅ ਹੋਣ ਉਪਰੰਤ ਉਹ ਮਸਾਂ ਸਾਲ ਕੁ ਹੀ ਆਪਣੇ ਸ਼ਹਿਰ ਸ਼ੇਖ਼ੂਪੁਰੇ ਵਿੱਚ ਰਿਹਾ ਅਤੇ ਮੇਰਠ ਸਾਜ਼ਿਸ਼ ਕੇਸ ਦੇ ਛਾਪਿਆਂ ਪਿੱਛੋਂ ਇਹਤਿਆਤੀ ਤੌਰ 'ਤੇ ਗੁਪਤ ਜੀਵਨ ਬਿਤਾਉਣ ਲੱਗਾ। ਸਾਨੂੰ ਇਹੋ ਪਤਾ ਸੀ ਕਿ ਉਸ ਦੀ ਬੀਵੀ ਸੀ ਤੇ ਕੋਈ 6 ਸਾਲਾਂ ਦੀ ਇੱਕ ਧੀ । ਵਰੰਟੀਆ ਹੋਣ ਸਮੇਂ ਤੋਂ ਪਰਵਾਰ ਤੋਂ ਅਜਿਹਾ ਵਿਛੜਿਆ ਕਿ ਰਹਿੰਦੀ ਸਾਰੀ ਉਮਰ ਗੁਪਤ ਕਮਿਊਨਿਸਟ ਅੱਡਿਆਂ ਜਾਂ ਫਿਰ ਲੇਡੀ ਫਜ਼ਲ ਹੁਸੈਨ ਬਿਲਡਿੰਗ ਵਾਲੇ ਖੁੱਲ੍ਹੇ ਪਾਰਟੀ ਹੈੱਡਕੁਆਰਟਰ ਜੋਗਾ ਹੀ ਹੋ ਕੇ ਰਹਿ ਗਿਆ ਅਤੇ ਮੁੜ ਕਦੇ ਆਪਣੇ ਘਰ-ਪਰਵਾਰ ਕੋਲ ਨਾ ਗਿਆ। ਸਾਡੀ ਪਾਰਟੀ ਨੇ ਜਦੋਂ ਸੋਵੀਅਤ ਯੂਨੀਅਨ ਉੱਤੇ ਹਮਲੇ ਉਪਰੰਤ ਦੂਜੀ ਸੰਸਾਰ ਜੰਗ ਬਾਰੇ ਆਪਣੀ ਪਹੁੰਚ ਵਿੱਚ ਬੁਨਿਆਦੀ ਤਬਦੀਲੀ ਲਿਆਂਦੀ, ਵੇਲੇ ਦੀ ਸਰਕਾਰ ਨੇ ਵੀ ਕਮਿਊਨਿਸਟ ਪਾਰਟੀ ਤੋਂ ਪਾਬੰਦੀ ਹਟਾ ਦਿੱਤੀ ਅਤੇ ਜੇਲ੍ਹਬੰਦ ਕਮਿਊਨਿਸਟਾਂ ਦੀਆਂ ਰਿਹਾਈਆਂ ਸ਼ੁਰੂ ਕਰ ਦਿੱਤੀਆਂ। ਇਸ ਉੱਤੇ ਅਸਾਂ ਗੁਪਤਵਾਸ ਵਾਲਿਆਂ ਨੂੰ ਵੀ ਆਪਣੇ ਅੱਡੇ ਛੱਡ ਕੇ ਖੁੱਲ੍ਹਾ ਕੰਮ ਕਰਨ ਵੱਲ ਮੂੰਹ ਕਰਨਾ ਪਿਆ। ਮੈਕਲੋਡ ਰੋਡ ਦੀ ਲੇਡੀ ਫ਼ਜ਼ਲ

ਹੁਸੈਨ ਬਿਲਡਿੰਗ ਵਿੱਚ ਸੂਬਾਈ ਦਫ਼ਤਰ ਕਾਇਮ ਕੀਤਾ ਗਿਆ ਅਤੇ ਹੋਰਨਾਂ ਤੋਂ ਇਲਾਵਾ ਅਸੀ ਵੀ ਉਸ ਵਿੱਚ ਹੀ ਡੇਰੇ ਲਾ ਲਏ। ਕੇਂਦਰੀ ਪਰਚਾ 'ਨੈਸ਼ਨਲ ਫ਼ਰੰਟ' ਵੀ ਛਪਣ ਲੱਗ ਪਿਆ ਸੀ 'ਕਰਾਸ ਰੋਡਜ਼' (ਚੌਰਾਹਾ) ਦੇ ਨਾਂਅ ਹੇਠ ਅਤੇ ਜਦੋਂ ਬੰਬਈ ਦੀ ਸੈਂਡਹਰਸਟ ਰੋਡ ਦੀ ਭਵਨ ਨਾਮੀ ਬਿਲਡਿੰਗ ਤੋਂ ਬਾਕੀ ਕੇਂਦਰੀ ਦਫ਼ਤਰ ਚੱਲਣ ਲੱਗਾ, ਉਸ ਦਾ ਨਾਂਅ ਰੱਖ ਦਿੱਤਾ ਗਿਆ 'ਪੀਪਲਜ਼ ਵਾਰ' ਅਤੇ ਕਈ ਜ਼ੁਬਾਨਾਂ ਵਿੱਚ ਉਸ ਦਾ ਉਤਾਰਾ ਛਪਣ ਲੱਗਾ। ਹਿੰਦੀ, ਮਰਾਠੀ ਆਦਿ ਵਿੱਚ ਅਤੇ ਉਰਦੂ ਵਿੱਚ 'ਕੌਮੀ ਜੰਗ' ਆਦਿ ਬੰਬਈਓਂ ਹੀ ਛਪਦੇ ਸਨ, ਪਰ ਬੰਗਾਲੀ ਵਾਲਾ ਪਰਚਾ ਵੱਖਰਾ ਸੀ ਅਤੇ ਲਾਹੌਰ ਤੋਂ ਅਸਾਂ ਪੰਜਾਬੀ ਤੇ ਉਰਦੂ ਵਿੱਚ 'ਜੰਗਿ-ਆਜ਼ਾਦੀ' ਜਾਰੀ ਕੀਤਾ ਜਿਸਦੇ ਮੁੱਖ ਸੰਪਾਦਕ ਸਨ ਕਾਮਰੇਡ ਫਿਰੋਜ਼ਦੀਨ ਮਨਸੂਰ ਤੇ ਦੂਜੇ ਪਾਸੇ ਅਬਦੁੱਲਾ ਮਲਿਕ ਤੇ ਮੈਂ। ਉਸ ਦਾ ਕੰਮ ਕਾਮਰੇਡ ਮਨਸੂਰ ਦੀ ਮਜ਼ਮੂਨਾਂ ਨੂੰ ਘੜਨ ਵਿੱਚ ਸਹਾਇਤਾ ਕਰਨਾ ਸੀ ਅਤੇ ਮੇਰਾ ਬੰਬਈ ਤੋਂ ਆਏ ਜੋਸ਼ੀ ਤੇ ਡਾਕਟਰ ਅਧਿਕਾਰੀ ਦੇ ਅੰਗਰੇਜ਼ੀ ਲੇਖਾਂ ਨੂੰ ਪੰਜਾਬੀ ਜਾਮਾ ਪਵਾਉਣ ਦਾ।

ਉਨ੍ਹੀਂ ਦਿਨੀਂ ਪਾਰਟੀ ਵੇਜ ਹੁੰਦਾ ਸੀ ਸ਼ਾਇਦ ਬਾਈ ਰੁਪਏ ਮਹੀਨਾ। ਮੈਂ ਤਾਂ ਰਹਿੰਦਾ ਸਾਂ ਜੋਸ਼ ਤੇ ਮਨਸੂਰ ਵਾਂਗ ਹੈੱਡਕੁਆਟਰ ਹੀ, ਪਰ ਅਬਦੁੱਲਾ ਮਲਿਕ, ਜਿਹੜਾ ਚੰਗੇ ਘਰ ਦਾ ਫਰਜ਼ੰਦ ਸੀ, ਸ਼ਹਿਰ ਆਪਣੇ ਘਰ। ਕਾਮਰੇਡ ਮਨਸੂਰ ਰੋਟੀ ਬਗੈਰ ਰਹਿ ਲੈਂਦੇ ਪਰ ਤਮਾਕੂ ਪੀਣ ਦੀ ਉਨ੍ਹਾਂ ਦੀ ਲਤ ਇਹੋ ਜਿਹੀ ਸੀ ਕਿ ਸਿਗਰਟ-ਬੀੜੀ ਤੋਂ ਬਿਨਾਂ ਨਹੀਂ ਸਨ ਰਹਿ ਸਕਦੇ। ਮਹੀਨੇ ਦੇ ਸ਼ੁਰੂ ਵਿੱਚ ਜਦੋਂ ਪਾਰਟੀ ਵੇਜ ਮਿਲਣਾ, ਉਨ੍ਹਾਂ ਸਾਢੇ ਪੰਜ ਆਨੇ ਵਾਲੀ ਕੈਪਸਟਨ ਨੇਵੀ ਕੱਟ ਦਾ ਧੂੰਆਂ ਬਖੇਰਨ ਤੋਂ ਸ਼ੁਰੂ ਹੋਣਾ, ਫਿਰ ਪੈਸੇ ਘਟਦੇ ਵੇਖ ਪਹੁੰਚ ਜਾਣਾ ਚਾਂਦ ਬੀਬੀ ਤੇ ਤਾਰ ਵਰਗੀਆਂ ਆਮ ਡੱਬੀਆਂ ਉੱਤੇ, ਜਿਹੜੀਆਂ ਹੁੰਦੀਆਂ ਸਨ ਇੱਕ ਆਨੇ ਦੀਆਂ ਤੇ ਵਿੱਚ ਸਿਗਰੇਟ ਹੁੰਦੇ ਸਨ ਵੀਹ; ਪਰ ਮਹੀਨੇ ਦੇ ਆਖ਼ਰੀ ਦਿਨਾਂ ਨੇੜੇ ਪਹੁੰਚ ਕੇ ਉਹ ਬੀੜੀਆਂ ਨਾਲ ਗੁਜ਼ਾਰਾ ਕਰਨ 'ਤੇ ਮਜਬੂਰ ਹੋ ਜਾਂਦੇ ਕਿਉਂਕਿ ਪੰਝੀ ਬੀੜੀਆਂ ਦਾ ਬੰਡਲ ਇੱਕ ਟਕੇ ਵਿੱਚ ਆ ਜਾਂਦਾ ਸੀ। ਤੇ ਜਦੋਂ ਜੇਬ ਵਿੱਚ ਟਕਾ ਵੀ ਨਾ ਰਹਿੰਦਾ, ਉਹ ਦੁਪਹਿਰ ਵੇਲੇ ਤੁਰ ਜਾਂਦੇ ਇਸਲਾਮੀਆ ਕਾਲਜ ਨੂੰ, ਜਿਸ ਦੇ ਪਾੜ੍ਹਿਆਂ ਵਿੱਚ ਉਨ੍ਹਾਂ ਦੀ ਵਾਹਵਾ ਸਿੱਖੀ ਸੇਵਕੀ ਸੀ। ਚਾਹ ਵੀ ਉਹੋ ਪਿਆਉਂਦੇ ਤੇ ਬੀੜੀਆਂ ਵੀ।

ਮੈਂ ਆਇਆ ਸਾਂ ਇੱਕ ਕੱਟੜ ਸਿੱਖ ਪਰਵਾਰ ਤੋਂ। ਪਹਿਲਾਂ-ਪਹਿਲ ਤਾਂ ਬੜਾ ਅਜ਼ਾਬ ਮਹਿਸੂਸ ਹੁੰਦਾ। ਸ਼ੁਰੂ ਵਿੱਚ ਤਾਂ ਸਿਗਰਟਾਂ ਬੀੜੀਆਂ ਦਾ ਧੂੰਆਂ ਸੁੰਘਣ ਤੋਂ ਬਚਣ ਲਈ ਅਤੇ ਮੁੜ-ਮੁੜ ਕਮਰਿਓਂ ਬਾਹਰ ਜਾਂਦਾ, ਪਰ ਹੋਰ ਚਾਰਾ ਨਾ ਹੋਣ ਕਾਰਨ ਹੌਲੀ-ਹੌਲੀ ਸਹਿਣ ਲੱਗ ਪਿਆ। ਇੱਕ ਵਾਰ ਜਦੋਂ ਲਾਰੀ ਵਿੱਚ ਸਫ਼ਰ ਕਰ ਰਿਹਾ ਸਾਂ ਤੇ ਨਾਲ ਦੀ ਸਵਾਰੀ ਨੇ ਸਿਗਰਟ ਲਾ ਲਈ, ਮੈਂ ਔਖਾ ਤਾਂ ਹੋਇਆ ਪਰ ਚੁੱਪ ਰਿਹਾ। ਪਿੱਛੋਂ ਜਦੋਂ ਗੱਲਾਂ ਛਿੜ ਪਈਆਂ ਤੇ ਉਹ ਮੇਰਾ ਕੁਝ ਕੁ ਕਦਰਦਾਨ ਬਣ ਗਿਆ, ਉਸ ਨੇ ਆਖਿਆ, "ਮਾਫ਼ ਕਰਨਾ, ਧੂੰਆਂ ਛੱਡਣਾ ਮੇਰੀ ਮਜਬੂਰੀ ਹੈ।" ਮੈਂ ਅੱਗੋਂ ਆਖਿਆ "ਫ਼ਿਕਰ ਨਾ ਕਰੋ, ਆਪ ਤਾਂ ਮੈਂ ਸਿਗਰਟ-ਬੀੜੀ ਨਹੀਂ ਪੀਂਦਾ, ਪਰ ਜੂਠੇ ਧੂੰਏਂ ਤੋਂ ਇਹ ਪਛਾਣਨ ਦਾ ਮਾਹਰ ਬਣ ਗਿਆ ਹਾਂ ਕਿ ਅਗਲਾ ਕਿਹੜਾ ਬਰਾਂਡ ਪੀ ਰਿਹਾ ਹੈ।"

ਇਹ ਠੀਕ ਹੈ ਕਿ ਕਾਮਰੇਡ ਮਨਸੂਰ ਸਿਗਰਟਾਂ ਬੀੜੀਆਂ ਫੂਕਣ ਤੋਂ ਉਦੋਂ ਵੀ ਪਾਸਾ

ਨਾ ਵੱਟ ਸਕਦਾ, ਜਦੋਂ ਭੁੱਖ ਨਾਲ ਉਸ ਦੀਆਂ ਆਂਦਰਾਂ ਲੂਸ ਰਹੀਆਂ ਹੁੰਦੀਆਂ। ਪਰ ਮਨੁੱਖ ਉਹ ਏਨਾ ਵਧੀਆ ਸੀ, ਸਾਨੂੰ ਹਰ ਚੀਜ਼ ਸਿਖਾਉਣ ਦੇ ਮਾਮਲੇ ਵਿੱਚ ਏਨਾ ਮਿਹਰਬਾਨ ਉਸਤਾਦ ਕਿ ਅਸੀਂ ਦੋਵੇਂ ਤਾਂ ਕੀ ਹੈੱਡ ਕੁਆਟਰ ਵਾਲੇ ਸਾਰੇ ਹੀ ਉਸ ਦਾ ਵੱਡਾ ਸਤਿਕਾਰ ਕਰਦੇ। ਪਾਰਟੀ ਅੰਦਰ ਕਿਰਤੀਆਂ ਵਿੱਚੋਂ ਆਏ ਲੀਡਰਾਂ ਤੇ ਸ਼ੁਰੂ ਤੋਂ ਕਮਿਊਨਿਸਟ ਪਾਰਟੀ ਨਾਲ ਜੁੜਿਆਂ ਵਿਚਕਾਰ ਅੰਤਰ-ਪਾਰਟੀ ਘੋਲ ਥੋੜ੍ਹਾ ਬਹੁਤ ਤਾਂ ਹਮੇਸ਼ਾ ਧੁਖਦਾ ਰਹਿੰਦਾ, ਅਤੇ ਕਦੇ-ਕਦੇ ਤਕੜਾ ਪਟਾਕਾ ਵੀ ਪੈ ਜਾਂਦਾ, ਪਰ ਕਾਮਰੇਡ ਮਨਸੂਰ ਸੀ ਕਿ ਇਸ ਘੋਲ ਵਿੱਚ ਉਸ ਨੇ ਨਾ ਕਦੇ ਸਾਨੂੰ ਆਪਣਾ ਪਿਛਲੱਗ ਬਣਾਉਣ ਦਾ ਯਤਨ ਕੀਤਾ, ਨਾ ਸਾਡੇ ਸਾਹਮਣੇ ਆਪਣੇ ਨਾਲ ਦੇ ਲੀਡਰਾਂ ਬਾਰੇ ਮੰਦਾ ਬੋਲ ਬੋਲਿਆ।

ਉਨ੍ਹਾਂ ਔਖੇ ਦਿਨਾਂ ਵਿੱਚ ਅਬਦੁੱਲਾ ਤੇ ਮੈਂ ਕਦੇ-ਕਦੇ ਕਾਮਰੇਡ ਮਨਸੂਰ ਤੋਂ ਉਹਲਾ ਰੱਖ ਕੇ ਨਿੱਕੀ-ਮੋਟੀ ਐਸ਼ ਕਰ ਲੈਂਦੇ। ਸਿਨੇਮਾ ਦੇ ਮੈਟਿਨੀ ਸ਼ੋਅ ਵਿੱਚ ਜਾ ਵੜਦੇ ਸਾਢੇ ਚਾਰ ਆਨੇ ਖਰਚ ਕੇ, ਜਾਂ ਸਟੈਂਡਰਡ ਹੋਟਲ ਦੀ ਕੌਫੀ ਦੀਆਂ ਚੁਸਕੀਆਂ ਲਾਉਂਦੇ। ਖਰਚਾ ਸਾਰਾ ਪੈਂਦਾ ਅਬਦੁੱਲਾ ਮਲਿਕ ਉੱਤੇ, ਕਿਉਂਕਿ ਉਸ ਨੂੰ ਮਹੀਨੇ ਵਿੱਚ ਦੋ ਕੁ ਵਾਰ ਆਲ ਇੰਡੀਆ ਰੇਡੀਓ ਵਿੱਚ ਕੰਮ ਮਿਲ ਜਾਂਦਾ, ਜਿਸ ਦਾ ਮੁਆਵਜ਼ਾ 15 ਰੁਪਏ ਤੋਂ ਘੱਟ ਨਾ ਹੁੰਦਾ। ਰਜਿੰਦਰ ਸਿੰਘ ਬੇਦੀ ਵੀ ਉਹਨੀਂ ਦਿਨੀਂ ਰੇਡੀਓ ਵਿੱਚ ਸਨ ਤੇ ਕਰਤਾਰ ਸਿੰਘ ਦੁੱਗਲ ਵੀ। ਬੁਖਾਰੀ ਸਾਹਿਬ ਰੇਡੀਓ ਸਟੇਸ਼ਨ ਦੇ ਡਾਇਰੈਕਟਰ ਜਨਰਲ ਸਨ ਤੇ ਉਰਦੂ ਅਦਬ ਨਾਲ ਅਬਦੁੱਲਾ ਮਲਿਕ ਦੇ ਜੁੜੇ ਹੋਣ ਤੋਂ ਜਾਣੂੰ ਹੋਣ ਕਾਰਨ ਉਸ ਉੱਤੇ ਸਵੱਲੀ ਨਜ਼ਰ ਰੱਖਦੇ। ਅਸੀਂ ਵਿੱਚ ਵਾਰੇ ਮਨਸੂਰ ਜੀ ਨੂੰ ਵੀ ਸੁਲ੍ਹਾ ਮਾਰਦੇ ਸਟੈਂਡਰਡ ਦੀ ਬਰਫ਼ੀ ਦੀ, ਪਰ ਉਹ ਹਮੇਸ਼ਾ ਨਾਂਹ ਕਰ ਦਿੰਦੇ ਕਿਉਂਕਿ ਅਬਦੁੱਲੇ ਦੀ ਉੱਪਰਲੀ ਰੇਡੀਓ ਵਾਲੀ ਆਮਦਨ ਤੋਂ ਉਹ ਬੇਖਬਰ ਸਨ ਅਤੇ ਸਾਡੇ ਹੱਥੋਂ ਖਾਣਾ-ਪੀਣਾ ਨਾਮੁਨਾਸਿਬ ਸਮਝਦੇ ਸਨ।

ਕਾਮਰੇਡ ਮਨਸੂਰ ਨਾਲ ਜੁੜੀਆਂ ਯਾਦਾਂ ਤਾਂ ਹੋਰ ਵੀ ਹਨ, ਪਰ ਸਭ ਤੋਂ ਅਖੀਰਲੀ ਹੈ 15 ਅਗਸਤ 1947 ਵਾਲੀ। ਉਸ ਦਿਨ ਮੈਂ ਕਸ਼ਮੀਰੋਂ ਮੁੜਦਿਆਂ ਜੰਮੂ ਤੋਂ ਸਿਆਲਕੋਟ ਰਾਹੀਂ ਆਉਣ ਵਾਲੀ ਬੱਸ ਉੱਤੇ ਦਿਨ ਕੋਈ ਦੋ ਵਜੇ ਸਵਾਰ ਹੋਇਆ। ਸਿਆਲਕੋਟ ਤਾਂ ਸੁੱਖੀਂ-ਸਾਂਦੀ ਲੰਘ ਗਿਆ, ਪਰ ਗੁਜਰਾਂਵਾਲੇ ਵੜਨ ਤੋਂ ਪਹਿਲਾਂ ਹੀ ਫਸਾਦਾਂ ਦੇ ਭਾਂਬੜ ਦਿੱਸਣ ਲੱਗੇ। ਬੱਸ ਮੇਰੀ ਦਾ ਡਰਾਇਵਰ ਸੀ ਪੰਜ-ਨਮਾਜ਼ੀ ਮੁਸਲਮਾਨ, ਕੁੱਲੇ-ਪਗੜੀ ਤੇ ਦਾਹੜੀ ਵਾਲਾ। ਜੰਮੂ ਤੋਂ ਬਸ ਤੋਰਨ ਲੱਗਿਆ ਉਸ ਨੇ ਕੰਨਾਂ ਨੂੰ ਹੱਥ ਲਾ ਕੇ ਅੱਲਾਹ ਨੂੰ ਯਾਦ ਕੀਤਾ ਸੀ। ਗੁਜਰਾਂਵਾਲੇ ਦੀਆਂ ਅੱਗਾਂ ਨੂੰ ਵੇਖ ਜਦੋਂ ਮੈਂ ਉਸ ਨੂੰ ਆਖਿਆ ਕਿ ਜੇ ਉਹ ਰੇਲਵੇ ਸਟੇਸ਼ਨ ਉੱਤੇ ਲਾਹ ਦੇਵੇ ਤਾਂ ਮੇਰੇ ਲਈ ਸ਼ਾਇਦ ਚੰਗਾ ਰਹੇ। ਉਸ ਨੇ ਅੱਗੋਂ ਜਵਾਬ ਦਿੱਤਾ, "ਭਾਈ ਸਾਹਿਬ ਹੁਣ ਤਾਂ ਸਿੱਧੇ ਲਾਹੌਰ ਨੂੰ ਨਿਕਲ ਚੱਲੀਏ। ਜੇ ਮੈਂ ਸੁੱਖੀ-ਸਾਂਦੀ ਸੁਲਤਾਨ ਦੀ ਸਰਾਂਪਹੁੰਚ ਗਿਆ ਤਾਂ ਤੁਹਾਨੂੰ ਵੀ ਤੋੜ ਪੁਚਾ ਕੇ ਹੀ ਆਵਾਂਗਾ।"

ਪਰ ਹੋਇਆ ਇਹ ਕਿ ਮਿਓ ਹਸਪਤਾਲ ਸਾਹਮਣੇ ਸਾਡੀ ਬੱਸ ਨੂੰ ਰੋਕ ਕੇ ਮਿਲਟਰੀ ਵਾਲਿਆਂ ਆਖਿਆ ਕਿ ਮੇਰੇ ਲਈ ਅੱਗੇ ਸ਼ਹਿਰ ਵੱਲ ਜਾਣਾ ਖਤਰੇ ਤੋਂ ਖਾਲੀ ਨਹੀਂ। ਮੈਨੂੰ ਉਨ੍ਹਾਂ ਦੋ ਰੁਪਏ ਦਾ ਕੁਲੀ ਕਰ ਦਿੱਤਾ ਅਤੇ ਸੁੰਨਸਾਨ ਨਿਸਬਤ ਰੋਡ ਉੱਤੇ ਪਾ ਦਿੱਤਾ। ਅੱਗੇ ਜਾ ਕੇ ਜਿੱਥੇ ਲਕਸ਼ਮੀ ਇੰਸ਼ੋਰੈਂਸ ਵਾਲੇ ਚੌਂਕ ਉੱਤੇ ਇਸ ਨੂੰ ਮੈਕਲੋਡ ਰੋਡ ਕੱਟਦੀ ਹੈ, ਉਸ ਤੋਂ

ਸਾਡਾ ਪਾਰਟੀ ਹੈੱਡਕੁਆਟਰ ਮਸਾਂ ਦੋ ਕੁ ਸੌ ਗਜ਼ ਉੱਤੇ ਸੀ। ਉਸ ਉੱਤੇ ਨਾ ਬੰਦਾ ਨਾ ਬੰਦੇ ਦੀ ਜਾਤ। ਅਜੇ ਕੋਈ ਤੀਹ ਕੁ ਗਜ਼ ਹੀ ਗਿਆ ਹੋਵਾਂਗਾ ਕਿ ਦੂਰੋਂ ਕਾਮਰੇਡ ਮਨਸੂਰ ਨੇ ਵੇਖ ਲਿਆ। ਵਡੇਰੀ ਉਮਰ ਤੇ ਦਮੇ ਦੀ ਬਿਮਾਰੀ ਦੇ ਬਾਵਜੂਦ ਉਹ ਸਾਹੋ-ਸਾਹੀ ਭੱਜਾ ਆ ਗਿਆ। ਮੈਨੂੰ ਜੱਫੀ ਵਿੱਚ ਲੈ ਲਿਆ ਤੇ ਆਖਣ ਲੱਗਾ, "ਤੂੰ ਸ਼ੁਦਾਈਆ ਕਿਧਰੋਂ ਆਇਐਂ ? ਤੈਨੂੰ ਪਤਾ ਨਹੀਂ ਕਿ ਪਿਛਲੇ ਅੱਧੇ ਘੰਟੇ ਵਿੱਚ ਇਸ ਸੜਕ ਉੱਤੇ ਤੇਰਾਂ ਬੰਦੇ ਕਤਲ ਦਿੱਤੇ ਗਏ ਨੇ ?"

ਕਾਮਰੇਡ ਮਨਸੂਰ ਕੋਲ ਮਸਾਂ ਕੋਈ 20 ਕੁ ਦਿਨ ਕੱਟੇ ਮੈਂ ਉਸ ਹੈੱਡਕੁਆਟਰ ਦੀ ਉਪਰਲੀ ਛੱਤ ਦੀ ਮਿਆਨੀ ਵਿੱਚ ਲੁਕ ਕੇ। ਚਾਹ-ਰੋਟੀ ਸਭ ਉਹ ਆਪ ਪੁਚਾਉਂਦਾ ਰਿਹਾ। ਅੰਤ ਨੂੰ ਮਿਲਟਰੀ ਵਾਲਾ ਟਰੱਕ ਲੈਣ ਆ ਗਿਆ। ਕਾਮਰੇਡ ਦਲੀਪ ਸਿੰਘ ਜੌਹਲ ਨੂੰ ਉਹ ਟਰੱਕ ਕੁਝ ਹੋਰਨਾਂ ਅਭਾਗਿਆਂ ਸਮੇਤ ਡੀ ਏ ਕਾਲਜ ਵਾਲੇ ਕੈਂਪ ਤੋਂ ਲੈ ਕੇ ਆਇਆ ਸੀ। ਅਸੀਂ ਉਸ ਵਿੱਚ ਇਕੱਠੇ ਹੀ ਲਾਹੌਰੋਂ ਨਿਕਲੇ ਤੋਂ ਪਹਿਲਾਂ ਪਹਿਲ ਆਣ ਵਾਸਾ ਕੀਤਾ ਲਾਲਾ ਧਨੀ ਰਾਮ ਚਾਤ੍ਰਿਕ ਦੀ ਕੋਠੀ ਵਿੱਚ ਜਿਸ ਦਾ ਪੁੱਤਰ ਜਸਵੰਤ ਰਾਏ ਸਾਡੀ ਅੰਮ੍ਰਿਤਸਰ ਸ਼ਹਿਰੀ ਕਮੇਟੀ ਦਾ ਸਕੱਤਰ ਹੁੰਦਾ ਸੀ।

ਕਾਮਰੇਡ ਮਨਸੂਰ ਦੇ ਤਾਂ ਕੀ ਵਾਹਿਗਿਓਂ ਪਾਰ ਵਾਲਿਆਂ ਸਾਥੀਆਂ ਦੇ ਦਰਸ਼ਨ ਮੁੜ ਨਸੀਬ ਨਾ ਹੋਏ ਵੱਡੀ ਕਟਾ-ਵੱਢੀ ਹੋਈ ਸੀ ਦੋਹੀਂ ਪਾਸੀਂ। ਜੇ ਏਧਰੋਂ ਕਾਮਰੇਡ ਗਹਿਲ ਸਿੰਘ ਛੱਜਲਵੱਡੀ ਮੁਸਲਮਾਨਾਂ ਦੇ ਕਾਫਲਿਆਂ ਨੂੰ ਬਚਾਉਣ ਕਾਰਨ ਜਨੂੰਨੀ ਜਥੇਦਾਰਾਂ ਹੱਥੋਂ ਕਤਲ ਹੋ ਗਿਆ ਸੀ ਤਾਂ ਗੁਜਰਾਂਵਾਲੇ ਦੇ ਕਾਮਰੇਡ ਬਸ਼ੀਰ ਨੇ ਉਥੋਂ ਦੇ ਸਿੱਖਾਂ ਹਿੰਦੂਆਂ ਦੀ ਰਾਖੀ ਲਈ ਮੁੜ-ਮੁੜ ਖ਼ਤਰਾ ਸਹੇੜਿਆ ਸੀ। ਗੁਰੂ ਨਾਨਕ ਖਾਲਸਾ ਕਾਲਜ ਗੁਜਰਾਂਵਾਲੇ ਦੇ ਪ੍ਰਿੰਸੀਪਲ ਬਾਬਾ ਹਰਕਿਸ਼ਨ ਸਿੰਘ ਮੇਰੇ ਪਿਤਾ ਜੀ ਦੇ ਤਾਂ ਮਿੱਤਰ ਸਨ, ਪਰ ਅਸਾਂ ਕਮਿਊਨਿਸਟਾਂ ਦੇ ਕੱਟੜ ਵਿਰੋਧੀ ਜਦੋਂ ਤਿੰਨ ਕੁ ਮਹੀਨੇ ਪਿੱਛੋਂ ਗੁਜਰਾਂਵਾਲੇ ਦੇ ਸ਼ਰਨਾਰਥੀ ਕੈਂਪ ਤੋਂ ਬਚ ਕੇ ਉਹ ਅੰਮ੍ਰਿਤਸਰ ਪਹੁੰਚੇ ਖ਼ਾਲਸਾ ਕਾਲਜ ਦੇ ਕੈਂਪ ਵਿੱਚ, ਤਾਂ ਮੈਨੂੰ ਵੇਖਦੇ ਸਾਰ ਆਣ ਜੱਫੀ ਪਾਈ। ਉਨ੍ਹਾਂ ਆਖਿਆ, "ਤੁਹਾਡਾ ਕਾਮਰੇਡ ਬਸ਼ੀਰ ਤਾਂ ਸਾਡਾ ਰੱਬ ਏ। ਜੇ ਉਹ ਸਾਡੀ ਰਾਖੀ ਲਈ ਦਿਨ-ਰਾਤ ਇੱਕ ਨਾ ਕਰ ਦਿੰਦਾ ਤਾਂ ਸਾਡੇ ਕੈਂਪ ਵਿੱਚੋਂ ਕਿਸੇ ਵੀ ਬਚ ਕੇ ਨਹੀਂ ਸੀ ਆ ਸਕਣਾ।"

ਪਾਕਿਸਤਾਨ ਬਣਨ ਪਿੱਛੋਂ ਰਾਵਲਪਿੰਡੀ ਸਾਜ਼ਿਸ ਕੇਸ ਵੀ ਚੱਲਿਆ, ਜਿਸ ਵਿੱਚ ਕਾਮਰੇਡ ਸੱਜਾਦ ਜ਼ਹੀਰ, ਫੈਜ਼ ਅਹਿਮਦ ਫੈਜ਼ ਤੇ ਕਾਮਰੇਡ ਸ਼ੌਕਤ ਸਮੇਤ ਚਾਰ ਲੀਡਰਾਂ ਨੂੰ ਵਲ੍ਹੇਟਿਆ ਗਿਆ ਸੀ ਅਤੇ ਇੱਕ ਤੋਂ ਪਿੱਛੋਂ ਦੂਜਾ ਜਿਹੜੇ ਵੀ ਫ਼ੌਜੀ ਡਿਕਟੇਟਰ ਪਾਕਿਸਤਾਨ ਦਾ ਹਾਕਮ ਬਣਿਆ, ਉਸ ਨੇ ਉੱਧਰਲੇ ਕਮਿਊਨਿਸਟਾਂ ਉੱਤੇ ਜ਼ੁਲਮ ਕਰਨ ਵਿੱਚ ਕਸਰ ਨਾ ਛੱਡੀ। ਕਾਮਰੇਡ ਫ਼ਿਰੋਜ਼ਦੀਨ ਮਨਸੂਰ ਨੇ ਵੀ ਬੜੇ ਕਸ਼ਟ ਝੱਲੇ। ਉਹ ਵੰਡ ਪਿੱਛੋਂ ਕਮਿਊਨਿਸਟ ਪਾਰਟੀ ਦਾ ਜਨਰਲ ਸਕੱਤਰ ਬਣ ਗਿਆ ਸੀ। ਕਈ ਵਾਰ ਗ੍ਰਿਫ਼ਤਾਰ ਤੇ ਰਿਹਾਅ ਹੋਇਆ। ਪਰ ਅੰਤ ਨੂੰ ਡਿਕਟੇਟਰ ਅਯੂਬ ਖਾਂ ਨੇ ਉਸ ਨੂੰ ਅਜਿਹਾ ਸੈਂਟਰਲ ਜੇਲ੍ਹ ਵਿੱਚ ਪਾਇਆ ਕਿ ਉਸ ਅੰਦਰ ਤਸੀਹੇ ਝੱਲਦਾ ਹੀ ਉਹ ਆਪਣੀ ਹਯਾਤੀ ਦਾ ਸਫਰ ਪੂਰਾ ਕਰ ਗਿਆ।

# ਪਹਿਲ-ਪਲੱਕੜੇ ਦਿਨ ਕਾਮਰੇਡ ਮਲਹੋਤਰਾ ਦੇ ਸੂਬਾ ਪਾਰਟੀ ਨਾਲ ਜੁੜਨ ਵਾਲੇ

'ਯਾਦਾਂ' ਕੌੜੀਆਂ-ਫਿੱਕੀਆਂ ਵੀ ਹੁੰਦੀਆਂ ਹਨ ਤੇ ਮਿੱਠੀਆਂ-ਸਲੂਣੀਆਂ ਵੀ। ਨਾਲੇ ਇਹ ਲਿਖਣ ਵਾਲੇ ਦਾ ਅੰਦਰਲਾ ਫਰੋਲਣ ਦੀ ਉਪਜ ਹੁੰਦੀਆਂ ਹਨ, ਜਿਹੜਾ ਪੂਰਾ ਸੱਚ ਉਜਾਗਰ ਨਹੀਂ ਕਰਦਾ, ਕਿਉਂਕਿ ਬੰਦੇ ਦੀ ਅੰਤਰਮੁਖੀ ਸੋਚ ਦੀ ਲੇਸ ਨਾਲ ਥੋੜ੍ਹਾ ਜਾਂ ਬਹੁਤ ਜ਼ਰੂਰ ਲਿੱਬੜਿਆ ਹੁੰਦਾ ਹੈ। ਇਸੇ ਲਈ ਇਹ ਲਿਖਣੀਆਂ-ਉਲੀਕਣੀਆਂ ਸੌਖੀਆਂ ਨਹੀਂ ਹੁੰਦੀਆਂ।

ਅੱਜ ਗੱਲ ਕਰਨੀ ਹੈ ਅਵਤਾਰ ਸਿੰਘ ਮਲਹੋਤਰੇ ਦੀ, ਜਿਸ ਨੂੰ ਪਹਿਲੀ ਵਾਰ 1942 ਵਿਚ ਮਿਲਿਆ ਸਾਂ ਹਨ, ਅਤੇ ਜਿਹੜਾ ਪੰਜਾਬ ਸੀ ਪੀ ਆਈ ਦਾ ਕੋਈ ਪੈਂਤੀ ਸਾਲ ਆਗੂ ਰਿਹਾ ਅਤੇ ਸੀ ਪੀ ਆਈ ਨਾਲ ਜੁੜਿਆ ਪਿਛਲੀ ਅੱਧੀ ਸਦੀ ਦਾ ਸਭ ਤੋਂ ਪਹਿਲੀ ਪਾਲ ਦਾ ਕਾਮਰੇਡ ਉਹੋ ਰਿਹਾ ਹੈ। ਜਿੰਨਾ ਚਿਰ ਉਹ ਸਿਹਤ ਵੱਲੋਂ ਠੀਕ ਰਿਹਾ, ਉਸ ਨੇ ਸਾਰਾ ਸਮਾਂ ਪਾਰਟੀ ਦੇ ਲੇਖੇ ਹੀ ਲਾਇਆ।

1948 ਵਿੱਚ ਉਹ ਪਹਿਲੀ ਵਾਰ ਪੰਜਾਬ ਦੀ ਕਮਿਊਨਿਸਟ ਪਾਰਟੀ ਦਾ ਸਕੱਤਰ ਚੁਣਿਆ ਗਿਆ ਅਤੇ ਸਰਦਾਰ ਪਟੇਲ ਦੇ ਕਹਿਰੀ ਜਬਰ ਦੇ ਦਿਨੀਂ ਗੁਪਤ ਰਹਿ ਕੇ ਉਦੋਂ ਤੱਕ ਅਗਵਾਈ ਕਰਦਾ ਰਿਹਾ, ਜਦੋਂ ਕਾਮਰੇਡ ਸੁਰਜੀਤ ਨੇ ਇੱਕ ਧੋਬੀ ਪਟੜੇ ਨਾਲ ਉਸ ਤੋਂ ਪਾਰਟੀ ਦੀ ਕਮਾਨ ਖੋਹ ਨਾ ਲਈ। ਕਾਮਰੇਡ ਸੁਰਜੀਤ ਆਪਣੀ ਵਾਰੀ ਲਗਾਤਾਰ ਬਾਰਾਂ ਸਾਲ ਪਾਰਟੀ ਦਾ ਮੋਹਰੀ ਰਿਹਾ, ਉਦੋਂ ਤੱਕ ਜਦੋਂ ਚੀਨ ਦੇ ਹਮਲੇ ਪਿੱਛੋਂ ਹੋਈ ਫੜੋ-ਫੜੀ ਨੇ ਉਸ ਕੋਲੋਂ ਹਲ ਦੀ ਹੱਥੀ ਖੋਹ ਲਈ, ਅਤੇ ਮੁੜ ਵਾਪਸੀ ਦੇ ਉਸ ਦੇ ਯਤਨ ਅਜੇ ਅੱਧਵਾਟੇ ਹੀ ਸਨ ਕਿ ਉਹ ਵੱਖ ਹੋ ਕੇ ਬਣੀ ਮਾਰਕਸੀ ਕਮਿਊਨਿਸਟ ਪਾਰਟੀ ਦੀਆਂ ਮੋਹਰੀ ਸਫ਼ਾਂ 'ਚ ਜਾ ਬੈਠਾ।

ਮਲਹੋਤਰਾ ਜੀ ਨਾਲ ਜੁੜੀਆਂ ਯਾਦਾਂ ਬਹੁਤ ਹਨ, ਪਰ ਹਥਲੀ ਅਸਲੋਂ ਪਹਿਲੇ ਦਿਨਾਂ ਦੀ ਹੈ।

1942 ਵਿੱਚ ਜੇਲ੍ਹਾਂ ਤੇ ਗੁਪਤਵਾਸ ਤੋਂ ਸਾਥੀਆਂ ਦੇ ਬਾਹਰ ਆਉਂਦਿਆਂ ਹੀ ਸਵਾਲ ਉੱਠ ਪਿਆ ਪਾਰਟੀ ਹੈੱਡਕੁਆਰਟਰ ਬਣਾਉਣ ਦੀ ਥਾਂ ਅਜਿਹਾ ਲੋੜੀਂਦਾ ਸੀ, ਜਿਹੜਾ ਰੇਲਵੇ ਸਟੇਸ਼ਨ ਤੋਂ ਵੀ ਬਹੁਤ ਦੂਰ ਨਾ ਹੋਵੇ ਅਤੇ ਵੱਡੇ ਬੱਸ ਅੱਡੇ ਤੋਂ ਵੀ। ਪਾਰਟੀ ਤੋਂ ਇਲਾਵਾ ਇਸ ਨਾਲ ਜੁੜੀਆਂ ਸਾਰੀਆਂ ਜਨਤਕ ਜਥੇਬੰਦੀਆਂ ਦੇ ਦਫ਼ਤਰ ਵੀ ਕੋਲ ਹੀ ਰੱਖਣ ਦੀ ਲੋੜ ਸੀ ਤੇ ਕਾਮਰੇਡਾਂ ਦੀ ਰਿਹਾਇਸ਼ ਵੀ ਨਾਲ ਹੀ।

ਇਹ ਕੰਮ ਸੌਖਾ ਨਹੀਂ ਸੀ, ਪਰ ਭਰਮਾਂ ਦੇ ਫਾਥੇ ਲੋਕਾਂ ਦੇ ਤੁਅੱਸਬ ਸਾਡੇ ਕੰਮ ਆ ਗਏ। ਕਾਦੀਆਨੀ ਮੁਸਲਮਾਨ ਸਰ ਫ਼ਜ਼ਲ ਹੁਸੈਨ ਉਨ੍ਹੀਂ ਦਿਨੀਂ ਹੇਗ ਦੀ ਵਰਲਡ ਕੋਰਟ ਵਿੱਚ

ਹਿੰਦੋਸਤਾਨ ਦੀ ਨੁਮਾਇੰਦਗੀ ਕਰਦੇ ਸਨ ਅਤੇ ਉਨ੍ਹਾਂ ਆਪਣੀ ਵਿੱਛੜ ਚੁੱਕੀ ਪਤਨੀ ਦੇ ਨਾਂਅ ਉੱਤੇ ਰੇਲਵੇ ਸਟੇਸ਼ਨ ਤੋਂ ਸ਼ਹਿਰ ਦੇ ਵੱਡੇ ਡਾਕਖਾਨੇ ਵੱਲ ਆਉਂਦੀ ਮੁੱਖ ਸੜਕ ਮੈਕਲੋਡ ਰੋਡ ਉੱਤੇ ਤੇਰਾਂ ਕਮਰਿਆਂ ਵਾਲੀ ਢਾਈ ਮੰਜ਼ਿਲੀ ਖੁੱਲ੍ਹੀ-ਡੁੱਲੀ ਕੋਠੀ ਬਣਾ ਰੱਖੀ ਸੀ। ਇਸ ਦੇ ਮੂਹਰਲੇ ਪਾਸੇ ਬੇਗ਼ਮ ਸਮੇਤ ਪਰਵਾਰ ਦੇ ਹੋਰ ਜੀਆਂ ਦੀਆਂ ਕਬਰਾਂ ਨੇ ਵੀ ਛੱਤੀ ਹੋਈ ਥਾਂ ਜਿੰਨਾ ਘੇਰਾ ਵਲ ਰੱਖਿਆ ਸੀ।ਇੱਕ ਹੋਣ ਕਬਰਾਂ ਕੋਠੀ ਵੱਲ ਵਧਦਿਆਂ ਹੀ, ਦੂਜੇ ਹੋਣ ਉਹ ਕਾਦਿਆਨੀਆਂ ਦੀਆਂ, ਬਹੁਤੇ ਲੋਕ ਤਾਂ ਉਸ ਇਮਾਰਤ ਵੱਲ ਮੂੰਹ ਹੀ ਨਹੀਂ ਸੀ ਕਰਦੇ। ਪਰ ਸਾਡੇ ਵਰਗੇ ਵਹਿਮਾਂ-ਭਰਮਾਂ ਤੋਂ ਨਵਿਰਤ ਲੋਕਾਂ ਨੂੰ ਇਨ੍ਹਾਂ ਗੱਲਾਂ ਨਾਲ ਕੀ ? ਸਾਨੂੰ ਤਾਂ ਉਹ ਸਵਾ ਸੌ ਰੁਪਏ ਮਹੀਨੇ ਵਿੱਚ ਹੀ ਮਿਲ ਗਈ ਤੇ ਅਸੀਂ ਇਸ ਨੂੰ ਗਨੀਮਤ ਜਾਣਿਆ।

ਉਸੇ ਕੋਠੀ ਵਿੱਚ ਓਦੋਂ ਕਾਮਰੇਡ ਸੋਹਨ ਸਿੰਘ ਜੋਸ਼ ਵੀ ਰਹਿੰਦੇ ਸਨ, ਕਾਮਰੇਡ ਫੀਰੋਜ਼ਦੀਨ ਮਨਸੂਰ ਵੀ, ਅਤੇ ਕਾਮਰੇਡ ਮਾਨ ਤੇ ਕਾਮਰੇਡ ਗੜਗੱਜ ਵੀ। ਮੈਂ ਵੀ ਰਾਵਲਪਿੰਡੀ ਤੇ ਲਾਇਲਪੁਰ ਵਿੱਚ ਕੁਝ ਦਿਨ ਬਿਤਾਉਣ ਪਿੱਛੋਂ ਉੱਥੇ ਹੀ ਆਣ ਡੇਰਾ ਲਾਇਆ। ਜਦੋਂ ਇੱਕ ਕਮਰਾ ਕਿਸਾਨ ਸਭਾ ਨੂੰ ਦਿੱਤਾ ਗਿਆ, ਮਾਸਟਰ ਹਰੀ ਸਿੰਘ ਹੁਰੀਂ ਵੀ ਉਸ ਦੇ ਸੂਬਾ ਸਕੱਤਰ ਹੋਣ ਨਾਤੇ ਉੱਥੇ ਹੀ ਪਹੁੰਚ ਗਏ। ਤੇ ਇੱਕ ਤਕਰੀਰ ਕਾਰਨ ਹੋਈ ਕੈਦ ਕੱਟਣ ਪਿੱਛੋਂ ਡਾਕਟਰ ਭਾਗ ਸਿੰਘ ਜੀ ਵੀ। ਹੌਲੀ-ਹੌਲੀ ਕਾਮਰੇਡ ਹਰਦੇਵ ਸੰਧੂ ਤੇ ਪ੍ਰੇਮ ਧਵਨ ਦੇ ਮੰਜੇ ਵੀ ਮੇਰੇ ਵਾਲੇ ਨਾਲ ਹੀ ਡੱਠ ਗਏ।ਕੋਠੀ ਦੀ ਹੇਠਲੀ ਮੰਜ਼ਲ ਵਿੱਚ ਦਫ਼ਤਰ ਸਨ, ਸੂਬਾ ਪਾਰਟੀ ਦੇ ਵੀ, ਜਨਤਕ ਜਥੇਬੰਦੀਆਂ ਦੇ ਵੀ ਤੇ ਹਫ਼ਤਾਵਰੀ 'ਜੰਗਿ ਅਜ਼ਾਦੀ' ਦੇ ਵੀ, ਜਿਹੜਾ ਉਰਦੂ ਤੇ ਪੰਜਾਬੀ ਦੋਹਾਂ ਵਿੱਚ ਛਪਦਾ ਸੀ। ਪੌੜੀਆਂ ਚੜ੍ਹਦਿਆਂ ਹੀ ਵਸੇਬੇ ਵਾਲੇ ਤਿੰਨ ਪਹਿਲੇ ਕਮਰਿਆਂ ਸਾਹਮਣੇ ਇੱਕ ਲੰਮਾ ਬਰਾਂਡਾ ਸੀ ਤੇ ਆਖਰ ਵਿੱਚ ਜੋਸ਼ ਜੀ ਦਾ ਕਮਰਾ। ਪਿਛਲੇ ਪਾਸੇ ਉਸ ਨਾਲ ਲੱਗਦੀ ਵੱਡੀ ਰਸੋਈ, ਜਿਸ ਵਿੱਚ ਮਾਸਕੋ ਰੀਟਰਨ ਕਾਮਰੇਡ ਮੇਲਾ ਸਿੰਘ ਬਿਲਗਾ ਖੜੇ ਚੁੱਲ੍ਹਿਆਂ ਸਾਹਮਣੇ ਖੜੋ ਕੇ ਤਾਂਬੀਏ ਵੀ ਚਾੜ੍ਹਦਾ ਅਤੇ ਲੋਹ ਉੱਤੇ ਰੋਟੀਆਂ ਵੀ ਲਾਹੁੰਦਾ। ਇੱਕ ਲੰਮੇ ਮੇਜ਼ ਉੱਤੇ ਵਿਚਕਾਰ ਰੋਟੀਆਂ ਵਾਲੀ ਚੰਗੇਰ ਰੱਖ ਦਿੱਤੀ ਜਾਂਦੀ ਤੇ ਉਸ ਦੇ ਦੁਆਲੇ ਚੌਦਾਂ ਸਾਥੀਆਂ ਲਈ ਵੱਖੋ-ਵੱਖ ਬਾਟੀਆਂ ਵਿੱਚ ਦਾਲ, ਸਬਜ਼ੀ ਪਰੋਸ ਦਿੱਤੀ ਜਾਂਦੀ। ਵੱਖੋ-ਵੱਖ ਵੇਲੇ ਵਿਹਲੇ ਹੋ ਕੇ ਵੱਖੋ-ਵੱਖ ਸਾਥੀ ਆਉਂਦੇ ਅਤੇ ਚੰਗੇਰ ਵਿੱਚੋਂ ਲੋੜ ਅਨੁਸਾਰ ਰੋਟੀਆਂ ਚੁੱਕ ਲੈਂਦੇ। ਕਿਉਂਕਿ ਸਾਡਾ ਪਾਰਟੀ ਵੇਜ ਸਿਰਫ਼ ਪੈਂਤੀ ਰੁਪਏ ਮਹੀਨਾ ਸੀ, ਸਬਜ਼ੀ ਉਹੋ ਬਣਦੀ, ਜਿਹੜੀ ਸਭ ਤੋਂ ਸਸਤੀ ਹੁੰਦੀ : ਟਮਾਟਰ ਦੋ ਪੈਸੇ ਸੇਰ ਹੋ ਜਾਣ ਤਾਂ ਨਿਰੇ ਟਮਾਟਰ ਹੀ ਚਾੜ੍ਹ ਲਏ ਜਾਂਦੇ ਤੇ ਜੇ ਗੋਭੀ ਟਮਾਟਰਾਂ ਤੋਂ ਵੀ ਸਸਤੀ ਹੋ ਜਾਂਦੀ ਤਾਂ ਉਸ ਵਿੱਚ ਇੱਕ ਦੋ ਆਲੂ ਪਾ ਕੇ ਕਈ ਕਈ ਦਿਨ ਉਹੋ ਚਲਦੀ। ਅਸਲ ਸਵਾਲ ਤਾਂ ਇਹ ਸੀ ਕਿ ਘੱਟ ਤੋਂ ਘੱਟ ਪੈਸਿਆਂ ਵਿੱਚ ਲੰਗਰ ਵਾਲਾ ਕੰਮ ਸਾਰਿਆ ਜਾਏ ਤਾਂ ਜੋ ਕਾਮਰੇਡਾਂ ਨੂੰ ਸਵੇਰ ਦੀ ਦਹੀਂ ਦੀ ਲੱਸੀ ਦਾ ਗਿਲਾਸ ਤਾਂ ਜੁੜ ਜਾਏ।

ਇਹੋ ਜਿਹਾ ਸੀ ਸਾਡਾ ਪਾਰਟੀ ਕਮਿਊਨ ਤੇ ਇਹੋ ਜਿਹੇ ਉਸ ਦੇ ਵਸਨੀਕ, ਜਦੋਂ ਇੱਕ ਦਿਨ ਦੁਪਹਿਰ ਕੁ ਵੇਲੇ ਇੱਕ ਚੰਗੀ ਡੀਲ-ਡੌਲ ਵਾਲਾ ਲੰਮ-ਸਲੰਮਾ ਕਾਮਰੇਡ ਪੌੜੀਆਂ ਚੜ੍ਹ ਆਇਆ ਤੇ ਪਿੱਛੇ-ਪਿੱਛੇ ਹੀ ਆਣ ਪਹੁੰਚੀ ਉਸ ਦੀ ਸੋਹਣੀ-ਸੁਨੱਖੀ ਭੈਣ। ਸਿਰ 'ਤੇ ਖੱਬੀ ਨੀਮ-ਖਾਕੀ ਪੱਗ ਸੀ, ਅੱਖਾਂ ਮੋਟੀਆਂ, ਦਾਹੜੀ ਖੁੱਲ੍ਹੀ ਹੋਈ, ਤੇੜ ਪਿਸ਼ੌਰੀ ਸਲਵਾਰ

ਅਤੇ ਪੈਰੀਂ ਚੱਪਲਾਂ ਵੀ ਰਾਸ਼ਿਆਂ ਵਰਗੀਆਂ ਸਖ਼ਤ ਜਾਨ। ਜਿਉਂ ਹੀ ਉਸ ਨੇ ਦੱਸਿਆ ਕਿ ਉਹ ਰਾਵਲਪਿੰਡੀ ਤੋਂ ਆਇਆ ਹੈ ਤੇ ਉਸ ਦਾ ਨਾਂਅ ਹੈ ਅਵਤਾਰ ਸਿੰਘ ਮਲਹੋਤਰਾ, ਮੈਨੂੰ ਝੱਟ ਸਮਝ ਪੈ ਗਈ ਕਿ ਇਹ ਤਾਂ ਸਾਡਾ ਗਾਰਡਨ ਕਾਲਜ ਦਾ ਪ੍ਰੋਫ਼ੈਸਰ ਹੈ, ਵੀ ਡੀ ਚੋਪੜੇ ਦਾ ਸੱਜਾ ਹੱਥ। ਕਾਮਰੇਡ ਵੀ ਡੀ ਚੋਪੜਾ ਉਨ੍ਹੀਂ ਦਿਨੀਂ ਰਾਵਲਪਿੰਡੀ ਦੀ ਜ਼ਿਲ੍ਹਾ ਕਮੇਟੀ ਦਾ ਸਕੱਤਰ ਸੀ ਅਤੇ ਇੱਕੋ ਵੇਲੇ ਪਾਰਟੀ ਦੇ ਸਾਰੇ ਫਰੰਟ ਸੁਚੱਜੇ ਢੰਗ ਨਾਲ ਚਲਾਉਣ ਕਾਰਨ ਦੂਜਿਆਂ ਜ਼ਿਲ੍ਹਿਆਂ ਦੇ ਸਕੱਤਰਾਂ ਸਾਹਮਣੇ ਉਸ ਨੂੰ ਬਹੁਪੱਖੀ ਜਥੇਬੰਦਕ ਯੋਗਤਾ ਦੇ ਨਮੂਨੇ ਵਜੋਂ ਪੇਸ਼ ਕੀਤਾ ਜਾਂਦਾ ਸੀ।

ਆਉਣ ਵਾਲੇ ਸੱਜਣ ਨੇ ਜਿਉਂ ਹੀ ਦਸਤਪੰਜਾ ਲਿਆ, ਉਸ ਦੀ ਪੱਕੀ-ਪੀਡੀ ਹੱਥ-ਘੁੱਟਣੀ ਨੇ ਇੱਕ ਦ੍ਰਿੜ੍ਹ ਇਰਾਦੇ ਵਾਲੇ ਕਾਮਰੇਡ ਵਜੋਂ ਉਸ ਦਾ ਅੰਦਰਲਾ ਦਰਸਾ ਦਿੱਤਾ। ਵਿਥਿਆ ਆਪਣੀ ਉਸ ਨੇ ਇਹ ਸੁਣਾਈ ਕਿ ਉਹ ਕਾਲਜ ਦੀ ਨੌਕਰੀ ਛੱਡ ਆਇਆ ਹੈ ਅਤੇ ਆਪਣੀ ਭੈਣ ਸਮੇਤ ਬੰਬਈ ਜਾ ਰਿਹਾ ਹੈ ਕਿਸੇ ਚੰਗੇ ਰੁਜ਼ਗਾਰ ਖਾਤਰ। ਇੱਕ ਕਾਰਨ ਸੀ ਭੈਣ ਨੂੰ ਉਸ ਚੌਗਿਰਦੇ ਤੋਂ ਦੂਰ ਰੱਖਣਾ ਜਿਹੜਾ ਪਿੰਡੀ ਵਿੱਚ ਬਣ ਗਿਆ ਸੀ, ਅਤੇ ਦੂਜਾ ਸੀ ਪਰਵਾਰ ਵੱਲ ਆਪਣੀਆਂ ਜ਼ਿੰਮੇਵਾਰੀਆਂ ਸੁਚੱਜੇ ਢੰਗ ਨਾਲ ਨਿਭਾਉਣੀਆਂ।

ਕਾਮਰੇਡ ਮਲਹੋਤਰਾ ਪੁੱਤਰ ਸੀ ਗੁੱਜਰਖਾਨ ਵਾਲੇ ਡਾਕਟਰ ਨਾਨਕ ਸਿੰਘ ਡੋਰੇ ਦਾ। ਡੋਰਾ ਪੋਠੋਹਾਰੀ ਵਿੱਚ ਕੰਨਾਂ ਤੋਂ ਘੱਟ ਸੁਣਨ ਵਾਲੇ ਬੰਦੇ ਨੂੰ ਆਖਿਆ ਜਾਂਦਾ ਹੈ, ਪਰ ਡੋਰਾ ਹੋਣ ਦੇ ਬਾਵਜੂਦ ਉਹ ਡਾਕਟਰ ਲੋਹੜੇ ਦਾ ਸੀ। ਸ਼ਹਿਰ ਗੁੱਜਰਖਾਨ ਹੀ ਨਹੀਂ, ਸਗੋਂ ਸਾਰਾ ਇਲਾਕਾ ਵੀ ਉਸ ਦੇ ਹੱਥਾਂ ਦੀ ਸ਼ਫਾ ਨੂੰ ਮੰਨਦਾ ਸੀ, ਪਰ ਸੁਭਾਅ ਦਾ ਉਹ ਬਹੁਤ ਕੌੜਾ ਸੀ। ਆਪਣੀ ਪਤਨੀ ਤੇ ਨਿੱਕੇ ਬੱਚਿਆਂ ਨਾਲ ਬਦਸਲੂਕੀ ਨੂੰ ਪਲੇਠੀ ਦਾ ਪੁੱਤਰ ਬਰਦਾਸ਼ਤ ਨਾ ਕਰ ਸਕਿਆ ਤੇ ਉਸ ਨੇ ਪਿਤਾ ਨਾਲ ਤੋੜ-ਵਿਛੋੜਾ ਕਰ ਲਿਆ। ਇਸੇ ਲਈ ਉਸ ਪ੍ਰੋਫ਼ੈਸਰੀ ਛੱਡ ਬੰਬਈ ਵੱਲ ਮੂੰਹ ਕਰ ਲਿਆ ਸੀ।

ਸਬੱਬੀਂ ਜਿਨ੍ਹੀਂ ਦਿਨੀਂ ਕਾਮਰੇਡ ਮਲਹੋਤਰਾ ਪਾਰਟੀ ਹੈੱਡਕੁਆਰਟਰ ਆਇਆ, ਡਾ. ਗੰਗਾਧਰ ਅਧਿਕਾਰੀ ਵੀ ਉੱਥੇ ਹੀ ਸਨ। ਉਹ ਪਾਰਟੀ ਦੇ ਪੋਲਿਟ ਬਿਊਰੋ ਦੇ ਤਿੰਨ ਵੱਡੇ ਲੀਡਰਾਂ ਵਿੱਚੋਂ ਸਨ। ਪਹਿਲਾ ਸੀ ਪੂਰਨ ਚੰਦ ਜੋਸ਼ੀ, ਦੂਜਾ ਟਰੇਡ ਯੂਨੀਅਨਾਂ ਦੇ ਫ਼ਰੰਟ ਦਾ ਆਗੂ ਬੀ ਟੀ ਰਣਦੀਵੇ ਤੇ ਤੀਜਾ ਪਾਰਟੀ ਦਾ ਮੰਨਿਆ ਹੋਇਆ ਸਿਧਾਂਤਕਾਰ ਡਾ. ਅਧਿਕਾਰੀ। ਡਾ. ਅਧਿਕਾਰੀ, ਜਿਸ ਨੂੰ ਅਸੀਂ ਸਾਰੇ ਅਪਣੱਤ ਨਾਲ 'ਡੌਕ' ਆਖਦੇ ਹੁੰਦੇ ਸਾਂ, ਪੰਜਾਬ ਦਾ ਇੰਚਾਰਜ ਇਸ ਲਈ ਬਣਾਇਆ ਗਿਆ ਸੀ ਕਿ ਪੰਜਾਬ ਪਾਰਟੀ ਅੰਦਰ ਕਿਰਤੀ ਸਾਥੀਆਂ ਦੇ ਰਲੇਵੇਂ ਦੇ ਬਾਵਜੂਦ 'ਜੋਸ਼ ਗਰੁੱਪ' ਤੇ 'ਕਿਰਤੀ ਗਰੁੱਪ' ਅੰਦਰਲੀਆਂ ਦਿਸਦੀਆਂ-ਅਣਦਿਸਦੀਆਂ ਤਰੇੜਾਂ ਅਜੇ ਕਾਇਮ ਸਨ ਅਤੇ ਕੋਈ ਵੱਡੀ ਸੂਝ ਵਾਲਾ ਆਗੂ ਹੀ ਉਨ੍ਹਾਂ ਨੂੰ ਘਟਾਅ-ਮਿਟਾਅ ਸਕਦਾ ਸੀ।

ਉਹ ਦਿਨ ਅਜਿਹੇ ਸਨ ਕਿ ਪਾਰਟੀ ਦੀ ਜੰਗ ਬਾਰੇ ਨੀਤੀ ਸੋਵੀਅਤ ਯੂਨੀਅਨ ਉੱਤੇ ਹਮਲੇ ਪਿੱਛੋਂ ਇਸ ਨੂੰ 'ਜਨਤਾ ਦੀ ਜੰਗ' ਗਰਦਾਨਣ ਵਾਲੀ ਬਣ ਚੁੱਕੀ ਸੀ ਅਤੇ ਗਾਂਧੀ ਜੀ ਦੀ ਬਤਾਲੀ ਦੀ ਲਹਿਰ ਦੇ ਵੱਡੇ ਪ੍ਰਭਾਵ ਕਾਰਨ ਪਾਰਟੀ ਨੂੰ ਸਖ਼ਤ ਵਿਰੋਧ ਦਾ ਸਾਹਮਣਾ ਕਰਨਾ ਪੈ ਰਿਹਾ ਸੀ। ਅਸੀਂ ਨੁੱਕੜ ਮੀਟਿੰਗਾਂ ਵੀ ਲਾਉਂਦੇ, ਥਾਂ ਪੁਰ ਥਾਂ ਜਾ ਕੇ ਲੋਕਾਂ ਦੇ ਭੁਲੇਖੇ ਦੂਰ ਕਰਨ ਦੇ ਹੋਰ ਉਪਾਅ ਵੀ ਕਰਦੇ।ਇਹੋ ਜਿਹੇ ਜਲਸਿਆਂ-ਮੀਟਿੰਗਾਂ ਦੀ ਡੌਂਡੀ ਸ਼ਹਿਰ ਦੇ

ਅੰਦਰ ਵੀ ਪਿੱਟੀ ਜਾਂਦੀ ਅਤੇ ਸਾਰੇ ਦਰਵਾਜ਼ਿਆਂ ਦੇ ਬਾਹਰਲੇ ਪਾਰਕਾਂ ਵਿੱਚ ਨਿੱਕੀਆਂ-ਮੋਟੀਆਂ ਭੀੜਾਂ ਜੋੜ ਕੇ ਵੀ ਇਨ੍ਹਾਂ ਨੂੰ ਕਾਮਯਾਬ ਕਰਨ ਦੇ ਯਤਨ ਕੀਤੇ ਜਾਂਦੇ।

ਕਾਮਰੇਡ ਮਲਹੋਤਰੇ ਦੀ ਵੀ ਇਨ੍ਹਾਂ ਛੋਟਿਆਂ ਜਲਸਿਆਂ-ਮੀਟਿੰਗਾਂ ਨੂੰ ਸੰਬੋਧਨ ਕਰਨ ਦੀ ਡਿਊਟੀ ਲਗਾਈ ਗਈ, ਜਿਥੇ ਉਹ ਦਸ ਕੁ ਮਿੰਟ ਦੀ ਤਕਰੀਰ ਕਰ ਕੇ ਇੱਕ ਤੋਂ ਦੂਜੀ ਥਾਂ ਚਲਿਆ ਜਾਂਦਾ। 'ਡੌਂਕ' ਨੇ ਦੋ-ਤਿੰਨ ਥਾਵਾਂ ਉੱਤੇ ਪਿੱਛੇ ਖਲੋ ਕੇ ਮਲਹੋਤਰੇ ਦੀਆਂ ਇਹ ਤਕਰੀਰਾਂ ਸੁਣੀਆਂ ਜਿਨ੍ਹਾਂ ਵਿੱਚ ਉਸ ਨੇ ਸਮੁੱਚੀ ਪਾਰਟੀ ਪਾਲਿਸੀ ਦਾ ਨਿਚੋੜ ਇਸ ਤਰ੍ਹਾਂ ਪੇਸ਼ ਕੀਤਾ ਕਿ 'ਡੌਂਕ' ਬਹੁਤ ਪ੍ਰਭਾਵਿਤ ਹੋ ਗਏ।

ਗੱਲ ਏਦਾਂ ਹੋਈ ਕਿ ਸ਼ਾਹ ਆਲਮੀ ਦਰਵਾਜ਼ੇ ਸਾਡੀ ਪਾਰਟੀ ਨੇ ਇੱਕ ਜਲਸਾ ਕਰਨਾ ਸੀ ਆਪਣੀ 'ਜਨਤਾ ਦੀ ਜੰਗ' ਵਾਲੀ ਪਾਲਿਸੀ ਨੂੰ ਲੋਕਾਂ ਸਾਹਮਣੇ ਪਰੋਸਣ ਲਈ; ਤੇ ਉਸ ਵਿੱਚ ਬੁਲਾਰਿਆਂ ਵਜੋਂ ਪੇਸ਼ ਹੋਣੇ ਸਨ ਅੱਛਰ ਸਿੰਘ ਛੀਨਾ ਤੇ ਬੀ ਪੀ ਐੱਲ ਬੇਦੀ। ਛੀਨਾ ਪੇਂਡੂ ਲੋਕਾਂ ਲਈ ਸਭ ਤੋਂ ਪ੍ਰਭਾਵਸ਼ਾਲੀ ਬੁਲਾਰਾ ਹੁੰਦਾ ਸੀ ਅਤੇ ਬੀ ਪੀ ਐੱਲ ਬੇਦੀ ਤੇ ਉਸ ਦੀ ਪਤਨੀ ਫਰੈਡਾ ਬੇਦੀ ਲਾਹੌਰ ਦੇ ਨੌਜਵਾਨਾਂ ਦੀ ਖਿੱਚ ਦੇ ਸਭ ਪ੍ਰਭਾਵਸ਼ਾਲੀ ਕੇਂਦਰ। ਉਨ੍ਹਾਂ ਦਿਨਾਂ ਦੇ ਰਿਵਾਜ ਮੁਤਾਬਿਕ ਪਾਰਟੀ ਜਲਸੇ ਵਾਲੇ ਦਿਨ ਤੋਂ ਦੋ ਦਿਹਾੜੇ ਪਹਿਲਾਂ ਹੀ ਸ਼ਹਿਰ ਦੇ ਵੱਖੋ-ਵੱਖ ਦਰਵਾਜ਼ਿਆਂ ਮੂਹਰੇ ਮੁਨਿਆਦੀ ਕਰਨ ਲਈ ਭੇਜਦੀ ਸੀ; ਆਪਣੇ ਉੱਭਰਦੇ ਕਾਰਕੁੰਨਾਂ ਨੂੰ। ਮਲਹੋਤਰਾ ਕਿਉਂਕਿ ਰਾਵਲਪਿੰਡੀ ਦੇ ਬੁੱਧੀਜੀਵੀ ਨੌਜਵਾਨਾਂ ਵਿੱਚ ਆਪਣੀ ਪ੍ਰੋਫ਼ੈਸਰੀ ਵੇਲੇ ਹੀ ਇੱਕ ਕਮਿਊਨਿਸਟ ਵਿਚਾਰਕ ਵਜੋਂ ਚੰਗੀ ਪ੍ਰਸਿੱਧੀ ਖੱਟ ਚੁੱਕਾ ਸੀ, ਉਸ ਨੇ ਜ਼ਿੰਮਾ ਲੈ ਲਿਆ ਦਰਵਾਜ਼ਿਆਂ ਉੱਤੇ ਜਲਸੇ ਤੋਂ ਪਹਿਲੇ ਦਿਨ ਵਾਲੀ ਮੁਨਿਆਦੀ ਕਰਨ ਦਾ।

ਡਾ. ਅਧਿਕਾਰੀ ਅਜੇ ਤਿੰਨ ਕੁ ਦਿਨ ਪਹਿਲਾਂ ਹੀ ਲਾਹੌਰ ਆਏ ਸਨ, ਉਥੋਂ ਦੀ ਪਾਰਟੀ ਇਕਾਈ ਦੇ ਕੰਮ ਦਾ ਜਾਇਜ਼ਾ ਲੈਣ। ਮਲਹੋਤਰੇ ਦੀ ਮੁਨਿਆਦੀ ਵਾਲੇ ਦਿਨ ਉਹ ਕਿਸੇ ਹੋਰ ਨੂੰ ਦੱਸੇ ਬਗ਼ੈਰ ਤੁਰ ਪਏ; ਗੁੰਮਨਾਮ ਬਣ ਕੇ ਉਸ ਦੇ ਕੰਮ-ਢੰਗ ਦੀ ਜਾਣਕਾਰੀ ਲੈਣ। ਉਨ੍ਹਾਂ ਦਿੱਲੀ ਦਰਵਾਜ਼ੇ ਤੇ ਅਕਬਰੀ ਦਰਵਾਜ਼ੇ ਦੋਹੀਂ ਥਾਈਂ ਪਿੱਛੇ ਖਲੋ ਕੇ ਮਲਹੋਤਰੇ ਨੂੰ ਜਲਸੇ ਦਾ ਸੰਦੇਸ਼ ਦੇਂਦਿਆਂ ਸੁਣਿਆ । ਪੰਜਾਂ ਮਿੰਟਾਂ ਦੀ ਮੌਕੇ 'ਤੇ ਜੁੜੀ ਛੋਟੀ ਜਿਹੀ ਭੀੜ ਨੂੰ ਹੀ ਉਸ ਨੇ ਏਨੀ ਖ਼ੂਬੀ ਨਾਲ ਜਲਸੇ ਬਾਰੇ ਜਾਣਕਾਰੀ ਹੀ ਨਾ ਦਿਤੀ, ਸਗੋਂ ਸੰਖੇਪ ਸ਼ਬਦਾਂ ਵਿੱਚ ਪਾਰਟੀ ਪਾਲਿਸੀ ਨੂੰ ਵੀ ਇਵੇਂ ਬਿਆਨਿਆ ਕਿ ਡਾ. ਅਧਿਕਾਰੀ ਡੂੰਘੀ ਤਰ੍ਹਾਂ ਪ੍ਰਭਾਵਿਤ ਹੋ ਗਏ। ਹੈੱਡ ਕੁਆਰਟਰ ਮੁੜੇ ਤਾਂ ਮੈਨੂੰ ਸੱਦ ਕੇ ਕਹਿਣ ਲੱਗੇ ਕਿ ਇਹ ਨੌਜਵਾਨ ਸਾਥੀ ਕੌਣ ਹੈ ਤੇ ਕਿਵੇਂ ਆਇਆ ਹੈ ? ਮੈਂ ਦੱਸਿਆ ਕਿ ਮਲਹੋਤਰਾ ਗਾਰਡਨ ਕਾਲਜ ਵਿੱਚ ਪ੍ਰੋਫ਼ੈਸਰੀ ਕਰਦਾ ਆ ਰਿਹਾ ਹੈ ਕੋਈ ਦੋ ਕੁ ਸੌ ਰੁਪਏ ਮਹੀਨੇ ਉੱਤੇ, ਪਰ ਉਸ ਦੇ ਇੱਕ ਘਰੇਲੂ ਝਮੇਲੇ ਨੇ ਉਸ ਨੂੰ ਮਜਬੂਰ ਕਰ ਦਿੱਤਾ ਹੈ ਕਿ ਉਹ ਆਪਣੀ ਛੋਟੀ ਭੈਣ ਗੁਰਚਰਨ ਨੂੰ ਨਾਲ ਲੈ ਬੰਬਈ ਚਲਾ ਜਾਏ ਕਿਸੇ ਹੋਰ ਕੰਮ ਨੂੰ ਹੱਥ ਪਾਉਣ ਲਈ।

ਡਾ. ਅਧਿਕਾਰੀ ਨੇ ਮੇਰੇ ਕੋਲੋਂ ਮਲਹੋਤਰੇ ਦਾ ਅੱਗਾ-ਪਿੱਛਾ ਪੁੱਛਿਆ ਤਾਂ ਮੈਂ ਦੱਸਿਆ ਕਿ ਉਹ ਗੁੱਜਰਖਾਨ ਦੇ ਇੱਕ ਸਿਆਣੇ ਡਾਕਟਰ ਦਾ ਬੇਟਾ ਹੈ ਜਿਸ ਨੇ ਆਪਣੇ ਤੱਤੇ ਸੁਭਾਅ ਕਾਰਨ ਘਰ ਵਾਲਿਆਂ ਨੂੰ ਤਿਲਾਂਜਲੀ ਦੇ ਰੱਖੀ ਹੈ। ਪੰਜ ਭਰਾਵਾਂ ਦੇ ਭੈਣਾਂ ਤੇ ਉਸ ਦੀ ਮਾਤਾ ਸਭਨਾਂ ਦੀ ਜ਼ਿੰਮੇਵਾਰੀ ਉਸ ਸਿਰ ਹੈ। 'ਡੌਂਕ' ਨੇ ਮੈਨੂੰ ਆਖਿਆ ਕਿ ਜੇ ਪਰਵਾਰ ਦੇ ਰਹਿਣ-

ਸਹਿਣ ਦਾ ਕੋਈ ਪ੍ਰਬੰਧ ਪ੍ਰੀਤ ਨਗਰ ਹੋ ਜਾਵੇ ਤਾਂ ਕੀ ਉਸ ਨੂੰ ਪੈਂਤੀਆਂ ਦੀ ਥਾਂ ਪੈਂਹਠ ਕੁ ਰੁਪਏ ਦੇ ਕੇ ਬੰਬਈ ਜਾਣੋਂ ਡੱਕਿਆ ਜਾ ਸਕਦਾ ਹੈ ਤਾਂ ਜੋ ਉਹ ਹੋਲ ਟਾਈਮਰ ਵਾਲੇ ਫ਼ਰਜ਼ ਨਿਭਾ ਸਕੇ ? ਹੋਲ ਟਾਈਮਰ ਆਖਦੇ ਸਨ ਪਾਰਟੀ ਦੇ ਉਸ ਕਾਰਕੁੰਨ ਨੂੰ ਜਿਹੜਾ ਪਾਰਟੀ ਕੰਮਾਂ-ਕਾਜਾਂ ਜੋਗਾ ਹੋ ਕੇ ਹੀ ਰਹਿ ਜਾਏ ਤੇ ਸਾਰਾ ਧਿਆਨ ਪਾਰਟੀ ਨੂੰ ਸਮਰਪਿਤ ਕਰੇ। ਮੈਨੂੰ ਪਹਿਲਾਂ ਤਾਂ ਇਸ ਗੱਲ ਦਾ ਅਚੰਭਾ ਹੋਇਆ ਕਿ ਜਦੋਂ ਸਾਡੇ ਸਾਰਿਆਂ ਦਾ ਪਾਰਟੀ ਵੇਜ (ਪਾਰਟੀ ਭੱਤਾ) ਪੈਂਤੀ ਰੁਪਏ ਮੁਕੱਰਰ ਹੈ, ਮਲਹੋਤਰਾ ਨੂੰ ਦੂਣੇ ਕੁ ਪੈਸੇ ਦੇਣ ਨਾਲ ਕੋਈ ਬਖੇੜਾ ਤਾਂ ਨਹੀਂ ਖੜਾ ਜਾਵੇਗਾ। ਦੂਜੀ ਗੱਲ ਬਾਰੇ ਮੈਂ ਆਖਿਆ ਕਿ ਜੇ 'ਡੌਕ' ਆਪ 'ਦਾਰ ਜੀ' ਨੂੰ ਆਖ ਦੇਣ ਤਾਂ ਪ੍ਰੀਤ ਨਗਰ ਵਿੱਚ ਪਰਵਾਰ ਦੇ ਰਹਿਣ-ਸਹਿਣ ਦਾ ਪ੍ਰਬੰਧ ਉਨ੍ਹਾਂ ਕਰ ਦੇਣਾ ਹੈ, ਪਰ ਪਾਰਟੀ ਵੇਜ ਤੋਂ ਵੱਧ ਪੈਸੇ ਦੇਣ ਦੀ ਗੱਲ ਉਹ ਆਪ ਸੰਭਾਲ ਲੈਣ।

ਪ੍ਰੀਤ ਨਗਰ ਉਨ੍ਹੀਂ ਦਿਨੀਂ ਸਮੁੱਚੇ ਪੰਜਾਬ ਦਾ ਸਾਹਿਤਕ ਤੇ ਸੱਭਿਆਚਾਰ ਕੇਂਦਰ ਸੀ ਅਤੇ ਦਾਰ ਜੀ ਦੀ ਮਾਨਤਾ ਦੂਰ-ਦੁਰਾਡੇ ਤੱਕ ਸੀ। ਉੱਥੇ ਕਮਿਊਨਿਟੀ ਕਿਚਨ ਵੀ ਸੀ, ਐਕਟੀਵਿਟੀ ਸਕੂਲ ਵੀ, ਜਿਸ ਕਾਰਨ ਬੱਚਿਆਂ ਦੀ ਪੜ੍ਹਾਈ ਵਿੱਚ ਮੁਸ਼ਕਲ ਨਹੀਂ ਸੀ ਆਉਣੀ। ਪੰਜਾਬ ਦੇ ਸਾਰੇ ਉੱਘੇ ਸਾਹਿਤ ਰਥੀਆਂ ਦਾ ਵਸੇਬਾ ਹੋਣ ਕਾਰਨ ਮਾਹੌਲ ਵੀ ਵਧੀਆ ਸੀ ਅਤੇ ਖਾਣ-ਪੀਣ ਤੇ ਸਾਂਭ-ਸੰਭਾਲ ਦਾ ਵੀ ਕੋਈ ਮਸਲਾ ਨਹੀਂ ਸੀ ਬਣਨਾ। ਕਾਮਰੇਡ ਅਜੈ ਘੋਸ਼ ਨੂੰ ਅਸੀਂ ਉਸ ਦੀ ਤਪਦਿਕ ਦੀ ਬਿਮਾਰੀ ਤੋਂ ਕੁਝ ਕੁ ਉੱਪਰ ਉੱਠਣ ਵੇਲੇ ਸਾਥੀ ਮੁਹੱਬਤ ਸਿੰਘ ਦੇ ਸ਼ੇਖ਼ੂਪੁਰਾ ਜ਼ਿਲ੍ਹੇ ਦੇ ਲਵੇਰੀਆਂ ਵਾਲੇ ਵਸੇਬੇ ਤੋਂ ਲਿਆ ਕੇ ਸਿਹਤਯਾਬੀ ਲਈ ਪ੍ਰੀਤ ਨਗਰ ਹੀ ਛੱਡਿਆ ਸੀ। ਕਾਮਰੇਡ ਅਤਾ-ਉੱਲਾ-ਜਹਾਨੀਆਂ ਨੂੰ ਜਦੋਂ ਖਾਨੇਵਾਲ ਪਾਰਟੀ ਸਕੂਲ ਵੇਲੇ ਭਰਤੀ ਕਰ ਕੇ ਲਾਹੌਰ ਕਿਸਾਨ ਸਭਾ ਦੇ ਕੰਮ ਵਿੱਚ ਜੋੜ ਲਿਆ ਸੀ, ਉਸ ਦੀ ਵਿਧਵਾ ਭੈਣ (ਨਾਂਅ ਯਾਦ ਨਹੀਂ ਰਿਹਾ) ਤੇ ਭਾਣਜੀ ਖੁਰਸ਼ੀਦ ਦਾ ਡੇਰਾ ਵੀ ਅਸੀਂ ਦਾਰ ਜੀ ਸਦਕੇ ਪ੍ਰੀਤ ਨਗਰ ਹੀ ਲਵਾਇਆ ਸੀ। ਸੁਨੇਹਾ ਕਿਉਂਕਿ 'ਡੌਕ' ਵੱਲੋਂ ਸੀ, ਜਦੋਂ ਮੈਂ ਦਾਰ ਜੀ ਕੋਲ ਗਿਆ, ਉਨ੍ਹਾਂ ਪਰਵਾਰ ਦਾ ਜ਼ਿੰਮਾ ਝੱਟ ਚੁੱਕ ਲਿਆ।

ਇਵੇਂ ਆਰੰਭ ਹੋਇਆ ਗਾਰਡਨ ਕਾਲਜ ਦੇ ਹੋਣਹਾਰ ਪ੍ਰੋਫ਼ੈਸਰ ਦਾ ਕੁੱਲ ਵਕਤੀ ਪਾਰਟੀ ਕਾਰਕੁੰਨ ਵਾਲਾ ਸਫ਼ਰ। ਪਹਿਲਾਂ ਪਹਿਲ ਅਸੀਂ ਜੋੜਿਆ ਉਸ ਨੂੰ 'ਜੰਗ-ਏ-ਅਜ਼ਾਦੀ' ਵਾਲੇ ਸੈੱਲ (ਪਾਰਟੀ ਬ੍ਰਾਂਚ) ਨਾਲ, ਜਿਸ ਦੀ ਅਗਵਾਈ ਮੇਰੇ ਹੱਥ਼ ਹੀ ਸੀ। ਪਹਿਲਾਂ ਵੀ ਉਸ ਵਿੱਚ ਸਾਥੀ ਅਰਜਨ ਸਿੰਘ ਗੜਗੱਜ, ਕਾਮਰੇਡ ਮੱਖਣ ਸਿੰਘ ਘਰਜਾਖ (ਅਫ਼ਰੀਕਾ ਵਾਲੇ), ਡਾ. ਭਾਗ ਸਿੰਘ ਕੈਨੇਡੀਅਨ ਤੇ ਨਵੇਂ-ਨਵੇਂ ਕਾਲਜ ਤੋਂ ਨਿਕਲੇ ਪ੍ਰੋਫ਼ੈਸਰ ਰਣਧੀਰ ਸਿੰਘ ਜੋਸ਼ ਦੀ ਸ਼ਮੂਲੀਅਤ ਸੀ। ਮੁਖ ਕੰਮ ਤਾਂ ਬੰਬਈ ਦੇ ਪਾਰਟੀ ਕੇਂਦਰ ਤੋਂ ਪੀ ਸੀ ਜੋਸ਼ੀ ਦੀ ਅਗਵਾਈ ਹੇਠ ਨਿਕਲਣ ਵਾਲੇ ਪਾਰਟੀ ਦੇ ਸਪਤਾਹਿਕ ਬੁਲਾਰੇ 'ਪੀਪਲਜ਼ ਵਾਰ' ਨੂੰ ਪੰਜਾਬੀ ਜਾਮਾ ਪਹਿਨਾਉਣਾ ਹੀ ਸੀ, ਪਰ ਹਰ ਸਾਥੀ ਉੱਤੇ ਹੋਰ ਵੀ ਜ਼ਿੰਮੇਵਾਰੀਆਂ ਸਨ; ਪਾਰਟੀ ਸਟੱਡੀ ਸਰਕਲ ਲਾਉਣ, ਜ਼ਿਲ੍ਹਿਆਂ ਵਿੱਚ ਤਕਰੀਰਾਂ ਕਰਨ ਤੇ ਜਥੇਬੰਦਕ ਕੰਮਾਂ ਵਿੱਚ ਸਹਾਈ ਹੋਣ ਲਈ ਜਾਣ ਅਤੇ ਲਾਹੌਰ ਦੀ ਸਾਹਿਤਕ ਤੇ ਸੱਭਿਆਚਾਰਕ ਲਹਿਰ ਵਿੱਚ ਹਿੱਸਾ ਪਾਉਣ ਵਰਗੀਆਂ।

ਕਾਮਰੇਡ ਮਲਹੋਤਰਾ ਭਾਵੇਂ ਵੱਖਰੇ ਕੰਮ ਕਰਦਾ-ਕਰਾਉਂਦਾ ਆਇਆ ਸੀ, ਉਹ ਸਾਡੇ

ਮਾਹੌਲ ਵਿੱਚ ਛੇਤੀ ਹੀ ਢਲ ਗਿਆ। ਬੜਾ ਸਖ਼ਤ ਜਾਨ ਸੀ ਉਹ। ਸਿਆਲ ਵਿੱਚ ਵੀ ਸਵੇਰੇ ਠੰਢੇ ਪਾਣੀ ਨਾਲ ਇਸ਼ਨਾਨ ਕਰਨ ਵਾਲਾ, ਘੰਟਿਆਂ ਬੱਧੀ ਲਿਖਣ-ਪੜ੍ਹਨ ਵਿੱਚ ਰੁੱਝਾ ਰਹਿਣ ਦੇ ਸੁਭਾਅ ਵਾਲਾ ਅਤੇ ਹਰ ਕੰਮ ਨੂੰ ਹੱਥ ਪਾਉਣ ਲਈ ਤਿਆਰ-ਬਰ-ਤਿਆਰ। ਉਸ ਦੀ ਕੰਮ-ਸਮਰੱਥਾ ਦਾ ਪੂਰਾ ਗਿਆਨ ਉਦੋਂ ਹੋਇਆ, ਜਦੋਂ ਉਸ ਨੇ ਤੇ ਮੈਂ ਕਾਮਰੇਡ ਮੱਖਣ ਸਿੰਘ ਨੂੰ ਨਾਲ ਜੋੜ ਕੇ ਤਿੰਨਾਂ ਦਿਨਾਂ ਤੇ ਤਿੰਨਾਂ ਰਾਤਾਂ ਵਿੱਚ ਹੀ ਕਾਮਰੇਡ ਪੀ ਸੀ ਜੋਸ਼ੀ ਦੇ ਵੇਲੇ ਦੀ ਪ੍ਰਸਿੱਧ ਕਿਤਾਬ 'ਗਾਂਧੀ ਜੋਸ਼ੀ ਚਿੱਠੀ-ਪੱਤਰ' ਨੂੰ ਪੰਜਾਬੀ ਜਾਮਾ ਪੁਆ ਦਿੱਤਾ। ਇਸ ਚਿੱਠੀ-ਪੱਤਰ ਨੇ ਸਾਡੇ ਕਾਮਰੇਡਾਂ ਨੂੰ 1942-43 ਦੇ ਪਾਰਟੀ ਵਿਰੋਧਤਾ ਦੇ ਝੱਖੜਾਲੇ ਸਾਲਾਂ ਵਿੱਚ ਏਨੀ ਜ਼ੁਬਾਨ ਦਿੱਤੀ ਕਿ ਸਾਡੇ ਸੋਸ਼ਲਿਸਟ ਪਾਰਟੀ ਵਾਲੇ ਜੈ ਪ੍ਰਕਾਸ਼ ਨਰਾਇਣ ਦੇ ਚੇਲੇ ਸਾਡੇ ਨਾਲ ਬਹਿਸ-ਮੁਬਾਹਸੇ ਤੋਂ ਕੰਨੀ ਕਤਰਾਉਣ ਲੱਗੇ। ਸਧਾਰਨ ਲੋਕਾਂ ਵਿੱਚ ਗਾਂਧੀ ਜੀ ਦੀ 'ਕਰੋ ਜਾਂ ਮਰੋ' ਵਾਲੀ ਬਤਾਲੀ ਦੀ ਲਹਿਰ ਨਾਲੋਂ ਵੱਖਰਾ ਹੋ ਖਲੋਣ ਕਾਰਨ ਸਾਡੀ ਏਨੀ ਮੁਖ਼ਾਲਫ਼ਤ ਸੀ ਕਿ ਪਾਰਟੀ ਪ੍ਰਚਾਰ ਕਰਨ ਗਿਆਂ ਨੂੰ ਸਾਨੂੰ ਨਿਸਬਤ ਰੋਡ 'ਤੇ ਮੈਕਲੋਡ ਰੋਡ ਵਾਲੇ ਚੌਕ ਵਿੱਚ ਇੱਟਾਂ-ਵੱਟੇ ਵੀ ਖਾਣੇ ਪਏ ਤੇ ਕੱਪੜੇ ਵੀ ਪੜਵਾਉਣੇ ਪਏ ਸਨ। ਪਰ ਜਿਹੜੇ ਕੋਈ ਜਮ ਕੇ ਸਾਡੀ ਗੱਲ ਸੁਣ ਲੈਂਦੇ, ਸਿਰ ਹਿਲਾ ਕੇ 'ਹਾਂ' ਵਿੱਚ 'ਹਾਂ' ਮਿਲਾਉਣ ਲੱਗਦੇ। ਸਾਨੂੰ ਹਦਾਇਤ ਸੀ ਕਿ ਆਪਣੇ ਤੱਤ-ਭੜੱਤੇ ਸੋਸ਼ਲਿਸਟ ਵਿਰੋਧੀਆਂ ਨਾਲ ਪੇਚਾ ਉਦੋਂ ਪਾਈਏ ਜਦੋਂ ਸੁਣਨ ਵਾਲੇ ਸਰੋਤੇ ਵੀ ਮੌਜੂਦ ਹੋਣ। ਆਪਣੀਆਂ ਦਲੀਲਾਂ ਨਾਲ ਅਸੀਂ ਏਨਾ ਵੱਟੋ-ਵੱਟ ਪਾ ਦਿੰਦੇ ਆਪਣੇ ਨਾਲ ਸਿੰਙ ਅੜਾਉਣ ਵਾਲਿਆਂ ਨੂੰ ਕਿ ਸੋਸ਼ਲਿਸਟ ਆਗੂਆਂ ਵੱਲੋਂ ਆਪਣੇ ਕਾਰਕੁਨਾਂ ਨੂੰ ਸਰਕੂਲਰ ਜਾਰੀ ਕਰ ਕੇ ਹਦਾਇਤਾਂ ਦੇਣੀਆਂ ਪੈ ਗਈਆਂ ਕਿ ਉਹ ਸਾਡੇ ਨਾਲ ਬਹਿਸ ਕਰਨ ਤੋਂ ਗੁਰੇਜ਼ ਕਰਨ। ਇਸੇ ਗੱਲ ਦੀ ਦੂਜੀ ਮਿਸਾਲ ਇਹ ਸੀ ਕਿ ਜਦੋਂ ਜਨਤਕ ਪੱਧਰ ਉੱਤੇ ਸਾਨੂੰ ਭੰਡਿਆ-ਨੌਲਿਆ ਜਾ ਰਿਹਾ ਸੀ, ਥਾਂ-ਪੁਰ-ਥਾਂ ਦੇ ਬੁੱਧੀਜੀਵੀ ਇਵੇਂ ਡਾਰਾਂ ਬੰਨ੍ਹ ਕੇ ਸਾਡੀ ਪਾਰਟੀ ਵੱਲ ਆਉਣ ਲੱਗੇ ਕਿ ਜਿਹੜਾ ਕੋਈ ਆਪਣੇ-ਆਪ ਨੂੰ ਅਕਲਵਾਨ ਅਖਵਾਉਣਾ ਲੋਚਦਾ ਸੀ, ਉਹੋ ਹੀ ਆਖਣ ਲੱਗ ਪੈਂਦਾ ਕਿ ਮੈਂ ਪੀ ਸੀ ਜੋਸ਼ੀ ਦਾ ਚੇਲਾ ਹਾਂ।

ਗੱਲ ਭਾਵੇਂ ਕੁਝ ਲਾਂਭੇ ਜਾਂਦੀ ਲੱਗਦੀ ਹੋਵੇ, ਉਨ੍ਹਾਂ ਦਿਨਾਂ ਦੀਆਂ ਸਾਡੀਆਂ ਪ੍ਰਾਪਤੀਆਂ ਹੀ ਸਨ, ਜਿਹੜੀਆਂ ਅਜ਼ਾਦੀ ਤੋਂ ਪਿਛੋਂ ਨਹਿਰੂ ਦੇ ਦੌਰ ਵਿੱਚ ਹਰ ਵਿਗਿਆਨਕ ਅਦਾਰੇ ਤੇ ਹਰ ਯੂਨੀਵਰਸਿਟੀ ਵਿੱਚ ਸਾਡੀ ਵੱਡੀ ਪੈਂਠ ਬਣਾਉਣ ਵਾਲੀਆਂ ਸਿੱਧ ਹੋਈਆਂ। ਉਨ੍ਹਾਂ ਦਿਨਾਂ ਵਿੱਚ ਹੀ ਪੀ ਸੀ ਜੋਸ਼ੀ ਨੇ ਪਹਿਲੀ ਵਾਰ ਮਹਾਤਮਾ ਗਾਂਧੀ ਨੂੰ 'ਬਾਪੂ' ਦੇ ਬੋਲੇ ਨਾਲ ਸੰਬੋਧਨ ਕੀਤਾ ਸੀ, ਜਿਹੜਾ ਹਮੇਸ਼ਾ ਲਈ ਹਾਰੀ-ਸਾਰੀ ਦੇ ਮੂੰਹ ਚੜ੍ਹ ਗਿਆ। ਉਨ੍ਹੀਂ ਦਿਨੀਂ ਹੀ ਏ ਐੱਸ ਆਰ ਚਾਰੀ, ਮੋਹਨ ਕੁਮਾਰਾਮੰਗਲਮ, ਰਮੇਸ਼ ਚੰਦਰਾ, ਦਾਨੀਆਲ ਲਤੀਫ਼ੀ, ਮਜ਼ਹਰ ਤੇ ਮਹਿਮੂਦ ਨਵਾਬਜ਼ਾਦੇ ਭਰਾਵਾਂ ਵਰਗੇ ਉਹ ਲੋਕ ਸਾਡੀ ਲਹਿਰ ਵਿੱਚ ਆਏ, ਜਿਨ੍ਹਾਂ ਅੱਗੋਂ ਜਾ ਕੇ ਆਪੋ-ਆਪਣੇ ਖੇਤਰਾਂ ਵਿੱਚ ਵੱਡਾ ਨਾਮਣਾ ਖੱਟਿਆ। ਇਸੇ ਤਰ੍ਹਾਂ ਕਮਿਊਨਿਸਟ ਪਾਰਟੀ ਅੰਦਰ ਵੱਖੋ-ਵੱਖ ਪ੍ਰਾਂਤਾਂ ਵਿੱਚ ਮੁਖੀ ਜ਼ਿੰਮੇਵਾਰੀਆਂ ਸੰਭਾਲਣ ਵਾਲੇ ਵੀ ਇਸੇ ਲਹਿਰ ਦੀ ਉਪਜ ਸਨ।

ਕਾਮਰੇਡ ਮਲਹੋਤਰੇ ਦੀਆਂ ਸਾਡੇ ਸੈੱਲ ਦੇ ਦਿਨਾਂ ਦੀਆਂ ਕੁਝ ਕੁ ਯਾਦਾਂ ਉੱਭਰ

ਆਈਆਂ ਹਨ। ਪਹਿਲੀ ਉਸ ਮੇਜ਼ ਨਾਲ ਜੁੜੀ ਹੋਈ ਹੈ, ਜਿਸ ਉੱਤੇ ਉਹ ਕੰਮ ਕਰਦਾ ਸੀ। ਮੇਜ਼ ਵੀ ਨਿੱਕਾ ਜਿਹਾ ਇਕੋ ਸੀ ਤੇ ਦਰਾਜ ਵੀ ਇੱਕੋ, ਉਸ ਦੇ ਦਾਅ ਮੇਚ ਦਾ। ਕਾਮਰੇਡ ਮਲਹੋਤਰਾ ਪੜ੍ਹਦਾ-ਲਿਖਦਾ ਬਹੁਤ, ਕਾਗ਼ਜ਼ ਪੱਤਰ ਵੀ ਉਸ ਕੋਲ ਬੜੇ ਆਉਂਦੇ। ਉਹ ਹਰ ਇੱਕ ਨੂੰ ਉਸੇ ਦਰਾਜ ਵਿੱਚ ਤੁੰਨੀ ਜਾਂਦਾ। ਅੰਦਰ ਧੱਕਣ ਦਾ ਉਸਤਾਦ ਸੀ, ਪਰ ਬਾਹਰ ਕੱਢਣ ਦਾ ਚਿੱਤ-ਚੇਤਾ ਹੀ ਨਾ ਰਹਿੰਦਾ। ਹੁੰਦਾ-ਹੁੰਦਾ ਹੋ ਗਿਆ ਇਹ ਕਿ ਨੱਕੋ-ਨੱਕ ਭਰਿਆ ਦਰਾਜ ਕਾਗਜ਼ਾਂ ਦੀ ਬਹੁਤਾਤ ਨਾਲ ਅਜਿਹਾ ਫਸ ਗਿਆ ਕਿ ਖਿੱਚਣ-ਧੱਕਣ ਨਾਲ ਬਾਹਰ ਹੀ ਨਾ ਨਿਕਲੇ। ਆਖਰ ਨੂੰ ਤਰਖਾਣ ਦੀ ਆਰੀ ਹੀ ਕੰਮ ਆਈ।

ਦੂਜੀ ਇਹ ਕਿ ਉਸ ਨੇ ਜਥੇਬੰਦਕ ਜ਼ਿੰਮੇਵਾਰੀਆਂ ਪੱਖੋਂ ਸੌਂਪਿਆਂ ਗਿਆ ਫਿਰੋਜ਼ਪੁਰ ਦਾ ਜ਼ਿਲ੍ਹਾ ਜਿਹੜਾ ਜਲੰਧਰ ਦੀ ਲੋਹੀਆਂ ਤਹਿਸੀਲ ਟੱਪ ਕੇ ਜਿਉਂ ਸ਼ੁਰੂ ਹੁੰਦਾ, ਸਤਲੁਜ ਦਰਿਆ ਦੇ ਨਾਲ-ਨਾਲ ਦੂਰ ਫ਼ਾਜ਼ਿਲਕਾ-ਅਬੋਹਰ ਤੱਕ ਪਹੁੰਚ, ਅਬੋਹਰ ਤੇ ਸ੍ਰੀ ਗੰਗਾਨਗਰ ਨਾਲ ਲੱਗਦਾ ਹੋਇਆ ਅਜੋਕੇ ਬਠਿੰਡਾ ਜ਼ਿਲ੍ਹਾ ਦੀਆਂ ਹੱਦਾਂ ਤੱਕ ਜਾ ਪਹੁੰਚਦਾ। ਲੱਗਭੱਗ ਹਰ ਸਨਿੱਚਰ ਐਤਵਾਰ ਕਾਮਰੇਡ ਮਲਹੋਤਰੇ ਨੂੰ ਇਸ ਲੰਮੇ-ਸਲੰਮੇ ਜ਼ਿਲ੍ਹੇ ਵਿੱਚ ਦੂਰ-ਦੂਰ ਤੱਕ ਮਾਰ ਕਰਨੀ ਪੈਂਦੀ। ਉਸੇ ਵਿੱਚੋਂ ਉਹ ਬਾਅਦ ਵਿੱਚ ਹੁਣ ਵਾਲੇ ਫ਼ਰੀਦਕੋਟ ਜ਼ਿਲ੍ਹੇ ਦਾ ਅੰਗਰੇਜ਼ੀ ਇਲਾਕਾ ਵੀ ਨਿਕਲਿਆ, ਮੁਕਤਸਰ ਜ਼ਿਲ੍ਹੇ ਦਾ ਵੀ ਤੇ ਮੋਗਾ ਜ਼ਿਲ੍ਹੇ ਦਾ ਵੀ। ਚੂਹੜਚੱਕ ਤੇ ਚੜਿੱਕ ਦੇ ਦੁਆਲੇ ਦੇ ਪਿੰਡਾਂ ਵਿੱਚ ਪੰਜਾਬ ਦੀ ਇਸਤਰੀ ਲਹਿਰ ਵੀ ਉਨ੍ਹੀਂ ਦਿਨੀਂ ਹੀ ਉੱਭਰੀ, ਜਿਸ 'ਚ ਵੱਡੀ ਸ਼ਕੁੰਤਲਾ, ਹਰਬੰਸ ਕੌਰ ਤੇ ਹੋਰ ਨੌਜਵਾਨ ਬੀਬੀਆਂ ਉੱਭਰੀਆਂ। ਉਸ ਮਲਹੋਤਰੇ ਦੀ ਅਣਥੱਕ ਮਿਹਨਤ ਦੀ ਛਾਪ ਇਨ੍ਹਾਂ ਇਲਾਕਿਆਂ ਵਿੱਚ ਚਿਰਾਂ ਤੱਕ ਲੱਭਦੀ ਰਹੀ।

ਤੀਜੀ ਗੱਲ ਮਾਤਾ ਤੇ ਸਾਰਾ ਪਰਵਾਰ ਪ੍ਰੀਤਨਗਰ ਹੋਣ ਕਾਰਨ ਕਾਮਰੇਡ ਮਲਹੋਤਰਾ ਨੂੰ ਮਹੀਨੇ ਵਿੱਚ ਇੱਕ-ਦੋ ਵਾਰ ਉੱਥੇ ਵੀ ਜਾਣਾ ਪੈਂਦਾ। ਹੈ ਉਹ ਬੜਾ ਅਣਖੀ ਸੀ ਤੇ ਕਿਸੇ ਗਰੀਬ ਨਾਲ ਧੱਕੇ ਨੂੰ ਨਾ ਸਧਾਰਨ ਵਾਲਾ। ਦਾਰ ਜੀ ਤਾਂ ਸੰਤ ਸੁਭਾਅ ਸਨ, ਪਰ ਮਾਤਾ ਜੀ ਬੜੇ ਕਰੜੇ, ਨੇਮ-ਬੰਧੇਜ ਵਾਲੇ ਤੇ ਵੱਡੀ ਧਾਂਕ ਵਾਲੇ। ਆਖਣ ਵਾਲੇ ਆਖਦੇ ਸਨ ਕਿ ਸਾਰਾ ਪ੍ਰੀਤ ਸੈਨਿਕ ਪਰਵਾਰ, ਐਕਟੀਵਿਟੀ ਸਕੂਲ, ਸਾਂਝਾ ਕਮਿਊਨ, ਸਗੋਂ ਪੂਰੇ ਦਾ ਪੂਰਾ ਪ੍ਰੀਤ ਨਗਰ ਉਨ੍ਹਾਂ ਨੇ ਹੀ ਆਪਣੇ ਜੱਬ੍ਹੇ ਕਾਰਨ ਬੰਨ੍ਹ ਰੱਖਿਆ ਸੀ। ਪ੍ਰੀਤ ਨਗਰ ਦੇ ਤਲਾਬ ਵਾਲੇ ਖੰਡਰਾਂ ਕੋਲ ਇੱਕ ਦੁਕਾਨ ਹਲਵਾਈ ਦੀ ਹੁੰਦੀ ਸੀ, ਜਿਸ ਨੂੰ ਚਲਾਉਂਦਾ ਸੀ ਮਾਤਾ ਜੀ ਦੇ ਵੱਡੇ ਭਰਾ ਸ੍ਰ. ਭਗਤ ਸਿੰਘ ਦਾ ਪੁੱਤਰ ਹਰਚਰਨ ਸਿੰਘ। ਹਰਚਰਨ ਸਿੰਘ ਆਪਣੇ ਵੇਲੇ ਦਾ ਹਾਕੀ ਦਾ ਨਾਮਵਰ ਖਿਡਾਰੀ ਸੀ ਅਤੇ 1928, 1932 ਵਾਲੀਆਂ ਉਲੰਪਿਕ ਖੇਡਾਂ ਵਿੱਚ ਕਪਤਾਨ ਧਿਆਨ ਚੰਦ ਦੀ ਸਰਦਾਰੀ ਹੇਠ ਹਾਫ਼ ਬੈਕ ਖੇਡਦਾ ਰਿਹਾ ਸੀ। ਪਰ ਫ਼ੌਜੀ ਸਰਦਾਰ ਦਾ ਪੁੱਤ ਹੋਣ ਕਾਰਨ ਉਸ ਵਿੱਚ 'ਫੂੰ-ਫਾਂ' ਬਹੁਤ ਸੀ। ਹੈ ਵੀ ਸੀ ਮਾਤਾ ਜੀ ਦਾ ਭਤੀਜਾ, ਪ੍ਰੀਤ ਨਗਰ ਉਸ ਨੇ ਹਲਵਾਈ ਦੀ ਦੁਕਾਨ ਪਾ ਰੱਖੀ ਸੀ, ਪਰ ਆਪਣੇ ਖੋਆ ਮਾਰਨ ਵਾਲੇ ਸਹਾਇਕ ਕਰਮਚਾਰੀ ਨੂੰ ਹਮੇਸ਼ਾ ਘੂਰਦਾ-ਖਿਝਦਾ ਰਹਿੰਦਾ। ਇੱਕ ਦਿਨ ਜਦੋਂ ਆਖ਼ਰੀ ਲਾਰੀ ਉੱਤੇ ਮਲਹੋਤਰਾ ਤਿਰਕਾਲਾਂ ਵੇਲੇ ਪ੍ਰੀਤ ਨਗਰ ਪਹੁੰਚਾ, ਹਰਚਰਨ ਭਰਾ ਜੀ (ਜਿਵੇਂ ਕਿ ਉਨ੍ਹਾਂ ਨੂੰ ਆਖਿਆ ਜਾਂਦਾ ਸੀ) ਥੌਂਚੇ ਨਾਲ ਆਪਣੇ ਸਹਾਇਕ ਦੀ ਮੁਰੰਮਤ ਕਰ ਰਹੇ ਸਨ।

ਕਾਮਰੇਡ ਮਲਹੋਤਰੇ ਨੂੰ ਲੱਗਾ ਕਿ ਇਹ ਹਰਚਰਨ ਭਰਾ ਜੀ ਦੀ ਸਰਾਸਰ ਵਧੀਕੀ ਹੈ ।ਉਸ ਨੇ ਨਾ ਆ ਵੇਖਿਆ ਨਾ ਤਾਅ, ਖੌਂਚਾ ਹਰਚਰਨ ਭਰਾ ਜੀ ਹੱਥੋਂ ਖੋਹ ਕੇ ਪਰ੍ਹੇ ਵਗਾਹ ਮਾਰਿਆ ਅਤੇ ਕੁਟਾਪੇ ਵਾਲੀ ਬਾਂਹ ਮਰੋੜ ਕੇ ਮੌਰਾਂ ਵਿੱਚ ਦੋ ਘੁਸੰਨ ਜੜ ਦਿੱਤੇ। ਸਾਰੇ ਪ੍ਰੀਤ ਨਗਰ ਵਿੱਚ ਇਹ ਗੱਲ ਅੱਗ ਵਾਂਗ ਫੈਲ ਗਈ ਅਤੇ ਜਦੋਂ ਮਾਤਾ ਜੀ ਕੋਲ ਪਹੁੰਚੀ, ਉਹ ਦਾਰ ਜੀ ਅੱਗੇ ਸ਼ਿਕਾਇਤ ਕਰਨ ਤੁਰ ਪਏ, ਕਿਉਂਕਿ ਮਾਮਲਾ ਉਨ੍ਹਾਂ ਦੇ ਕੱਚੇ-ਕੁਆਰੇ ਜਵਾਈ-ਭਾਈ ਆਨੰਦ ਦੇ ਸਾਥੀ ਦਾ ਸੀ। ਦਾਰ ਜੀ ਨੇ ਅੱਗੋਂ ਮਾਤਾ ਜੀ ਨੂੰ ਆਖਿਆ, "ਮੁੰਡਾ ਕਮਿਊਨਿਸਟ ਕਾਹਦਾ ਹੋਇਆ, ਜਿਹੜਾ ਗਰੀਬ ਨਾਲ ਧੱਕਾ ਸਹਾਰ ਜਾਏ ?" ਮਾਤਾ ਜੀ ਨੇ ਅੱਖਾਂ ਨੀਵੀਂਆਂ ਪਾ ਲਈਆਂ। ਪਿੱਛੋਂ ਵੀ ਉਨ੍ਹਾਂ ਮਲਹੋਤਰੇ ਨੂੰ ਕਦੇ ਮਾੜਾ ਨਾ ਆਖਿਆ, ਕਿਉਂਕਿ ਪੁੱਤਰ ਨਵਤੇਜ ਕੋਲੋਂ ਉਸ ਦਾ ਗੁਣ ਗਾਇਨ ਸੁਣ ਚੁੱਕੇ ਸਨ। ਇਸ ਸਾਕੇ ਨਾਲ ਵਾਹਵਾ ਚੜ੍ਹ ਮੱਚ ਗਈ ਪ੍ਰੀਤ ਨਗਰ ਦੇ ਕਮਿਊਨਿਸਟ ਪੰਥ-ਸਾਥੀਆਂ ਦੀ।

ਕਾਮਰੇਡ ਮਲਹੋਤਰੇ ਨਾਲ ਮੈਂ ਪੰਜਾਹ ਸਾਲ ਤੋਂ ਉੱਪਰ ਦਾ ਸਮਾਂ ਲੰਘਾਇਆ ਹੈ, ਕੌੜਾ ਵੀ ਤੇ ਮਿੱਠਾ ਵੀ। ਹੋਰ ਹਰ ਕਮਿਊਨਿਸਟ ਆਗੂ ਵਾਲੇ ਉਸ ਵਿੱਚ ਜਿੱਥੇ ਗੁਣ ਤਕੜੇ ਸਨ, ਔਗੁਣਾਂ ਦੀ ਵੀ ਘਾਟ ਨਹੀਂ ਸੀ। ਇੱਕ ਪੂਰੇ ਦੌਰ ਵਿੱਚ ਉਸ ਦਾ ਸਭ ਤੋਂ ਨੇੜਲਾ ਸਾਥੀ ਰਿਹਾ ਮੈਂ ਤੇ ਫਿਰ ਉਹ ਦੌਰ ਵੀ ਆਇਆ ਜਦੋਂ ਉਸ ਨਾਲ ਨਿਰੰਤਰ ਇੱਟ-ਖੜਿੱਕਾ ਰਹਿਣ ਲੱਗਾ, ਪਰ ਇਹ ਸਭ ਤਾਂ ਜ਼ਿੰਦਗੀ ਦੇ ਸਫ਼ਰ ਦਖ਼ਰ੧ਓਨ ਹਯ"ਧ੧ਓ ਹਏ ਰੱਹ"ਧ੧ਓ ੍ਵ

# ਯਾਦ ਉਸ ਬਾਕਮਾਲ ਪੱਤਰਕਾਰ ਮਿੱਤਰ ਆਜ਼ਾਦ ਦੀ

ਜਦੋਂ ਕੋਈ ਚਾਰ ਦਹਾਕੇ ਪਿੱਛੇ ਜਾ ਕੇ ਜੀਵਨ-ਪੰਧ ਦੌਰਾਨ ਹੋਏ ਵਾਪਰੇ ਉੱਤੇ ਝਾਤ ਪਾਉਂਦਾ ਹਾਂ ਤਾਂ ਇਹ ਵਿਗੋਚਾ ਅਕਸਰ ਮਨ ਮੱਲ ਲੈਂਦਾ ਹੈ ਕਿ ਪੰਜਾਬੀ ਸਾਹਿਤ ਲਈ ਵੱਡੀ ਘਾਲਣਾ ਘਾਲਣ ਵਾਲੇ ਇੱਕ ਸੁਹਿਰਦ ਮਨੁੱਖ ਨਾਲ ਪੂਰਾ ਨਿਆਂ ਨਹੀਂ ਹੋਇਆ। ਇਸ ਮਾਮਲੇ ਵਿੱਚ ਹੋਰਨਾਂ ਨੂੰ ਕੀ ਦੋਸ਼ ਦੇਵਾਂ, ਆਪਣੇ-ਆਪ ਨੂੰ ਹੀ ਕਸੂਰਵਾਰ ਸਮਝਦਾ ਹਾਂ ਕਿ ਉਸ ਸੰਬੰਧੀ ਜੋ ਕੁਝ ਮੇਰੇ ਪੱਲੇ ਹੈ, ਉਸ ਨੂੰ ਵੀ ਤਾਂ ਗੰਢ ਮਾਰੀ ਰੱਖੀ ਹੈ।

ਇਸ ਮਿੱਤਰ ਪਿਆਰੇ ਦਾ ਨਾਂਅ ਸੀ ਅਵਤਾਰ ਸਿੰਘ ਆਜ਼ਾਦ। ਅਵਤਾਰ ਸਿੰਘ ਆਜ਼ਾਦ ਮੇਰੇ ਨਾਲੋਂ ਚੋਖਾ ਵੱਡਾ ਸੀ, ਸ਼ਾਇਦ ਵੀਹ ਸਾਲ। ਜਦੋਂ ਮੈਂ ਨੂੰ ਨੇੜਿਓਂ ਜਾਣਿਆ, ਉਦੋਂ ਮੈਂ ਆਪ ਵੀ ਵੀਹਾਂ ਕੁ ਸਾਲਾਂ ਦਾ ਹੀ ਹੋਵਾਂਗਾ। ਅਸਲ ਵਿੱਚ ਉਹ ਮੇਰਾ ਨਹੀਂ, ਮੇਰੇ ਵੱਡੇ ਵੀਰ ਪ੍ਰੀਤਮ ਸਿੰਘ ਸਫੀਰ ਦਾ ਮਿੱਤਰ ਸੀ। ਗੱਲ ਕੋਈ 1939-40 ਦੀ ਹੈ।

ਪੰਜਾਬੀ ਕਾਵਿ ਜਗਤ ਵਿੱਚ ਦੋ ਕਾਵਿ ਸਕੂਲ ਉੱਭਰ ਰਹੇ ਸਨ, ਇੱਕ ਅੰਮ੍ਰਿਤਾ-ਮੋਹਨ ਸਿੰਘ ਸਕੂਲ ਤੇ ਦੂਜਾ ਸਫੀਰ-ਬਾਵਾ ਬਲਵੰਤ ਸਕੂਲ। ਦੋਹਾਂ ਵਿਚਕਾਰ ਸਾਹਿਤਕ ਵਖਰੇਵਾਂ ਕਦੇ-ਕਦੇ ਕੁਝ ਤਲਖੀ ਵਿੱਚ ਵੀ ਬਦਲ ਜਾਂਦਾ। ਸਫੀਰ ਵਾਲੀ ਢਾਣੀ ਵਿੱਚ ਹੀ ਈਸ਼ਵਰ ਚਿੱਤਰਕਾਰ ਸੀ, ਜਿਸ ਨਾਲ ਮੇਰਾ ਉਚੇਚਾ ਸਨੇਹ ਸੀ। ਅਵਤਾਰ ਸਿੰਘ ਆਜ਼ਾਦ ਪਹਿਲਾਂ ਮਾਸਟਰ ਤਾਰਾ ਸਿੰਘ ਵੱਲੋਂ ਚਲਾਏ ਸਪਤਾਹਿਕ 'ਪੰਜਾਬ ਦਰਪਣ' ਦਾ ਸੰਪਾਦਕ ਰਹਿ ਚੁੱਕਾ ਸੀ ਅਤੇ ਉਸ ਦੀ ਕਲਮ ਦੀ ਰਵਾਨੀ ਦੀ ਚਰਚਾ ਤੁਰ ਚੁੱਕੀ ਸੀ। 1939-40 ਦੀਆਂ ਗਰਮੀਆਂ ਵਿੱਚ ਹਰ ਸਾਲ ਵਾਂਗ ਅਸੀਂ ਸਾਰਾ ਪਰਵਾਰ ਰਾਵਲਪਿੰਡੀ-ਕੋਹਮਰੀ ਗਏ ਹੋਏ ਸਾਂ। ਕਿਉਂਕਿ ਆਪ ਭਾਵੇਂ ਮਾਝੇ ਦੀ ਧੁੰਨੀ ਤਰਨ ਤਾਰਨ ਦਾ ਜੰਮ ਹਾਂ, ਨਾਨਕੇ ਮੇਰੇ ਰਾਵਲਪਿੰਡੀ ਸਨ ਤੇ ਦਾਦਕੇ ਕੋਹਮਰੀ। ਇੱਕ ਦਿਨ ਅਵਤਾਰ ਸਿੰਘ ਆਜ਼ਾਦ ਲਾਹੌਰੋਂ ਉਚੇਚਾ ਆਪਣੇ ਪਰਮ ਮਿੱਤਰ ਸਫੀਰ ਸਾਹਿਬ ਨੂੰ ਮਿਲਣ ਰਾਵਲਪਿੰਡੀ ਆਇਆ। ਨਵਾਂ-ਨਵਾਂ ਉਸ ਨੇ ਇੱਕ ਸਾਹਿਤਕ ਰਸਾਲਾ ਕੱਢਿਆ ਸੀ 'ਕੋਮਲ ਸੰਸਾਰ'। ਕਾਮਰੇਡ ਸੋਹਣ ਸਿੰਘ ਜੋਸ਼ ਵੱਲੋਂ ਮੇਰਠ ਸਾਜ਼ਿਸ਼ ਕੇਸ ਤੋਂ ਰਿਹਾਅ ਹੋ ਕੇ ਕੱਢੇ ਗਏ ਮਾਸਿਕ 'ਪ੍ਰਭਾਤ' ਪਿੱਛੋਂ ਇਹ ਪਹਿਲਾ ਪਰਚਾ ਸੀ, ਜਿਸ ਦੀ ਸਾਹਿਤਕ ਹਲਕਿਆਂ ਵਿੱਚ ਚੋਖੀ ਚਰਚਾ ਚੱਲ ਪਈ ਸੀ।

ਗੋਰੇ-ਨਿਛੋਹ, ਚੌੜੇ ਮੱਥੇ (ਜਿਸ ਦੇ ਸੱਜੇ ਪਾਸੇ ਉੱਪਰ ਕਰ ਕੇ ਅੱਧਾ ਚੰਨ-ਤਾਰਾ ਉਣਖਿਆ ਹੋਇਆ ਸੀ) ਵਾਲੇ ਇਸ ਤੇਜਸਵੀ ਚਿਹਰੇ ਦੇ ਸਵਾਮੀ ਬੰਦੇ ਨੇ ਮੇਰੇ ਨਾਲ ਵੱਡਾ ਤੇਹ ਵਿਖਾਇਆ। ਸਿਰਫ਼ ਇਸ ਲਈ ਨਹੀਂ ਕਿ ਮੈਂ ਉਸ ਦੇ ਯਾਰ ਦਾ ਛੋਟਾ ਭਰਾ ਸਾਂ, ਸਗੋਂ ਇਸ ਲਈ ਵੀ ਕਿ ਅਕਾਲੀ ਪੱਤ੍ਰਿਕਾ ਦੇ ਗੁਰਸੇਵਕ ਸਭਾ ਦੇ ਕੰਟਰੋਲ ਹੇਠ ਹੋਣ ਦੇ ਦਿਨੀਂ ਉਸ ਵਿਚ ਛਪੇ ਮੇਰੇ ਕੁਝ ਲੇਖ ਉਸ ਦੀਆਂ ਨਜ਼ਰਾਂ 'ਚੋਂ ਲੰਘੇ ਸਨ। ਅਵਤਾਰ ਸਿੰਘ ਆਜ਼ਾਦ

ਨੇ ਮੈਨੂੰ ਪ੍ਰੇਰਨਾ ਚਾਹਿਆ ਕਿ ਮੈਂ ਉਸ ਦੇ ਪਰਚੇ ਵਿੱਚ ਵੀ ਕੁਝ ਲਿਖਾਂ। ਮੇਰਾ ਜਵਾਬ ਸੀ ਕਿ ਮੈਂ ਸਾਹਿਤਕ ਲਿਖਤਾਂ ਵੱਲੋਂ ਉੱਕਾ ਕੋਰਾ ਹਾਂ ਅਤੇ ਮੇਰਾ ਸਾਰਾ ਧਿਆਨ ਤਾਂ ਚਲੰਤ ਸਿਆਸੀ ਘਟਨਾਵਾਂ ਨੇ ਮੱਲਿਆ ਹੋਇਆ ਹੈ, ਪਰ ਉਸ ਨੇ ਆਪਣੀ ਜ਼ਿੱਦ ਨਾ ਛੱਡੀ। ਆਖਣ ਲੱਗਾ, ਜੋ ਜੀਅ ਕਰਦਾ ਹੈ ਲਿਖ, ਮੈਂ 'ਕੋਮਲ ਸੰਸਾਰ' ਵਿੱਚ ਤੈਨੂੰ ਛਾਪਣਾ ਜ਼ਰੂਰ ਹੈ।ਉਸ ਦੀ ਪ੍ਰੇਰਨਾ ਉੱਤੇ ਮੈਂ ਉਸ ਪੱਤਰ ਲਈ ਲੇਖ ਭੇਜਿਆ, ਪਰ ਸਾਹਿਤ ਨਾਲ ਉਸਦਾ ਦੂਰ ਦਾ ਵਾਸਤਾ ਵੀ ਨਹੀਂ ਸੀ। ਸੁਭਾਸ਼ ਬੋਸ ਉਨ੍ਹੀਂ ਦਿਨੀਂ ਗਾਂਧੀ ਜੀ ਦੀ ਮਰਜ਼ੀ ਦੇ ਵਿਰੁੱਧ ਕਾਂਗਰਸ ਦੇ ਪਰਧਾਨ ਦੇ ਪਦ ਲਈ ਲੜਿਆ ਸੀ ਤੇ ਅਸੀ ਸਾਰੇ ਤੇਜ਼ ਖਿਆਲੀਏ ਉਸਦੇ ਪੱਕੇ ਹਾਮੀ ਸਾਂ। ਮੈਂ ਕੌਮੀ ਲਹਿਰ ਵਿਚ ਸੱਜੇ-ਖੱਬੇ ਧੜਿਆਂ ਦੀ ਟੱਕਰ ਬਾਰੇ ਕੋਮਲ ਸੰਸਾਰ ਨੂੰ ਲੇਖ ਭੇਜ ਤਾਂ ਦਿਤਾ ਪਰ ਅੰਦਰੋਂ ਮੈਨੂੰ ਇਹ ਪਾਲਾ ਮਾਰਦਾ ਰਿਹਾ ਕਿ ਇਹ ਛਪਣਾ ਨਹੀਂ। ਪਰ ਆਜ਼ਾਦ ਨਾ ਸਿਰਫ਼ ਕੋਮਲ ਸੰਸਾਰ ਦਾ ਉਹ ਪਰਚਾ ਲੈ ਕੇ ਆਇਆ ਜਿਸ ਵਿਚ ਉਸਨੇ ਕਾਲਜ ਦੇ ਦੂਜੇ ਸਾਲ ਦੇ ਮਿੱਤਰ ਵਿਦਿਆਰਥੀ ਦਾ ਲੇਖ ਬੜੇ ਸਨਮਾਨ ਵਾਲੀ ਥਾਂ ਛਾਪਿਆ ਸੀ, ਸਗੋਂ ਉਸਨੇ ਉਸ ਲੇਖ ਦੀ ਤੇ ਮੇਰੀ ਲੇਖਣੀ ਦੀ ਏਨੀ ਪਰਸੰਸਾ ਕੀਤੀ ਕਿ ਮੈਨੂੰ ਹਰ ਮਹੀਨੇ ਅਜਿਹੇ ਲੇਖ ਕੋਮਲ ਸੰਸਾਰ ਨੂੰ ਭੇਜਣ ਲਈ ਰਾਜ਼ੀ ਕਰ ਲਿਆ। ਇਸ ਤਰ੍ਹਾਂ ਸ਼ੁਰੂ ਹੋਇਆ ਮੇਰਾ ਮਾਸਿਕ ਪੱਤਰਾਂ ਵਿੱਚ ਲਿਖਣ ਦਾ ਸਫਰ। ਸੋਲਾਂ-ਸਤਾਰਾਂ ਸਾਲਾਂ ਦੇ ਰਾਜਸੀ ਸਰਗਰਮੀਆਂ ਨੂੰ ਪਰਨਾਏ ਨੌਜਵਾਨ ਲਈ ਇਸ ਪ੍ਰਸੰਸਾ ਤੇ ਕਦਰ ਦੀ ਕੀ ਕੀਮਤ ਸੀ, ਇਸ ਨੂੰ ਮੈਂ ਹੀ ਜਾਣ ਸਕਦਾ ਹਾਂ। ਜੇ ਮੈਂ ਕੁਝ ਵਕਤੀ ਰਾਜਸੀ ਕਾਰਕੁਨ ਦਾ ਪੇਸ਼ਾ ਇਖ਼ਤਿਆਰ ਕਰਕੇ ਵੀ ਆਪਣੀ ਸਿਆਸੀ ਸਰਗਰਮੀ ਦਾ ਮੁਖ ਰੂਪ ਕਲਮੀ ਸੇਵਾ ਹੀ ਅਪਣਾ ਲਿਆ ਤਾਂ ਉਸ ਵਿਚ ਆਜ਼ਾਦ ਵਰਗੇ ਸੁਹਿਰਦ ਲੋਕਾਂ ਦੀ ਪਰੇਰਨਾ ਤੇ ਪ੍ਰਸੰਸਾ ਦਾ ਕੋਈ ਥੋੜਾ ਹੱਥ ਨਹੀਂ।

ਉਦੋਂ ਅਵਤਾਰ ਸਿੰਘ ਆਜ਼ਾਦ ਅਜੇ ਅੰਮ੍ਰਿਤਸਰ ਸੀ, ਪਰ ਬਾਅਦ ਵਿੱਚ ਜਦੋਂ ਉਹ ਲਾਹੌਰ ਚਲਾ ਗਿਆ ਅਤੇ ਮੈਂ 1940-42 ਵਿੱਚ ਵਰੰਟੀਆ ਹੋ ਗਿਆ, ਉਸ ਨਾਲ ਨੇੜਤਾ ਹੋਰ ਵੀ ਵਧ ਗਈ। ਆਜ਼ਾਦ ਕਵਿਤਾ ਲਿਖਦਾ ਹੀ ਨਹੀਂ ਸੀ, ਹੰਢਾਉਂਦਾ ਵੀ ਸੀ। ਉਸ ਦੀਆਂ ਕਾਵਿਕ ਬਿਰਤੀਆਂ ਦਾ ਪ੍ਰਗਟਾਵਾ ਉਸ ਵੱਲੋਂ ਆਪਣੇ ਹੀ ਗੀਤਾਂ ਨੂੰ ਬੜੇ ਸੁਰੀਲੇ ਢੰਗ ਨਾਲ ਗੁਣਗੁਣਾਉਣ ਤੋਂ ਵੀ ਹੁੰਦਾ ਸੀ। ਸਾਹਿਤ ਸੇਵਾ ਦੇ ਖੇਤਰ ਵਿੱਚ ਉਹ ਲਗਾਤਾਰ ਕਲਮ ਚਲਾਉਂਦਾ ਰਹਿੰਦਾ। 'ਕੋਮਲ ਸੰਸਾਰ' ਤਾਂ ਬੰਦ ਹੋ ਗਿਆ, ਪਰ ਉਹ ਲਾਹੌਰ ਦੇ ਮਾਸਿਕ 'ਪ੍ਰੀਤਮ' ਤੇ ਹਫਤਾਵਾਰੀ 'ਫਤਹਿ' ਨਾਲ ਨਾ ਜੁੜਿਆ। ਇਹ ਦੋਵੇਂ ਪੱਤਰ ਮਾਲਕੀ ਤਾਂ ਲਾਭ ਸਿੰਘ ਨਾਰੰਗ ਦੀ ਦੇ ਸਨ ਅਤੇ ਪ੍ਰਬੰਧਕੀ ਯੋਗਤਾ ਵੀ ਉਸ ਦੀ ਆਪਣੇ ਹੀ ਢੰਗ ਦੀ ਸੀ, ਪਰ ਸਾਹਿਤ ਦੇ ਪੱਖੋਂ ਉਹ ਮਸਾਂ ਲੌਢੂਵਾਲ ਪਾਸ ਸੀ। ਇਸ ਲਈ ਪਰਚਿਆਂ ਵਿੱਚ ਸਿੱਕਾ ਅਵਤਾਰ ਸਿੰਘ ਆਜ਼ਾਦ ਦਾ ਚੱਲਦਾ ਅਤੇ ਪੈਸੇ ਲਾਭ ਸਿੰਘ ਨਾਰੰਗ ਦੀ ਜੇਬ ਵਿੱਚ ਜਾਂਦੇ। ਲਾਭ ਸਿੰਘ ਤਾਂ ਆਪਣੀ ਜੇਬ ਗਰਮ ਰੱਖਣ ਲਈ ਕਈ ਵਾਰ ਇਸ਼ਤਿਹਾਰ ਖੋਹ ਖਿੰਝ ਕੇ ਵੀ ਲੈ ਆਉਂਦਾ। ਇੱਕ ਵਾਰ ਤਾਂ ਉਸ ਨੇ ਲਾਹੌਰ ਦੇ ਅਨਾਰਕਲੀ ਬਜ਼ਾਰ ਦੀ ਕੱਪੜੇ ਦੀ ਵੱਡੀ ਦੁਕਾਨ 'ਬੰਬੇ ਕਲਾਥ ਹਾਊਸ' ਦਾ ਪੂਰੇ ਸਫੇ ਦਾ ਇਸ਼ਤਿਹਾਰ 'ਪ੍ਰੀਤਮ' ਦੇ ਟਾਈਟਲ ਦੇ ਆਖਰੀ ਬਾਹਰਲੇ ਪੰਨੇ ਉੱਤੇ ਛਾਪ ਲਿਆ ਅਤੇ ਜਦੋਂ ਦੁਕਾਨ ਦੇ ਮਾਲਕ ਬਿਨਾਂ ਪੁੱਛੇ ਛਾਪੇ ਇਸ਼ਤਿਹਾਰ ਦੇ ਪੈਸੇ ਦੇਣੋਂ ਮੁੱਕਰ ਗਏ ਤਾਂ ਉਨ੍ਹਾਂ ਨਾਲ ਵੀ ਹੱਥ ਖੇਡ ਗਿਆ। ਉਸ ਦਿਨ ਤਾਂ ਥੋੜ੍ਹਾ ਕੁ ਤਕਾਜ਼ਾ ਕਰ ਕੇ ਮੁੜ ਆਇਆ, ਪਰ ਦੋ ਕੁ ਮਹੀਨਿਆਂ ਪਿੱਛੋਂ ਪੰਜੀ ਰੁਪਏ ਦੇ

ਇਸ਼ਤਿਹਾਰ ਪਿੱਛੇ ਚਾਲੀ ਕੁ ਰੁਪਏ ਦੀ ਬਜਾਜੀ ਪੜਵਾ ਲਿਆਇਆ ਅਤੇ ਪੈਸਿਆਂ ਦੀ ਥਾਂ ਆਪਣਾ ਉਹ ਪਰਚਾ ਉਨ੍ਹਾਂ ਨੂੰ ਭਿਜਵਾ ਦਿੱਤਾ। ਉਹ ਵਿਚਾਰੇ ਹੱਥ ਮਲਦੇ ਹੀ ਰਹਿ ਗਏ, ਪਰ ਲਾਭ ਸਿੰਘ ਨਾਰੰਗ ਨੇ ਉਨ੍ਹਾਂ ਨਾਲ ਮੇਲ-ਜੋਲ ਨਾ ਛੱਡਿਆ। ਅਗਲੀ ਫੇਰੀ ਉੱਤੇ ਜਦੋਂ ਉਹ ਤੱਤੇ ਹੋ ਕੇ ਬੋਲੇ ਤਾਂ ਨਾਰੰਗ ਨੇ ਹੱਥ ਜੋੜ ਕੇ ਕਿਹਾ, 'ਲਾਲਾ ਜੀ, ਤੁਹਾਡੀਆਂ ਤੇ ਵੱਡੀਆਂ ਕਮਾਈਆਂ ਹਨ, ਢਿੱਡ ਨੂੰ ਚੋਗਾ ਤਾਂ ਅਸਾਂ ਵੀ ਦੇਣਾ ਹੀ ਹੈ'।

ਪਰ ਜਿਵੇਂ ਲਾਭ ਸਿੰਘ ਨਾਰੰਗ 'ਬੰਬੇ ਕਲਾਥ ਹਾਊਸ' ਵਾਲਿਆਂ ਨਾਲ ਵਿਚਰਿਆ ਉਵੇਂ ਹੀ ਉਸ ਦੀ ਅਨਪੜ੍ਹਤਾ-ਅਧਪੜ੍ਹਤਾ ਦਾ ਫਾਇਦਾ ਉਠਾ ਕੇ ਅਵਤਾਰ ਸਿੰਘ ਆਜ਼ਾਦ ਵੀ ਆਪਣੇ ਅੰਦਰੇ ਦੀ ਜਲਨ ਕੱਢ ਗਿਆ। ਉਸ ਨੂੰ ਮਿਲਦੇ ਸਨ ਮਹੀਨੇ ਦੇ 65 ਰੁਪਏ ਅਤੇ 'ਫਤਹਿ' 'ਪ੍ਰੀਤਮ' ਪਰਚਿਆਂ ਦੇ ਅੱਖਰ ਜੋੜਨ ਵਾਲਿਆਂ ਦੇ ਪੱਲੇ ਪੈਂਦੇ ਸਨ ਮਸਾਂ ਵੀਹ ਬਾਈ ਰੁਪਏ, ਜਦੋਂ ਕਿ ਇਕੱਲੇ ਬੰਦੇ ਦੀ ਰੋਟੀ ਦਾ ਖਰਚਾ ਹੀ ਸਾਢੇ ਚਾਰ ਰੁਪਏ ਹੋ ਜਾਂਦਾ ਸੀ ਅਤੇ ਉਨ੍ਹਾਂ ਆਪਣਾ ਟੱਬਰ ਵੀ ਪਾਲਣਾ ਹੁੰਦਾ ਸੀ।

ਆਜ਼ਾਦ ਦਾ ਕੋਮਲ ਮਨ ਉਨ੍ਹਾਂ ਦੀ ਇਹ ਲੁੱਟ ਨਾ ਸਹਾਰ ਸਕਿਆ। 'ਫਤਹਿ' ਦੇ ਅਗਲੇ ਪਰਚੇ ਵਿੱਚ ਹੀ 'ਕਾਵਿ ਫੁਲਵਾੜੀ' ਵਾਲੇ ਪੰਨੇ ਉੱਤੇ ਉਸ ਨੇ ਇਨ੍ਹਾਂ ਕੰਪੋਜ਼ੀਟਰਾਂ ਬਾਰੇ ਇੱਕ ਕਵਿਤਾ ਛਾਪ ਦਿੱਤੀ ਕਿ ਕਿਵੇਂ ਉਹ ਲਿੱਸੇ ਸਰੀਰਾਂ ਵਾਲੇ ਤੇ ਹਾਬੜੀਆਂ ਗੱਲ੍ਹਾਂ ਵਾਲੇ ਸਾਰਾ ਦਿਨ ਅੱਖਰ ਜੋੜ-ਜੋੜ ਆਪਣੀਆਂ ਉਂਗਲਾਂ-ਨੌਂਹ ਕਾਲੇ ਕਰਦੇ ਰਹਿੰਦੇ ਅਤੇ ਸਿੱਕੇ ਦੇ ਸਰਾਪੇ ਅਧਖੜ ਉਮਰ ਵਿੱਚ ਹੀ ਆਪਣੇ ਦੰਦ ਵੀ ਗੁਆ ਬੈਠਦੇ। ਸੋਜ਼ ਨਾਲ ਭਰੀ ਕਵਿਤਾ ਤਾਂ ਹੁਣ ਪੂਰੀ ਯਾਦ ਨਹੀਂ, ਪਰ ਇਹ ਸਤਰਾਂ ਨਹੀਂ ਭੁੱਲਦੀਆਂ:

'ਨਿੱਕੇ-ਨਿੱਕੇ ਹੱਥ ਉਨ੍ਹਾਂ ਦੇ, ਛੁਹਲੇ ਛੁਹਲੇ ਚੱਲਦੇ'

ਕਿੰਨਾ ਦਰਦ ਭਰਿਆ ਹੋਇਆ ਸੀ, ਉਸ ਕਵਿਤਾ ਵਿੱਚ ਇਨ੍ਹਾਂ ਕਰਮਾਂ-ਮਾਰਿਆਂ ਲਈ। ਮੈਂ ਆਜ਼ਾਦ ਜੀ ਨੂੰ ਆਖਿਆ ਕਿ ਜੇ ਲਾਭ ਸਿੰਘ ਨਾਰੰਗ ਨੇ ਪੜ੍ਹ ਲਿਆ ਤਾਂ ਤੁਹਾਡੀ ਛੁੱਟੀ ਹੋ ਜਾਣੀ ਹੈ। ਉਨ੍ਹਾਂ ਦਾ ਜਵਾਬ ਸੀ ਕਿ, 'ਅੱਵਲ ਤਾਂ ਉਸ ਨੇ ਪੜ੍ਹਨਾ ਨਹੀਂ, ਸਾਰਾ ਵਕਤ ਤਾਂ ਉਹ ਇਸ਼ਤਿਹਾਰ ਬਟੋਰਨ ਵਿੱਚ ਹੀ ਲਾ ਦੇਂਦਾ ਹੈ, ਪਰ ਜੇ ਪੜ੍ਹ ਲਿਆ ਤਾਂ ਉਸ ਦੇ ਪੱਲੇ ਕੁਝ ਨਹੀਂ ਪੈਣਾ, ਕਿਉਂਕਿ ਅੱਖਰ ਤਾਂ ਮਸਾਂ ਜੋੜ-ਜੋੜ ਕੇ ਉਠਾਉਂਦਾ ਹੈ'।

ਆਜ਼ਾਦ ਦੀ ਇਸ ਕਵਿਤਾ ਵਾਲੀ ਗੱਲ ਤੋਂ ਹੀ ਮੈਨੂੰ ਚੇਤਾ ਆ ਗਿਆ ਉਸ ਦੀ ਇੱਕ ਅਜ਼ੀਮ ਦੇਣ ਦਾ। 1926 ਵਿੱਚ ਪਹਿਲਾ ਮਾਰਕਸਵਾਦੀ ਮਾਸਿਕ ਪੱਤਰ 'ਕਿਰਤੀ' ਜਾਰੀ ਹੋਣ ਤੋਂ ਕੁਝ ਚਿਰ ਪਿਛੋਂ ਹੀ ਆਜ਼ਾਦ ਨੇ ਇੱਕ ਗੀਤ ਲਿਖਿਆ ਸੀ: ਸਾਡੀ ਬੋਲੀ ਵਿੱਚ ਲਾਲ ਝੰਡੇ ਦਾ ਪਹਿਲਾ ਗੀਤ। ਕੋਈ ਸੱਤਾਂ ਦਹਾਕਿਆਂ ਦੀ ਵਿੱਥ ਨੇ ਚੇਤਾ ਏਨਾ ਧੁੰਦਲਾ ਦਿੱਤਾ ਹੈ ਕਿ ਉਸ ਜੋਸ਼ੀਲੇ ਗੀਤ ਦੇ ਸਾਰੇ ਸ਼ਬਦ ਤਾਂ ਯਾਦ ਨਹੀਂ ਆ ਰਹੇ ਪਰ ਇਹ ਤੁਕਾਂ ਅਜੇ ਵੀ ਗੂੰਜਦੀਆਂ ਹਨ :

'ਉੱਤਰ-ਦੱਖਣ ਪੂਰਬ ਪੱਛਮ,
ਝੰਡਾ ਲਾਲ ਝੁਲਾਵਾਂਗੇ'

ਸਾਲਾਂ ਬੱਧੀ ਇਹ ਗੀਤ ਹਰ ਮਜ਼ਦੂਰ ਜਲਸੇ, ਹਰ ਕਿਸਾਨ ਕਾਨਫ਼ਰੰਸ ਵਿਚ ਗਾਂਵਿਆ ਜਾਂਦਾ ਰਿਹਾ।

ਉਹ ਕਾਮਰੇਡ ਅਰਜਨ ਸਿੰਘ ਗੜਗੱਜ ਨਾਲ ਬਹੁਤੀ ਨੇੜਤਾ ਨਹੀਂ ਸੀ ਰੱਖਦਾ, ਪਰ ਗੜਗੱਜ ਜੀ ਨਾਲ ਮੇਲ-ਗੇਲ ਕਾਰਨ ਹੀ ਕਦੇ ਕਦਾਈਂ 'ਕਿਰਤੀ' ਦੇ ਦਫ਼ਤਰ ਦਾ ਵੀ ਗੇੜਾ ਲਾ ਆਉਂਦਾ। ਪ੍ਰਭਾਵਤ ਉਹ ਇਸ ਤੋਂ ਹੋਇਆ ਜਾਂ ਜ਼ਿੰਦਗੀ ਦੇ ਕਿਸੇ ਹੋਰ ਤਲਖ਼ ਤਜਰਬੇ ਤੋਂ, ਗੜਗੱਜ ਜੀ ਵਾਂਗ ਹੀ ਉਹ ਇੱਕ ਗ਼ਰੀਬ ਰਾਮਗੜ੍ਹੀਆ ਪਰਵਾਰ ਦਾ ਜਾਇਆ ਸੀ, ਫਰਕ ਸੀ ਤਾਂ ਸਿਰਫ਼ ਇਹ ਕਿ ਗੜਗੱਜ ਜੀ ਤਾਂ ਤਰਨ ਤਾਰਨ ਕੋਲ ਦੇ ਪਿੰਡ ਜੌੜਾ ਤੋਂ ਸਨ ਅਤੇ ਅਵਤਾਰ ਸਿੰਘ ਅਜ਼ਾਦ ਲਾਹੌਰ ਦੇ ਪਿੰਡ ਘਵਿੰਡ ਤੋਂ ਜਿਹੜਾ ਕੌਮੀ ਲਹਿਰ ਦੇ ਜਾਮ੍ਹਣ- ਘਵਿੰਡ ਮੋਰਚੇ ਕਾਰਨ ਉਨ੍ਹੀਂ ਦਿਨੀਂ ਬਹੁਤ ਮਸ਼ਹੂਰ ਹੋ ਗਿਆ ਸੀ।

* * *

ਅਵਤਾਰ ਸਿੰਘ ਆਜ਼ਾਦ ਉਨ੍ਹਾਂ ਵਿਰਲੇ ਵਿਅਕਤੀਆਂ ਵਿੱਚੋਂ ਸੀ ਜਿਸ ਨੇ ਜੀਵਨ ਨਿਰਵਾਹ ਲਈ ਸਾਰੀ ਉਮਰ ਕਲਮ ਚਲਾਈ। ਅਖ਼ਬਾਰਾਂ ਤੇ ਰਸਾਲਿਆਂ ਵਿੱਚ ਵੀ ਢੇਰਾਂ ਦੇ ਢੇਰ ਲਿਖਿਆ ਅਤੇ ਸਾਹਿਤ ਜਗਤ ਨੂੰ ਵੀ ਆਪਣੀਆਂ ਕਾਵਿ ਪੁਸਤਕਾਂ ਰਾਹੀਂ ਅਨਮੋਲ ਦੇਣ ਦਿੱਤੀ।ਪੱਤਰਕਾਰੀ ਵਿੱਚ ਤੁਰਿਆ ਭਾਵੇਂ ਉਹ ਪੰਜਾਬੀ ਪੱਤਰਾਂ ਤੋਂ ਹੀ ਅਤੇ 1937 ਵਾਲੀਆਂ ਅਸੰਬਲੀ ਚੋਣਾਂ ਮੌਕੇ ਕੁਝ ਮਹੀਨਿਆਂ ਲਈ ਚੱਲੇ ਰੋਜ਼ਾਨਾ 'ਸੇਵਾਦਾਰ' ਦੀ ਚੀਫ਼ ਅਡੀਟਰੀ ਵੀ ਉਸ ਨੇ ਸੰਭਾਲੀ, ਪਰ ਵੰਡ ਤੋਂ ਪਹਿਲਾਂ ਜਦੋਂ ਰਾਵਲ ਪਿੰਡੀ ਦੇ ਅਮੀਰ ਘਰ ਦੇ ਨੌਨਿਹਾਲ ਮੋਹਨ ਸਿੰਘ ਸਾਹਨੀ ਨੇ ਬੰਦ ਹੋ ਚੁੱਕੇ ਕੌਮੀ ਅਖ਼ਬਾਰ "ਬੰਦੇ ਮਾਤਰਮ" ਨੂੰ ਕਈ ਚਿਰ ਪਿੱਛੋਂ ਮੁੜ ਜਾਰੀ ਕੀਤਾ ਤਾਂ ਉਸ ਦਾ ਮੁੱਖ ਸੰਪਾਦਕ ਵੀ ਅਵਤਾਰ ਸਿੰਘ ਅਜ਼ਾਦ ਹੀ ਬਣਿਆ। ਜਦੋਂ ਵੰਡ ਤੋਂ ਪਿੱਛੋਂ ਗੁਰਦਿਆਲ ਸਿੰਘ ਢਿੱਲੋਂ ਅਤੇ ਈਸ਼ਰ ਸਿੰਘ ਮਝੈਲ ਆਦਿ ਨੇ ਰਲ ਕੇ 'ਰੋਜ਼ਾਨਾ ਸ਼ੇਰ ਭਾਰਤ' ਇਧਰੋਂ ਜਾਰੀ ਕੀਤਾ, ਐਡੀਟਰੀ ਦਾ ਸਾਰਾ ਭਾਰ ਆਜ਼ਾਦ ਦੇ ਮੋਢਿਆਂ 'ਤੇ ਹੀ ਪਿਆ। ਵੰਡ ਤੋਂ ਫ਼ੌਰਨ ਪਿੱਛੋਂ, ਪੰਜਾਹਵਿਆਂ ਦੇ ਸ਼ੁਰੂ ਦੇ ਸਾਲਾਂ ਦੇ ਮਾਸਟਰ ਤਾਰਾ ਸਿੰਘ ਦੇ ਉਰਦੂ ਤੇ ਪੰਜਾਬੀ 'ਪ੍ਰਭਾਤ' ਦਾ ਕੰਮ ਵੀ ਉਸ ਦੇ ਮੋਢਿਆਂ ਨੇ ਹੀ ਝਲਿਆ।

ਅਵਤਾਰ ਸਿੰਘ ਅਜ਼ਾਦ ਨੂੰ ਜ਼ਿੰਦਗੀ ਵਿੱਚ ਬਹੁਤ ਸਾਰੇ ਸਦਮਿਆਂ ਵਿੱਚੋਂ ਲੰਘਣਾ ਪਿਆ। ਉਸ ਦੀ ਪਹਿਲੀ ਤੇ ਦੂਜੀ ਪਤਨੀ ਵਾਰੋ-ਵਾਰੀ ਵਿਛੋੜਾ ਦੇ ਗਈਆਂ। ਇੱਕ ਪਤਨੀ, ਸ਼ਾਇਦ ਉਹ ਦੂਜੀ ਸੀ, ਜਿਸ ਵਿੱਚੋਂ ਹੋਈ ਉਸ ਦੀ ਪੁੱਤਰੀ ਕਮਲ ਅਜ਼ਾਦ ਨੂੰ ਖਾਸ ਕਰ ਪਿਆਰੀ ਸੀ। ਮੇਰੇ ਆਪਣੇ ਹੱਥਾਂ ਵਿੱਚ ਹੀ ਪਲੀ ਹੋਣ ਕਾਰਨ 1967 ਵਾਲੀ ਪਹਿਲੀ ਬਰਤਾਨੀਆ ਯਾਤਰਾ ਵੇਲੇ ਮੈਂ ਵੁਲਵਰਹੈਂਪਟਨ ਵਿੱਚ ਉਸ ਨੂੰ ਉਚੇਚਾ ਮਿਲਣ ਗਿਆ ਸਾਂ। ਸਹੁਰਾ ਪਰਵਾਰ ਵਾਲੇ ਸ਼ਾਇਦ ਕੀਨੀਆ ਤੋਂ ਆਏ ਸਨ ਅਤੇ ਪਤੀ ਉਸ ਦਾ ਬਹੁਤ ਖ਼ਿਆਲ ਰੱਖਦਾ ਸੀ। ਉਸ ਨੂੰ ਚੰਗੀ ਤਰ੍ਹਾਂ ਵਸਦੀ ਰਸਦੀ ਵੇਖ ਮੇਰੇ ਕਾਲਜੇ ਵੀ ਠੰਡ ਪਈ ।

ਪਹਿਲੀਆਂ ਦੋਵੇਂ ਪਤਨੀਆਂ ਆਜ਼ਾਦ ਦੇ ਅੰਮ੍ਰਿਤਸਰ ਰਹਿਣ ਵੇਲੇ ਦੀਆਂ ਸਨ। ਤੀਜੀ ਮਹਿੰਦਰ ਕੌਰ ਦੇ ਮੈਂ ਸਭ ਤੋਂ ਵੱਧ ਨੇੜੇ ਰਿਹਾ। ਉਹ ਲਾਹੌਰ ਜ਼ਿਲ੍ਹੇ ਦੇ ਇੱਕ ਵਜ੍ਹਕੇ ਵਾਲੇ ਅਕਾਲੀ ਜਥੇਦਾਰ ਦੀ ਪੁੱਤਰੀ ਸੀ। ਵੇਖਣ ਨੂੰ ਬੜੀ ਸਧਾਰਣ ਸੀ, ਪਰ ਹੈ ਸੀ ਡਾਹਡੀ ਦਲੇਰ। ਆਪਣੇ ਪੇਕਿਆਂ ਵਿੱਚ ਵੀ ਉਸ ਨੇ ਅੰਗਰੇਜ਼ੀ ਜਬਰ ਦਾ ਸੇਕ ਸਹਿਆ ਹੋਇਆ ਸੀ ਅਤੇ ਆਜ਼ਾਦ ਕੋਲ ਆ ਕੇ ਵੀ ਉਸ ਨੇ ਆਪਣੇ ਆਤਮ-ਵਿਸ਼ਵਾਸ ਤੇ ਦਲੇਰੀ ਨੂੰ ਧੱਕਾ ਨਾ ਲੱਗਣ ਦਿੱਤਾ।ਆਜ਼ਾਦ ਦੇ ਦੋਵੇਂ ਪੁੱਤਰ-ਅਵਿਨਾਸ਼ ਤੇ ਪ੍ਰਕਾਸ਼-ਬੀਬੀ ਮਹਿੰਦਰ ਕੌਰ ਦੀ ਕੁੱਖੋਂ ਹੀ ਸਨ।

ਜਦੋਂ ਮੈਨੂੰ ਕਾਲਜ ਦੀ ਪੜ੍ਹਾਈ ਵਿਚੇ ਛੱਡ ਕੇ ਗੁਪਤ ਰਾਜਸੀ ਸੰਗਰਾਮ ਦਾ ਰਾਹ ਮਲਣਾ ਪਿਆ, ਇਕ ਔਖੇ ਸਮੇਂ ਸਿਰ ਲੁਕਾਣ ਲਈ ਮੈਂ ਆਜ਼ਾਦ ਦੇ ਘਰ ਵਲ ਹੀ ਮੂੰਹ ਕੀਤਾ। ਆਜ਼ਾਦ ਉਦੋਂ ਲਾਹੌਰ ਦੇ ਵੱਡੇ ਸਟੇਸ਼ਨ ਦੀਆਂ ਮੁਗਲਪੁਰੇ ਵੱਲ ਜਾਂਦੀਆਂ ਸਾਰੀਆਂ ਰੇਲਵੇ ਲਾਈਨਾਂ ਟੱਪ ਕੇ, ਮੌਸਮ ਮੁਤਾਬਿਕ ਹੱਥ ਵਿੱਚ ਕਦੇ ਛਤਰੀ ਤੇ ਕਦੀ ਛੜੀ ਫੜ, ਮੈਕਲੈਗਨ ਰੋਡ 'ਤੇ ਮੈਕਲੋਡ ਰੋਡ ਵਾਲੇ ਚੌਰਾਹੇ ਕੋਲ ਬਣੇ 'ਫਤਹਿ'–'ਪ੍ਰੀਤਮ' ਦੇ ਦਫ਼ਤਰ ਤੋਂ ਕੋਈ ਢਾਈ ਮੀਲ ਤੁਰ ਕੇ ਇੱਕ ਨਵੀਂ ਅਬਾਦੀ ਭਾਰਤ ਨਗਰ ਵਿੱਚ ਕਿਰਾਏ ਉੱਤੇ ਲੈ ਰੱਖੇ ਮਕਾਨ ਨੂੰ ਜਾਂਦਾ ਆਉਂਦਾ ਸੀ। ਭਾਰਤ ਨਗਰ ਤੋਂ ਥੋੜ੍ਹਾ ਅੱਗੇ ਜਾ ਕੇ ਹੀ ਲਾਹੌਰ ਸ਼ਹਿਰ ਮੁੱਕ ਜਾਂਦਾ ਸੀ ਅਤੇ ਅਜ਼ਾਦ ਦੀ ਰਿਹਾਇਸ਼ ਵਾਲੀ ਗਲੀ ਦੇ ਪਰਲੇ ਸਿਰੇ ਤੋਂ ਕੋਈ ਦੋ ਕੁ ਖੇਤ ਛੱਡ ਕੇ ਹੀ ਸ਼ੇਰਸ਼ਾਹ ਸੂਰੀ ਰੋਡ ਲੰਘਦੀ ਸੀ, ਪੇਸ਼ਾਵਰ ਨੂੰ ਕਲਕੱਤੇ ਨਾਲ ਮਿਲਾਉਣ ਵਾਲੀ ਸਭ ਤੋਂ ਪੁਰਾਣੀ ਭਾਰਤੀ ਮਹਾਂਦੀਪ ਦੀ ਜੀ ਟੀ ਰੋਡ।

ਭਾਰਤ ਨਗਰ ਵਿੱਚ ਆਜ਼ਾਦ ਦੀ ਰਿਹਾਇਸ਼ ਦੇ ਪਹਿਲੇ ਸਵਾ ਸਾਲ ਵਿੱਚ ਮੈਂ ਕੋਈ 5–6 ਵਾਰ ਉਸ ਦੇ ਘਰ ਰੈਣ–ਬਸੇਰਾ ਕੀਤਾ। ਏਨੀ ਕੁ ਵਾਰ ਹੀ ਮੇਰੇ ਕਾਸਦ–ਕੋਰੀਅਰ (ਗੁਪਤਵਾਸ ਸਮੇਂ ਬਾਹਰਲੀ ਦੁਨੀਆਂ ਨਾਲ ਰਾਬਤਾ ਬਣਾਈ ਰੱਖਣ ਵਾਲੇ ਸਾਥੀ) ਦਾ ਵੀ ਉੱਥੇ ਆਉਣ–ਜਾਣ ਹੋਇਆ। ਉਹ ਵਿਅਕਤੀ ਸੀ ਕਾਮਰੇਡ ਉਜਾਗਰ ਸਿੰਘ ਬੀਰ, ਜਿਹੜਾ ਸਚਮੁੱਚ ਦਾ ਬੀਰ ਬਹਾਦਰ ਸੀ ਅਤੇ 1939 ਵਾਲੇ ਲਾਹੌਰ ਦੇ ਕਿਸਾਨ ਮੋਰਚੇ ਦੇ ਦਿਨੀਂ ਲਾਹੌਰ ਜ਼ਿਲ੍ਹਾ ਕਿਸਾਨ ਕਮੇਟੀ ਦਾ ਜਨਰਲ ਸਕੱਤਰ ਹੁੰਦਾ ਸੀ।ਜ਼ਮਾਨਾ ਬੜਾ ਸਖ਼ਤ ਸੀ, ਪਰਾਏ ਤਾਂ ਕੀ ਆਪਣੇ ਵੀ ਮੈਨੂੰ ਜਾਂ ਮੇਰੇ ਕੋਰੀਅਰ ਨੂੰ ਓਟ ਦੇਣ ਨੂੰ ਤ੍ਰੇਹਦੇ ਸਨ। ਹੋਰ ਤਾਂ ਹੋਰ ਮੇਰੀ ਆਪਣੀ ਸਕੀ ਭਰਜਾਈ, ਵੱਡੇ ਘਰ ਤੋਂ ਆਈ ਸਫੀਰ ਸਾਹਿਬ ਦੀ ਸੁਪਤਨੀ ਸਰਦਾਰਨੀ ਅਮਰ ਕੌਰ ਵੀ ਇਸੇ ਵਿੱਚ ਭਲਾ ਸਮਝਦੀ ਸੀ ਕਿ ਬੀਰ ਦਾ ਉਸ ਦੇ ਘਰ, 22 ਰਬਾਨੀ ਰੋਡ ਵਿੱਚ ਫੇਰਾ ਨਾ ਪਵੇ ਕਿਉਂਕਿ ਅਨਾਰਕਲੀ ਵਾਲੀ ਕੋਤਵਾਲੀ ਇਸੇ ਸੜਕ ਦੇ ਦੂਜੇ ਪਾਸੇ ਸੀ। ਜੰਗ ਦੇ ਦਿਨਾਂ ਵਿਚ ਕਿਸੇ ਭਗੌੜੇ ਕਮਿਊਨਿਸਟ ਨੂੰ ਠਾਹਰ ਦੇਣੀ ਤਾਂ ਕਿਤੇ ਰਹੀ, ਉਸ ਨਾਲ ਪਛਾਣ ਪਾਉਣੀ ਵੀ ਅੰਗਰੇਜ਼ ਰਾਜ ਵਿਚ ਕਿਸੇ ਦਿਲ ਗੁਰਦੇ ਵਾਲੇ ਬੰਦੇ ਦਾ ਹੀ ਕੰਮ ਸੀ। ਪਰ ਇਹ ਆਜ਼ਾਦ ਤੇ ਉਸ ਦੀ ਬੜੇ ਹੀ ਚੰਗੇ ਦਿਲ ਵਾਲੀ ਸੁਪਤਨੀ ਮਹਿੰਦਰ ਕੌਰ ਵੱਲੋਂ ਚਾਅ–ਭਰਿਆ ਸੁਆਗਤ ਹੀ ਸੀ ਜਿਸ ਨੇ ਇਕ ਦਿਨ ਦੀ ਸਿਰ ਲੁਕਾਈ ਨੂੰ ਪੱਕੇ ਅੱਡੇ ਵਿਚ ਬਦਲ ਦਿਤਾ।ਦੋਵੇਂ ਜੀਅ ਇਸ ਸਾਰੇ ਅੰਡਰਗਰਾਊਂਡ ਦੌਰ ਵਿਚ ਕਈ ਕਈ ਦਿਨ ਦਿਨ ਮੈਨੂੰ ਤੇ ਮੇਰੇ ਕਾਸਦਾਂ ਨੂੰ ਵੀ, ਜਿਹੜੇ ਆਪ ਵਰੰਟੀਏ ਹੁੰਦੇ ਸਨ, ਖਿੜੇ ਮੱਥੇ ਝਲਦੇ ਰਹੇ ਤੇ ਬੀਬੀ ਮਹਿੰਦਰ ਕੌਰ ਬਾਗਬਾਨ ਪੁਰੇ ਦੇ ਪਿਛਲੇ ਬਾਗਾਂ ਵਿਚ ਵੀ ਅਤਿ ਬਿਖੜੇ ਸਮੇਂ ਰੋਟੀ–ਪਾਣੀ ਤੇ ਸੁਨੇਹੇ ਪੱਤਰ ਪੁਚਾਉਂਦੀ ਰਹੀ। ਜਿੱਥੋਂ ਤੱਕ ਮੇਰਾ ਆਪਣਾ ਸੰਬੰਧ ਹੈ ਮੈਂ ਕੋਈ 14 ਮਹੀਨਿਆਂ ਦੇ ਗੁਪਤਵਾਸ ਦੌਰਾਨ ਸਿਵਾਏ ਈਸ਼ਵਰ ਆਰਟਿਸਟ ਤੇ ਅਵਤਾਰ ਸਿੰਘ ਅਜ਼ਾਦ ਦੇ, ਸਫ਼ੀਰ ਜੀ ਦੇ ਕਿਸੇ ਮਿੱਤਰ ਕੋਲ ਰਾਤ ਨਾ ਕੱਟੀ।

ਗੁਪਤਵਾਸ ਦਾ ਦੌਰ ਤਾਂ ਜੁਲਾਈ 1942 ਵਿਚ ਮੁੱਕ ਗਿਆ, ਪਰ ਆਜ਼ਾਦ ਦਾ ਭਾਰਤ ਨਗਰ ਵਾਲਾ ਘਰ ਅੰਗਰੇਜ਼ ਵਿਰੋਧੀ ਸਰਗਰਮੀਆਂ ਦਾ ਹੋਰ ਵੀ ਪੱਕਾ ਅੱਡਾ ਬਣ ਗਿਆ। ਜਦੋਂ ਵੀ ਕਿਸੇ ਸਾਥੀ ਦੇ ਵਰੰਟ ਨਿਕਲ ਆਉਂਦੇ ਤਾਂ ਪਾਰਟੀ ਦਫ਼ਤਰ ਵਿਚ ਉਸਦਾ

ਰਹਿਣਾ ਖਤਰੇ ਵਾਲਾ ਬਣ ਜਾਣਾ। ਸਰਕਾਰੀ ਜਬਰ ਤੇ ਸਾਭ ਸੰਭਾਈ ਦੀ ਖੇਚਲ ਬਾਰੇ ਰਤਾ ਵੀ ਝਿਜਕ ਤੋਂ ਬਗ਼ੈਰ ਆਜ਼ਾਦ ਪਰਵਾਰ ਨੇ ਸਬੰਧਤ ਸਾਥੀ ਝੱਲ ਲੈਣਾ। ਦੋ ਵਾਰ ਤਾਂ ਸਾਡੇ ਵਿਛੜ ਚੁੱਕੇ ਸਾਥੀ ਡਾਕਟਰ ਭਾਗ ਸਿੰਘ ਨੂੰ ਹੀ ਮੈਂ ਆਜ਼ਾਦ ਹੋਰਾਂ ਦੇ ਘਰ ਅਜਿਹੇ ਦਿਨ ਕਟਾਏ।

ਲਾਹੌਰ ਦੇ ਉਨ੍ਹਾਂ ਯਾਦਗਾਰੀ ਦਿਹਾੜਿਆਂ ਵਿਚ 'ਫ਼ਤਿਹ' ਦੀ ਐਡੀਟਰੀ ਦੇ ਉਸਨੂੰ ਸੌ ਤੋਂ ਵੀ ਘਟ ਰੁਪਏ ਮਿਲਣ ਦੇ ਬਾਵਜੂਦ, ਜਿਸ ਹਾਲ ਵੀ ਮੈਨੂੰ ਆਜ਼ਾਦ ਪਰਵਾਰ ਕੋਲ ਜਾਣਾ ਪਿਆ ਘਰ ਵਾਲਿਆਂ ਲਈ ਇਹ ਇਕ ਉਤਸਵ ਜਿਹਾ ਬਣ ਜਾਂਦਾ ਰਿਹਾ। ਉਚੇਚੇ ਪਕਵਾਨ ਪੱਕਣੇ ਤੇ ਉਚੇਚੇ ਖਰਬੂਜ਼ੇ, ਅੰਬ ਜਾਂ ਹੋਰ ਮੌਸਮੀ ਫਲ ਮੰਗਵਾਏ ਜਾਣੇ। ਘਰ ਨਿਕਾ ਜਿਹਾ ਹੁੰਦਾ ਸੀ ਪਰ ਦਿਲ ਇੰਨਾ ਵਿਸ਼ਾਲ ਕਿ ਮੈਂ ਤੇ ਮੇਰਾ ਕਾਸਦ ਜਾਂ ਕੋਈ ਹੋਰ ਸਾਥੀ ਸੌਖਿਆਂ ਹੀ ਉਸ ਵਿਚ ਸਮਾ ਜਾਂਦੇ। ਅਜਿਹੇ ਕਈ ਸਮੇਂ ਆਏ, ਪਰ ਹਸੂੰ-ਹਸੂੰ ਕਰਦੇ ਪਰਵਾਰ ਨੇ ਕਦੀ ਓਪਰੇਪਣ ਦਾ ਅਹਿਸਾਸ ਨਾ ਹੋਣ ਦਿਤਾ।

ਦੇਸ ਦੀ ਵੰਡ ਹੋ ਗਈ, ਮੈਂ ਲੰਮੇ ਸਮੇਂ ਲਈ ਜੇਲ੍ਹ ਚਲਾ ਗਿਆ। ਆਜ਼ਾਦ ਪਰਵਾਰ ਨੂੰ ਬੜੇ ਔਖੇ ਦਿਨ ਵੇਖਣੇ ਪਏ। ਪਰ ਫਿਰ ਜਦੋਂ ਬੈਠ ਬਿਠਾਵਾ ਹੋ ਗਿਆ ਮੇਰਾ ਪਾਰਟੀ ਹੈਡਕੁਆਟਰ ਵੀ ਜਲੰਧਰ ਆ ਗਿਆ ਤੇ ਆਜ਼ਾਦ ਜੀ ਦਾ ਘਰ ਟਿਕਾਣਾ ਵੀ। ਅਜ਼ਾਦ ਉਦੋਂ ਕਪੂਰਥਲਾ ਰੋਡ ਦੀ ਇੱਕ ਗਲੀ ਦੇ ਦੋ ਨਿੱਕੇ ਜਿਹੇ ਕਮਰਿਆਂ ਵਿੱਚ ਆਪਣੇ ਅਖ਼ੀਰਲੇ ਤੇ ਤੀਜੇ ਵਿਆਹ ਤੋਂ ਜਨਮੇ ਪੁੱਤਰਾਂ ਅਵਿਨਾਸ਼ ਤੇ ਪ੍ਰਕਾਸ਼ ਅਤੇ ਉਨ੍ਹਾਂ ਦੀ ਹਠੀਲੀ ਮਾਂ ਮਹਿੰਦਰ ਕੌਰ ਨਾਲ ਤੰਗੀ ਦੇ ਦਿਨ ਕੱਟ ਰਿਹਾ ਸੀ ਹੁਣ ਜਦੋਂ ਮੇਰਾ ਵੀ ਵਿਆਹ ਹੋ ਚੁੱਕਾ ਸੀ ਅਤੇ ਅਸੀ ਸਾਰੇ ਹੀ ਜਲੰਧਰ ਸ਼ਹਿਰ ਆਣ ਵੱਸੇ ਸਾਂ, ਹਫ਼ਤੇ ਵਿੱਚ ਘੱਟੋ-ਘੱਟ ਇੱਕ ਵਾਰ ਉਰਮਿਲਾ ਜੀ ਦਾ ਤੇ ਮੇਰਾ ਵੀ ਖਾਣ ਪੀਣ ਇਸੇ ਘਰ ਹੁੰਦਾ।

ਉਸ ਦੀ ਹਾਲਤ ਵੇਖ ਮੈਂ ਜ਼ਿਕਰ ਕਰ ਬੈਠਾ ਕਿ ਸਾਧੂ ਸਿੰਘ ਹਮਦਰਦ ਨੂੰ ਅਖ਼ਬਾਰ ਖੜਾ ਕਰਨ ਦੇ ਹੋਰ ਝਮੇਲੇ ਕਈ ਵਾਰ ਏਨਾ ਰੁਝਾਅ ਦੇਂਦੇ ਹਨ ਕਿ ਉਸ ਲਈ ਐਡੀਟੋਰੀਅਲ ਲਿਖਣ ਜੋਗਾ ਵਕਤ ਹੀ ਨਹੀਂ ਬਚਦਾ ਤਾਂ ਅਜ਼ਾਦ ਨੇ ਮੈਨੂੰ ਕਿਹਾ ਕਿ ਇਹ ਕੰਮ ਮੈਂ ਨਿਭਾਅ ਦੇਵਾਂਗਾ "ਜੇ ਬਾਹਰ ਧੂੰ ਨਾ ਨਿਕਲੇ"। ਸਾਧੂ ਸਿੰਘ ਨਾਲ ਵੱਖ ਹੋ ਕੇ ਗੱਲ ਕੀਤੀ ਤਾਂ ਉਹ ਚਾਰ ਸੌ ਰੁਪਏ ਮਹੀਨਾ ਇਸ ਕੰਮ ਲਈ ਦੇਣਾ ਝਟ ਮੰਨ ਗਿਆ। ਮਾਸਟਰ ਜੀ ਦੇ ਸਪੁੱਤਰ ਮੋਹਨ ਸਿੰਘ ਤੋਂ 'ਪ੍ਰਭਾਤ' ਦੀ ਐਡੀਟਰੀ ਲਈ ਸਾਢੇ ਚਾਰ ਸੌ ਆਜ਼ਾਦ ਨੂੰ ਪਹਿਲਾਂ ਹੀ ਮਿਲਦੇ ਸਨ। ਉਸ ਭਾਣੇ ਤਾਂ ਰੱਬ ਛੱਪੜ ਫਾੜ ਕੇ ਬਹੁੜਿਆ।

ਉਹਨੀਂ ਦਿਨੀਂ 'ਅਜੀਤ' ਤੇ 'ਪ੍ਰਭਾਤ' ਵਿੱਚ ਪਾਲਸੀਆਂ ਦਾ ਤਕੜਾ ਟਕਰਾਓ ਸੀ। ਮਾਸਟਰ ਜੀ ਦਾ 'ਪ੍ਰਭਾਤ' ਅਕਾਲੀ ਨੀਤੀਆਂ ਦਾ ਢੰਡੋਰਚੀ ਸੀ ਅਤੇ ਹਮਦਰਦ ਜੀ ਦੀ ਦਰਬਾਰਾ ਸਿੰਘ ਨਾਲ ਨੇੜਤਾ ਕਾਰਨ, (ਜਿਸ ਨੇ ਆਪਣੀ ਦੋਸਤੀ ਪਿੱਛੇ 'ਅਜੀਤ' ਨੂੰ ਪਹਿਲਾਂ ਪਹਿਲ ਪੈਰਾਂ ਉੱਤੇ ਖੜਾ ਕਰਨ ਲਈ ਨਿਰਣਈ ਹਿੱਸਾ ਪਾਇਆ) ਉਨ੍ਹਾਂ ਦਾ ਅਖਬਾਰ ਕਾਂਗਰਸ ਵੱਲ ਤਕੜਾ ਝੁਕਾਅ ਰੱਖਦਾ ਸੀ ਉਸ ਦੀਆਂ ਅਖ਼ਬਾਰ ਦੇ ਐਡੀਟੋਰੀਅਲ ਲਿਖਣ ਦੀਆਂ ਯੋਗਤਾਵਾਂ ਏਨੀਆਂ ਅਦਭੁਤ ਸਨ ਕਿ ਉਹ ਇਕੋ ਸਮੇਂ ਮਾਸਟਰ ਤਾਰਾ ਸਿੰਘ ਦੇ 'ਪ੍ਰਭਾਤ' ਦੇ ਲੇਖ ਵੀ ਲਿਖਦਾ ਰਿਹਾ ਅਤੇ ਉਨ੍ਹਾਂ ਦੇ ਜਵਾਬ ਵਿੱਚ ਮੇਰੇ ਜਿਗਰੀ ਯਾਰ ਸਾਧੂ

ਸਿੰਘ ਹਮਦਰ ਦੇ "ਅਜੀਤ" ਦੇ ਵੀ ।ਮਾਸਟਰ ਤਾਰਾ ਸਿੰਘ ਦੀਆਂ ਪਾਲਸੀਆਂ ਮੁਤਾਬਕ ਅਜ਼ਾਦ ਜੀ ਨੇ 'ਪ੍ਰਭਾਤ' ਵਿੱਚ ਲਿਖਣਾ ਅਤੇ ਆਪਣੇ ਮੁੱਖ ਲੇਖਾਂ ਦਾ ਜਵਾਬ ਆਪ ਹੀ 'ਅਜੀਤ' ਦੇ ਸੰਪਾਦਕੀਆਂ ਦੀ ਸੂਰਤ ਵਿੱਚ ਛਾਪ ਕੇ ਗਰਮਾ ਗਰਮ ਬਹਿਸ ਚਲਾਈ ਰੱਖਣੀ ।ਇਹ ਕੰਮ ਚੋਖੇ ਸਮੇਂ ਤੱਕ ਚੱਲਦਾ ਰਿਹਾ ਅਤੇ ਸਾਡੇ ਤਿੰਨਾਂ ਤੋਂ ਸਿਵਾਏ ਕਿਸੇ ਹੋਰ ਨੂੰ ਭਿਣਕ ਤੱਕ ਨਾ ਪਈ ।ਹੁਣ ਵੀ ਇਸ ਦਾ ਜ਼ਿਕਰ ਇਸ ਲਈ ਕਰ ਰਿਹਾ ਹਾਂ ਕਿ ਪਤਾ ਲੱਗ ਜਾਏ ਕਿ ਕਿੰਨਾ ਬਾਕਮਾਲ ਪੱਤਰਕਾਰ ਸੀ ਅਵਤਾਰ ਸਿੰਘ ਆਜ਼ਾਦ।

ਪਰ ਉਸਦੀ ਕਲਮ ਦੀ ਵਿਸ਼ਾਲਤਾ ਦਾ ਕਮਾਲ ਇਹ ਵੀ ਸੀ ਕਿ ਪੱਤਰਕਾਰੀ ਦੇ ਖੇਤਰ ਵਿਚ ਏਨਾ ਖੁਭ ਕੇ ਕੰਮ ਕਰਨ ਦੇ ਨਾਲ ਨਾਲ ਉਸ ਸਾਹਿਤਕ ਖੇਤਰ ਵਿਚ ਆਪਣੀ ਸੇਵਾ ਵਿਚ ਕੋਈ ਵਿਘਨ ਨਾ ਆਉਣ ਦਿਤਾ।'ਮਹਾਂ ਕਾਵਿ' ਰਚਣ ਵਾਲਿਆਂ ਵਿੱਚੋਂ ਵੀ ਉਹ ਸ਼ਾਇਦ ਪਹਿਲਾ ਪੰਜਾਬੀ ਸ਼ਾਇਰ ਸੀ ਅਤੇ ਉਸ ਦਾ 'ਮਰਦ ਅੰਗਮੜਾ' ਬਹੁਤ ਪ੍ਰਸਿੱਧ ਹੋਇਆ। ਇਸ ਤੋਂ ਇਲਾਵਾ ਉਸ ਨੇ ਉਮਰ ਖਿਆਮ ਦੀਆਂ 'ਰੁਬਾਈਆਤ' ਨੂੰ ਵੀ ਪੰਜਾਬੀ ਜਾਮਾ ਪੁਆਇਆ, ਤੇ ਕਾਲੀਦਾਸ ਦੀਆਂ ਕਿਰਤਾਂ ਦਾ ਵੀ ਅਨੁਵਾਦ ਕੀਤਾ ।ਆਜ਼ਾਦ ਨੇ ਪੰਜਾਬੀ ਵਾਰਤਕ ਦੀ ਵੀ ਉੱਘੀ ਸੇਵਾ ਕੀਤੀ। 'ਪੰਜਾਬੀ ਸਾਹਿਤ ਦੇ ਉਸਰੱਈਏ ਸਤ ਸਿਤਾਰੇ' ਅਤੇ ਬੰਦਾ ਬਹਾਦਰ ਦੀ ਸ਼ਹਾਦਤ ਤੋਂ ਲੈ ਕੇ ਸਿਖ ਰਾਜ ਦੀ ਸਥਾਪਨਾ ਤਕ ਦੇ ਕਾਲ ਦੇ ਸਿਖ ਇਤਿਹਾਸ ਬਾਰੇ ਖੋਜ ਪੁਸਤਕ ਵੀ ਲਿਖੀ। ਪਤਰਕਾਰੀ ਤੇ ਸਾਹਿਤ ਦੇ ਮਾਧਿਅਮ ਰਾਹੀਂ ਮਾਤ-ਬੋਲੀ ਦੀ ਭਲਾ ਇਸ ਤੋਂ ਵਧ ਕੀ ਸੇਵਾ ਕਰ ਸਕਦਾ ਹੈ ਕੋਈ ?

# ਯਾਦਾਂ ਪ੍ਰੋ. ਮੋਹਨ ਸਿੰਘ ਦੀਆਂ

ਪੰਜਾਬੀ ਸਾਹਿਤ ਨੂੰ, ਖਾਸ ਕਰ ਪੰਜਾਬੀ ਕਵਿਤਾ ਨੂੰ ਪ੍ਰੋ. ਮੋਹਨ ਸਿੰਘ ਦੀ ਦੇਣ ਵੱਡੀ ਹੈ, ਏਨੀ ਵੱਡੀ ਕਿ ਘਟਾਇਆਂ ਵੀ ਘਟਾਈ ਨਹੀਂ ਜਾ ਸਕਦੀ।

ਪੰਜਾਬੀ ਸਾਹਿਤ-ਜਗਤ ਰੋਮਾਂਚਿਕ ਕਵਿਤਾ ਦੇ ਉਸ ਸਿਰਮੌਰ ਨੂੰ ਏਨੀ ਛੇਤੀ ਭੁਲਾਈ ਜਾ ਰਿਹਾ ਹੈ ਕਿ ਕਈ ਵਾਰ ਮਨ ਵਿੱਚ ਖਿਆਲ ਆਉਂਦਾ ਹੈ ਕਿ ਅਸੀਂ ਕਿੰਨੇ ਅਕ੍ਰਿਤਘਣ ਹਾਂ। ਉਸ ਦੇ ਲੇਖੇ ਡਾ. ਐੱਸ ਤਰਸੇਮ ਨੇ ਆਪਣੇ ਪਰਚੇ 'ਨਜ਼ਰੀਆ' ਦਾ ਇੱਕ ਸਮੁੱਚਾ ਅੰਕ ਲਾ ਦੇਣ ਦਾ ਜਿਹੜਾ ਫੈਸਲਾ ਲਿਆ ਹੈ, ਉਸ ਦੀ ਜਿੰਨੀ ਵੀ ਸ਼ਲਾਘਾ ਕੀਤੀ ਜਾਏ ਥੋੜ੍ਹੀ ਹੈ।

ਪ੍ਰੋ. ਮੋਹਨ ਸਿੰਘ ਨਾਲ ਮੈਂ ਕਈ ਪੱਧਰਾਂ ਉੱਤੇ ਜੁੜਿਆ ਹੋਇਆ ਹਾਂ! ਇੱਕ ਵੱਡੇ ਵੀਰ ਵਜੋਂ ਵੀ, ਉੱਠਦੀ ਜਵਾਨੀ ਵੇਲੇ ਮੇਰੇ ਮਨ ਨੂੰ ਧੂਹਾਂ ਪਾਉਣ ਵਾਲੇ ਸ਼ਾਇਰ ਵਜੋਂ ਵੀ, ਮੇਰੀ ਪਾਰਟੀ-ਭਾਰਤੀ ਕਮਿਊਨਿਸਟ ਪਾਰਟੀ-ਨਾਲ ਉਮਰ ਭਰ ਜੁੜੇ ਰਹਿਣ ਵਾਲੇ ਅਦੀਬ ਵਜੋਂ ਵੀ, ਅਤੇ ਕੇਂਦਰੀ ਪੰਜਾਬੀ ਲੇਖਕ ਸਭਾ ਦੀਆਂ ਪਹਿਲੀਆਂ ਪੁਲਾਂਘਾਂ ਤੋਂ ਲੈ ਕੇ ਉਸ ਦਾ ਸਾਥ ਨਿਭਾਉਣ ਵਾਲੇ ਇੱਕ ਉੱਚੇ ਮੁਰਾਤਬੇ ਵਾਲੇ ਸਾਹਿਤਕਾਰ ਵਜੋਂ ਵੀ। ਇਸ ਤੋਂ ਇਲਾਵਾ ਇੱਕ ਗੱਲ ਹੋਰ ਵੀ ਹੈ ਕਿ ਖਾਲਸਾ ਕਾਲਜ ਦੀ ਨੌਕਰੀ ਛੱਡਣ ਤੋਂ ਲੈ ਕੇ 'ਪੰਜ ਦਰਿਆ' ਨੂੰ ਲਾਹੌਰ ਦੇ ਸਮਿਆਂ ਵਿੱਚ ਸ਼ੁਰੂ ਕਰਨ ਦੇ ਵੇਲੇ ਤੋਂ ਵੰਡ ਪਿੱਛੋਂ ਮੁੜ ਉਸ ਦੇ ਪੈਰ ਏਧਰਲੇ ਪੰਜਾਬ ਵਿੱਚ ਲਾਉਣ ਦੇ ਉਸ ਦੇ ਯਤਨਾਂ ਦਾ ਵੀ ਮੈਂ ਦਿਲੋਂ ਪ੍ਰਸੰਸਕ ਹਾਂ। ਅਤੇ ਇਹ ਗੱਲ ਵੀ ਕੋਈ ਨਿੱਕੀ ਨਹੀਂ ਕਿ ਉਸ ਨੇ ਸਭ ਤੰਗੀਆਂ-ਤੁਰਸ਼ੀਆਂ ਦੇ ਬਾਵਜੂਦ ਆਪਣੇ ਵਿਹਾਰ ਵਿੱਚ ਸੁੱਚਮਤਾ ਦਾ ਪੱਲਾ ਨਾ ਛੱਡਿਆ।

ਮੈਂ ਅਜੇ ਅੱਠਵੀਂ ਦਾ ਵਿਦਿਆਰਥੀ ਸਾਂ। ਮੇਰਾ ਵੱਡਾ ਭਰਾ ਪ੍ਰੀਤਮ ਸਿੰਘ ਸਫ਼ੀਰ ਤੇ ਉਸ ਦਾ ਇੱਕ ਹੋਰ ਮਿੱਤਰ ਗੋਪਾਲ ਸਿੰਘ ਦਰਦੀ ਖ਼ਾਲਸਾ ਕਾਲਜ ਦੇ ਸਟੇਜੀ ਕਵੀਆਂ ਵਜੋਂ ਮਸ਼ਹੂਰ ਸਨ। ਪ੍ਰੋ. ਮੋਹਨ ਸਿੰਘ ਉਹਨੀਂ ਦਿਨੀਂ ਉਸ ਕਾਲਜ ਵਿੱਚ ਨੌਕਰੀ ਕਰਦਾ ਸੀ। ਨਾਲੋ-ਨਾਲ ਉਸ ਨੇ ਪੰਜਾਬੀ ਕਾਵਿ ਜਗਤ ਵਿੱਚ ਪੈਰ ਧਰਿਆ ਸੀ ਆਪਣੀ ਪਹਿਲੀ ਪੁਸਤਕ 'ਚਾਰ ਹੰਝੂ' ਪੰਜਾਬੀ ਮਾਂ ਨੂੰ ਭੇਟ ਕਰ ਕੇ ਉਨ੍ਹਾਂ ਦਿਨਾਂ ਵਿੱਚ ਖ਼ਾਲਸਾ ਕਾਲਜ ਦੀ ਨੌਕਰੀ ਨੂੰ ਲੱਤ ਮਾਰ ਕੇ ਅੰਮ੍ਰਿਤਸਰੋਂ ਲਾਹੌਰ ਜਾ ਬੈਠਣਾ ਤੇ ਉਥੋਂ ਨਿਸਬਤ ਰੋਡ ਦੇ ਇੱਕ ਚੁਬਾਰੇ 'ਚੋਂ ਜਾਰੀ ਕਰ ਦੇਣਾ ਆਪਣਾ ਮਾਸਿਕ ਪੱਤਰ 'ਪੰਜ ਦਰਿਆ': ਇਹ ਵੀ ਕੋਈ ਛੋਟੀ ਗੱਲ ਨਹੀਂ ਸੀ ।

ਮੋਹਨ ਸਿੰਘ ਦੀਆਂ ਕਵਿਤਾਵਾਂ ਦਾ ਤਾਂ ਮੈਂ ਸ਼ੈਦਾਈ ਸਾਂ ਹੀ, ਪਰ ਮੇਰੇ ਵਰਗੇ ਹੋਰ ਬਥੇਰੇ ਵੀ ਸਨ। ਉਸ ਦੀਆਂ ਕਵਿਤਾਵਾਂ ਦਿਲ ਨੂੰ ਧੁਰ ਡੂੰਘਾਣਾਂ ਤੱਕ ਝੰਜੋੜ ਦੇਂਦੀਆਂ ਅਤੇ ਕਈ ਤੁਕਾਂ ਬਦੋਬਦੀ ਮੂੰਹ 'ਤੇ ਚੜ੍ਹ ਜਾਂਦੀਆਂ। 'ਅਨਾਰਕਲੀ' ਵਾਲੀ ਕਵਿਤਾ ਵਿੱਚ ਉਸ ਦਾ ਕਬਰ ਵਿੱਚੋਂ ਉੱਠ ਕੇ ਆਖਣਾ, 'ਮੰਦਾ ਬੋਲ ਨਾ ਮੇਰੇ ਸਲੀਮ ਤਾਈਂ' ਸੱਚਮੁੱਚ ਹੰਝੂ ਲੈ

ਆਉਂਦਾ। ਉਸ ਨੇ ਅਜਿਹੀਆਂ ਹੋਰ ਵੀ ਕਵਿਤਾਵਾਂ ਲਿਖੀਆਂ ਜਿਹੜੀਆਂ ਚੇਤੇ ਵਿੱਚ ਅਜਿਹੀਆਂ ਵੱਸ ਜਾਂਦੀਆਂ ਕਿ ਭੁਲਾਇਆਂ ਨਾ ਭੁੱਲਦੀਆਂ। ਉਨ੍ਹਾਂ ਵਿੱਚੋਂ ਹੀ ਸੀ 'ਮੈਂ ਨਹੀਂ ਰਹਿਣਾ ਤਿਰੇ ਗਰਾਂ।'

ਵਿਦਿਆਰਥੀ ਲਹਿਰ ਦੇ ਉਭਾਰ ਦੇ ਦਿਨ ਸਨ। ਹਾਲਾਤ ਅਜਿਹੇ ਬਣ ਗਏ ਕਿ ਲਾਹੌਰ ਐੱਫ਼ ਸੀ ਕਾਲਜ ਵਿੱਚ ਦਾਖ਼ਲ ਹੋਣ ਤੋਂ ਕੁਝ ਮਹੀਨੇ ਪਿੱਛੋਂ ਹੀ ਮੈਂ ਦੇਸ ਦੀ ਸਭ ਤੋਂ ਸ਼ਕਤੀਸ਼ਾਲੀ ਵਿਦਿਆਰਥੀ ਲਹਿਰ ਦੀ ਸਿਰੇ ਦੀ ਸ਼ਾਖਾ 'ਲਾਹੌਰ ਸਟੂਡੈਂਟਸ ਯੂਨੀਅਨ' ਦਾ ਜਨਰਲ ਸਕੱਤਰ ਜਾ ਬਣਿਆ। ਪਤਾ ਓਦੋਂ ਹੀ ਲੱਗਾ ਜਦੋਂ ਜਵਾਹਰ ਲਾਲ ਨਹਿਰੂ ਦੀ ਆਜ਼ਮਗੜ੍ਹ ਤਕਰੀਰ ਨੂੰ ਸਾਈਕਲੋਸਟਾਈਲ ਕਰ ਕੇ ਛਾਪਣ ਪਿੱਛੋਂ ਛਾਪੇ ਉੱਪਰ ਛਾਪੇ ਪੈਣ ਲੱਗੇ, ਅਤੇ ਮੇਰਾ ਆਪਣੇ ਹੋਸਟਲ ਵਿੱਚ ਰਹਿਣਾ ਤੇ ਕਾਲਜ ਦੀਆਂ ਕਲਾਸਾਂ ਵਿੱਚ ਪਹੁੰਚਣਾ ਮੁਹਾਲ ਹੋ ਗਿਆ। ਉਨ੍ਹੀਂ ਦਿਨੀਂ ਇਹ ਤੁਕਾਂ ਵੀ ਬਹੁਤ ਚੇਤੇ ਆਉਂਦੀਆਂ :

'ਜਿਥੇ ਵੀਰ ਵੀਰਾਂ ਨੂੰ ਖਾਂਦੇ,
ਸਿਰੋਂ ਮਾਰ ਧੁੱਪੇ ਸੁੱਟ ਜਾਂਦੇ।
ਜਿਥੇ ਜੇਲ੍ਹ ਖਾਨਿਆਂ, ਕੈਦਾਂ,
ਮੀਲਾਂ ਤੱਕ ਵਲਗਣਾਂ ਵਲੀਆਂ।
ਮੈਂ ਨਹੀਂ ਰਹਿਣਾ ਐਸੇ ਗਰਾਂ,
ਮੈਂ ਨਹੀਂ ਰਹਿਣਾ ਤਿਰੇ ਗਰਾਂ।'

ਫਿਰ ਆਜ਼ਾਦੀ ਦੇ ਸੁਪਨਿਆਂ ਵਾਲੀ ਇਹ ਕਵਿਤਾ ਵੀ ਮਨ ਉੱਤੇ ਛਾਈ ਰਹਿੰਦੀ :

'ਹੋਰ ਤਾਂ ਸੁਪਨੇ ਸੁੱਤਿਆਂ ਆਉਂਦੇ, ਆਉਣ ਇਹ ਜਾਗਣ ਨਾਲ
ਇੱਕ ਵਾਰ ਆਉਂਦੇ ਫੇਰ ਨਾ ਜਾਂਦੇ
ਐਸੀ ਇਹਨਾਂ ਦੀ ਚਾਲ।
ਪਹਿਲਾਂ ਤਾਂ ਆਉਂਦੇ ਹੌਲੀ-ਹੌਲੀ
ਫੇਰ ਮਚਾਉਂਦੇ ਭੂਚਾਲ।
ਵੇਚਾਂ ਮੈਂ ਸੋਹਣੀਓ, ਵੇਚਾਂ ਮੈਂ ਗੋਰੀਓ,
ਆਜ਼ਾਦੀ ਦੇ ਸੁਪਨੇ, ਹੋਵੇ ਜੇ ਲੈਣ ਦਾ ਖਿਆਲ।'

***

ਲਾਹੌਰ ਵਿੱਚ ਗੁਪਤਵਾਸ ਕੱਟਣ ਪਿੱਛੋਂ ਜਦੋਂ ਜਾ ਡੇਰਾ ਲਾਇਆ ਕਮਿਊਨਿਸਟ ਪਾਰਟੀ ਦੇ ਸੂਬਾ ਹੈੱਡਕੁਆਟਰ ਲੇਡੀ ਫ਼ਜ਼ਲ ਹੁਸੈਨ ਬਿਲਡਿੰਗ ਵਿੱਚ, ਉਦੋਂ ਡਾਕਟਰ ਭਾਗ ਸਿੰਘ ਤੇ ਮੈਂ ਲਾਹੌਰ ਦੀਆਂ ਸਾਹਿਤਕ ਜਥੇਬੰਦੀਆਂ ਵਿੱਚ ਵੀ ਸਰਗਰਮ ਹੋ ਗਏ। ਦੋ ਧਾਰਾਵਾਂ ਹੁੰਦੀਆਂ ਸਨ ਪੰਜਾਬੀ ਕਵਿਤਾ ਦੀਆਂ, ਇੱਕ ਮੋਹਨ ਸਿੰਘ-ਅਮ੍ਰਿਤਾ ਧਾਰਾ ਤੇ ਦੂਜੀ ਸਫੀਰ, ਬਾਵਾ ਬਲਵੰਤ, ਈਸ਼ਵਰ ਚਿੱਤਰਕਾਰ ਧਾਰਾ। ਆਪਸ ਵਿੱਚ ਤਕੜਾ ਟਕਰਾਓ ਸੀ ਇਹਨਾਂ ਦਾ। ਲਾਹੌਰ ਵਿੱਚ ਜਦੋਂ ਪੰਜਾਬੀ ਸਾਹਿਤ ਸਭਾ ਬਣੀ, ਭਰਾ ਭਾਵੇਂ ਮੈਂ ਪ੍ਰੀਤਮ ਸਿੰਘ ਸਫ਼ੀਰ ਦਾ ਸਾਂ, ਨੇੜੂ ਪ੍ਰੋ. ਮੋਹਨ ਸਿੰਘ ਦਾ। ਦੋਵਾਂ ਦੇ ਗਰੁੱਪਾਂ ਵਿੱਚ ਤਕੜੀ ਖਹਿਸਰਬਾਜ਼ੀ ਰਹਿੰਦੀ। ਨਤੀਜਾ ? ਜਦੋਂ ਸਭਾ ਦਾ ਜਨਰਲ ਸਕੱਤਰ ਚੁਣਨਾ ਹੁੰਦਾ ਗੁਣਾਂ ਪੈ ਜਾਂਦਾ ਕਦੇ ਮੇਰੇ ਉੱਤੇ ਤੇ

ਕਦੇ ਡਾਕਟਰ ਭਾਗ ਸਿੰਘ ਉੱਤੇ। ਸਾਹਿਤ ਦੇ ਪੱਖੋਂ ਤਾਂ ਅਸੀਂ ਪਿਛਲੀ ਪਾਲ ਦੇ ਸਾਂ, ਪਰ 'ਜੰਗਿ-ਆਜ਼ਾਦੀ' ਚਲਾਉਣ ਵਾਲੇ ਹੋਣ ਕਰ ਕੇ ਸਾਰੇ ਅੱਗੇ-ਵਧੂ ਲੇਖਕਾਂ ਵਿੱਚ ਵਾਹਵਾ ਜਾਣੇ ਜਾਂਦੇ ਸਨ। ਇਸ ਦੇ ਨਾਲ ਹੀ ਸਭਨਾਂ ਦੇ ਸਾਂਝੇ ਸਮਝੇ ਜਾਂਦੇ, ਤੇ ਇਸੇ ਕਰ ਕੇ ਸਭਾ ਦਾ ਪ੍ਰਧਾਨ ਭਾਵੇਂ ਕੋਈ ਬਣੇ, ਜਨਰਲ ਸਕੱਤਰੀ ਸਾਡੇ ਦੋਵਾਂ ਵਿੱਚੋਂ ਇੱਕ ਦੇ ਪੱਲੇ ਹੀ ਪੈਂਦੀ। ਉਂਜ ਵੀ ਬੜਾ ਵਜ਼ੂਕਾ ਸੀ ਕਮਿਊਨਿਸਟ ਪਾਰਟੀ ਦਾ ਉਹਨੀਂ ਦਿਨੀਂ।

ਮੋਹਨ ਸਿੰਘ ਨਾਲ ਨੇੜਤਾ ਦੀਆਂ ਗੱਲਾਂ ਤਾਂ ਢੇਰ ਸਨ, ਪਰ ਇੱਕ ਕੌੜੀ-ਕੁਸੈਲੀ ਗੱਲ ਵੀ ਵਾਪਰ ਗਈ। ਪੋਲੈਂਡ ਦੀ ਨੌਜਵਾਨ ਸਾਹਿਤਕਾਰ ਵਾਂਦਾ ਵਾਸੀਲਿਊਸਕਾ ਨੇ ਸੰਸਾਰ ਜੰਗ ਵਿੱਚ ਸੋਵੀਅਤ ਯੂਨੀਅਨ ਦੇ ਦਾਖ਼ਲੇ ਤੋਂ ਕੋਈ 7-8 ਮਹੀਨੇ ਪਿੱਛੋਂ ਹੀ 'ਸਤਰੰਗੀ ਪੀਂਘ' ਨਾਮੀ ਆਪਣੀ ਉਹ ਅਮਰ ਰਚਨਾ ਪੇਸ਼ ਕੀਤੀ ਜਿਹੜੀ ਜੰਗ ਦੇ ਦਿਨਾਂ ਵਿੱਚ ਹੀ ਕੋਈ 42 ਬੋਲੀਆਂ ਵਿੱਚ ਉਲਥਾਈ ਗਈ। ਜਦੋਂ ਹੀ ਮੈਂ ਪੜ੍ਹੀ, ਸਿਰੋ-ਸਿਰ ਹਲੂਣਿਆ ਗਿਆ। ਸਾਹਿਤ ਸਭਾ ਦੀ ਅਗਲੀ ਮੀਟਿੰਗ ਵਿੱਚ ਇਹ ਪੇਸ਼ ਕਰ ਦਿੱਤਾ ਕਿ ਜਨਰਲ ਸਕੱਤਰੀ ਮੇਰੇ ਤੋਂ ਨਹੀਂ ਨਿਭਾਈ ਜਾਣੀ ਕਿਉਂਕਿ ਮੈਂ ਸਭ ਕੰਮਾਂ ਤੋਂ ਛੁੱਟੀ ਲੈ ਕੇ ਜੰਮੂ ਦੇ ਰਿਆਸੀ ਕਸਬੇ ਕੋਲ ਚਨਾਬ ਦੇ ਕੰਢੇ ਡੇਰਾ ਬਾਬਾ ਬੰਦਾ ਸਿੰਘ ਬਹਾਦਰ ਜਾ ਬੈਠਣਾ ਹੈ ਤੇ ਸਭ ਤੋਂ ਪਹਿਲਾਂ 'ਸਤਰੰਗੀ ਪੀਂਘ' ਨੂੰ ਪੰਜਾਬੀ ਜਾਮਾ ਪਵਾਉਣਾ ਹੈ। ਉਥੋਂ ਤਾਂ ਛੁੱਟੀ ਮਿਲ ਗਈ, ਪਰ ਡੇਰਾ ਸਾਹਿਬ ਪਹੁੰਚ ਕੇ ਮੈਂ ਪੂਰੇ ਮਹੀਨੇ ਵਿੱਚ ਦੋ ਕੁ ਸੌ ਸਫ਼ਿਆਂ ਦੀ ਕਿਤਾਬ ਦਾ ਮਸਾਂ ਤੀਜਾ ਹਿੱਸਾ ਹੀ ਉਲਥਾ ਸਕਿਆ।

ਵਾਪਸ ਲਾਹੌਰ ਮੁੜਿਆ ਤਾਂ ਪ੍ਰੋ. ਮੋਹਨ ਸਿੰਘ ਦੇ ਮਾਹਵਾਰੀ ਰਸਾਲੇ 'ਪੰਜ ਦਰਿਆ' ਦੇ ਸਰਵਰਕ ਦੇ ਆਖ਼ਰੀ ਪੰਨੇ ਉੱਤੇ ਇਸ਼ਤਿਹਾਰ ਆਣ ਪੜ੍ਹਿਆ। ਜਿਸ ਵਿੱਚ ਮੋਟੇ ਅੱਖਰਾਂ ਵਿੱਚ ਛਪਿਆ ਹੋਈ ਸੀ: 'ਜਗਤ ਪ੍ਰਸਿੱਧ ਫ਼ਾਸ਼ਿਸ਼ਟ-ਵਿਰੋਧੀ ਨਾਵਲ 'ਪੀਂਘ': ਅਨੁਵਾਦਕ ਪ੍ਰੋ. ਮੋਹਨ ਸਿੰਘ।' ਮੈਨੂੰ ਤਾਂ ਵੇਖਦਿਆਂ ਹੀ ਸੱਤੀ ਕੱਪੜੀਂ ਅੱਗ ਲੱਗ ਗਈ। ਸਭਾ ਦੀ ਭਰੀ ਮੀਟਿੰਗ ਵਿੱਚ ਦੱਸ ਕੇ ਗਿਆ ਸਾਂ ਕਿ ਇਸ ਪੁਸਤਕ ਨੂੰ ਉਲਥਾਉਣ ਲਈ ਹੀ ਹੋਰ ਕੰਮ ਛੱਡ ਕੇ ਪਹਾੜ ਦੀ ਇੱਕਾਂਤ ਵਿੱਚ ਜਾ ਰਿਹਾ ਹਾਂ। ਤੇ ਪ੍ਰੋ. ਮੋਹਨ ਸਿੰਘ ਉਸ ਮੀਟਿੰਗ ਵਿੱਚ ਮੌਜੂਦ ਸੀ। ਮੈਂ ਤੁਰੰਤ ਗੱਲ ਕੀਤੀ ਨਵਤੇਜ ਨਾਲ ਕਿ ਤੂੰ ਪ੍ਰੀਤ ਨਗਰੋਂ ਮੇਰੇ ਕੋਲ ਆ ਜਾ ਅਤੇ ਰਲ ਕੇ ਵਾਹੋ-ਦਾਹੀ ਤਰਜਮਾ ਸਿਰੇ ਲਾ ਦਈਏ। ਨਵਤੇਜ ਲੇਡੀ ਫ਼ਜ਼ਲ ਹੁਸੈਨ ਬਿਲਡਿੰਗ ਵਿੱਚ ਡੇਰਾ ਲਾਉਣੋ ਤਾਂ ਨਾਂਹ ਕਰ ਗਿਆ, ਪਰ ਆਖਣ ਲੱਗਾ ਕਿ ਜੇ ਮੈਂ ਪ੍ਰੀਤ ਨਗਰ ਆ ਜਾਵਾਂ ਤਾਂ ਉਹ ਸਾਰੇ ਕੰਮ ਛੱਡ ਕੇ ਤਰਜਮਾ ਸਿਰੇ ਲਾਉਣ ਵੱਲ ਪੂਰਾ ਧਿਆਨ ਦੇਵੇਗਾ।

ਗੱਲ ਤਾਂ ਲੰਮੀ ਹੈ, ਪਰ ਸੰਖੇਪ ਵਿੱਚ ਇਹ ਕਿ ਵਾਂਦਾ ਦੀ ਕਿਰਤ ਦੇ ਵਾਰਤਾਲਾਪ ਵਾਲੇ ਹਿੱਸੇ ਮੈਂ ਆਪਣੇ ਜ਼ਿੰਮੇ ਲੈ ਲਏ ਤੇ ਕਹਾਣੀ ਦੀ ਤੋਰ ਬਿਆਨਣ ਵਾਲੇ ਨਵਤੇਜ ਦੇ ਸਪੁਰਦ ਕਰ ਦਿੱਤੇ। ਰਲਕੇ ਅਸੀਂ ਡੇਢ ਕੁ ਮਹੀਨੇ ਵਿੱਚ ਕੰਮ ਸਿਰੇ ਲਾ ਦਿੱਤਾ ਅਤੇ ਐਲਾਨ ਵੀ ਕਰ ਦਿੱਤਾ ਕਿ 'ਪ੍ਰੀਤ ਨਗਰ ਸ਼ਾਪ' ਤੇ ਸਾਡੀ 'ਪ੍ਰੋਗਰੈਸਿਵ ਪਬਲਿਸ਼ਨਰਜ਼' ਨਾਮੀ ਫਰਮ ਰਲ ਕੇ ਇਸ ਨੂੰ ਛਾਪ ਰਹੇ ਹਨ।

ਪ੍ਰੋ. ਮੋਹਨ ਸਿੰਘ ਨੇ ਆਪਣੀ ਕਿਤਾਬ ਬਾਰਾਂ ਆਨੇ ਸਫ਼ੇ ਦੇ ਹਿਸਾਬ ਨਾਲ ਸੁਰਿੰਦਰ ਸਿੰਘ ਨਰੂਲੇ ਨੂੰ ਤਰਜਮਾਉਣ ਦੇ ਦਿੱਤੀ। ਨਰੂਲਾ ਉਦੋਂ ਅਜੇ ਨਵਾਂ-ਨਵਾਂ ਹੀ ਲਾਹੌਰ ਆਇਆ

ਸੀ ਤੇ ਪੰਜ ਦਰਿਆ ਵਿੱਚ ਵੀ ਥੋੜ੍ਹੇ ਕੁ ਮਿਹਨਤਾਨੇ ਨਾਲ ਪ੍ਰੋ. ਮੋਹਨ ਸਿੰਘ ਦਾ ਹੱਥ ਵਟਾਉਂਦਾ ਸੀ।

ਕਿਤਾਬ ਅਸਾਂ ਛਪਵਾਈ ਵੀ ਪਹਿਲਾਂ, ਸਰਵਰਕ ਵੀ ਉਸ ਦਾ ਸੋਭਾ ਸਿੰਘ ਤੋਂ ਬਣਵਾਇਆ, ਜਿਹੜੇ ਉਹਨੀਂ ਦਿਨੀਂ ਪ੍ਰੀਤ ਨਗਰ ਦੇ ਐਕਟਿਵਟੀ ਸਕੂਲ ਦੇ ਚਾਹਵਾਨ ਵਿਦਿਆਰਥੀਆਂ ਨੂੰ ਚਿੱਤਰ ਕਲਾ ਸਿਖਾਉਣ ਦਾ ਕੰਮ ਕਰਦੇ ਸਨ। ਉਲਥੇ ਦੇ ਖੇਤਰ ਵਿੱਚ ਇਹ ਮੇਰਾ ਪਹਿਲਾ ਉੱਦਮ ਸੀ ਅਤੇ ਨਵਤੇਜ ਨਾਲ ਭਿਆਲੀ ਨੇ ਸੋਨੇ ਉੱਤੇ ਸੁਹਾਗੇ ਦਾ ਕੰਮ ਕੀਤਾ। ਨਤੀਜੇ ਦੋ ਨਿਕਲੇ : ਇੱਕ ਤਾਂ ਪ੍ਰੋ. ਮੋਹਨ ਸਿੰਘ ਵਾਲੀ (ਜਾਂ ਫਿਰ ਪ੍ਰੋ. ਨਰੂਲੇ ਵਾਲੀ) ਪੁਸਤਕ 'ਪੀਂਘ' ਆਪਣੇ ਪਹਿਲੇ ਫਰਮਿਆਂ ਤੋਂ ਅੱਗੇ ਹੀ ਨਾ ਵਧ ਸਕੀ ਅਤੇ ਕਦੇ ਮਾਰਕੀਟ ਵਿੱਚ ਆਈ ਹੀ ਨਾ। ਦੂਜਾ, ਸਾਡੇ ਸਾਂਝੇ ਕੰਮ ਦੌਰਾਨ ਪ੍ਰੀਤ ਨਗਰ ਰਹਿੰਦਿਆਂ ਮੈਂ ਦਾਰ ਜੀ ਦੀ ਦੂਜੀ ਧੀ ਉਰਮਿਲਾ ਨੂੰ ਸਦਾ ਲਈ ਵਿਹਾਜ ਲਿਆ।ਕਾਰਨ ਭਾਵੇਂ ਦੂਜੀ ਗੱਲ ਹੋਵੇ, ਪ੍ਰੋ. ਮੋਹਨ ਸਿੰਘ ਨੇ ਕਦੇ ਵੀ ਮੈਨੂੰ ਨਹੋਰਾ ਨਾ ਦਿੱਤਾ, ਸਗੋਂ ਉਸ ਨੇ ਹਮੇਸ਼ਾ ਮਾਣ ਕੀਤਾ ਕਿ ਉਸ ਵੱਲੋਂ ਆਰ ਲਾਉਣ ਨਾਲ ਇਸ ਮਾਜਰੇ ਵਿੱਚ ਮੈਂ ਸਿਰੇ ਦੇ ਸਾਹਿਤਕਾਰ ਦੀ ਧੀ ਨੂੰ ਸਦਾ ਲਈ ਆਪਣੀ ਬਣਾ ਲਿਆ ਸੀ।

20ਵੀਂ ਸਦੀ ਦਾ ਤੀਜਾ ਦਹਾਕਾ ਸੀ ਅਕਾਲੀ ਲਹਿਰ ਦੀ ਉਠਾਣ, ਉਸ ਦੇ ਚੜ੍ਹਾਅ ਦਾ ਤੇ ਨਤੀਜੇ ਵਜੋਂ ਇੱਕ ਅਜਿਹੀ ਸੰਸਥਾ ਦੀ ਸਰਕਾਰ ਵੱਲੋਂ ਸਥਾਪਨਾ ਦਾ, ਜਿਹੜੀ ਸਿਆਸੀ ਖੇਤਰ ਵਿੱਚ ਹਰ ਭਾਰਤੀ ਬਾਲਗ ਨੂੰ ਵੋਟ ਦੇ ਅਧਿਕਾਰ ਤੋਂ ਢੇਰ ਚਿਰ ਪਹਿਲਾਂ ਹਰ ਬਾਲਗ ਸਿੱਖ ਮਾਈ-ਭਾਈ ਨੂੰ ਆਪਣੇ ਇਤਿਹਾਸਕ ਗੁਰਦੁਆਰਿਆਂ ਦਾ ਪ੍ਰਬੰਧ ਚਲਾਉਣ ਲਈ ਇਹ ਹੱਕ ਦੇਂਦੀ ਸੀ। ਅਕਾਲੀ ਲਹਿਰ ਬਾਹਰਲੀ ਦਿੱਖ ਵਜੋਂ ਪੁਜਾਰੀਆਂ ਵੱਲੋਂ ਸਿੱਖ ਗੁਰਧਾਮਾਂ ਉੱਤੇ ਕਬਜ਼ੇ ਅਤੇ ਉਨ੍ਹਾਂ ਦੀ ਆਮਦਨ ਸਹਾਰੇ ਕੁਰੀਤੀਆਂ ਵਿਰੁੱਧ ਇੱਕ ਧਾਰਮਿਕ ਲਹਿਰ ਸੀ, ਪਰ ਆਪਣੇ ਸਾਰ-ਤੱਤ ਵਜੋਂ ਇਹ ਲਹਿਰ ਅੰਗਰੇਜ਼ੀ ਸਾਮਰਾਜੀਆਂ ਤੇ ਉਨ੍ਹਾਂ ਦੇ ਪਿੱਠੂਆਂ ਵਿਰੁੱਧ ਇੱਕ ਸਫ਼ਲ ਲੋਕ ਉਭਾਰ ਸੀ। ਇਸੇ ਕਰ ਕੇ ਇਸ ਦੀ ਜਿੱਤ ਨੂੰ ਮਹਾਤਮਾ ਗਾਂਧੀ ਨੇ ਆਜ਼ਾਦੀ ਦੇ ਸੰਗਰਾਮ ਦੀ ਪਹਿਲੀ ਵੱਡੀ ਜਿੱਤ ਕਰਾਰ ਦਿੱਤਾ ਸੀ। ਉਸ ਲਹਿਰ ਨੇ ਜਿੱਥੇ ਹਰ ਵਰਗ ਦੇ ਸਿੱਖਾਂ ਨੂੰ ਆਪਣੇ ਘੇਰੇ ਵਿੱਚ ਲੈ ਲਿਆ, ਉੱਥੇ ਸਿੱਖ ਬੁੱਧੀਜੀਵੀਆਂ ਦਾ ਇੱਕ ਵੱਡਾ ਪੂਰ ਵੀ ਤਿਆਰ ਕੀਤਾ। ਲਹਿਰ ਦਾ ਸਿਰਮੌਰ ਆਗੂ ਭਾਵੇਂ ਸਿਆਲਕੋਟ ਦਾ ਰਈਸ ਸ੍ਰ. ਖੜਕ ਸਿੰਘ ਸੀ, ਬਹੁਤ ਵੱਡੀ ਗਿਣਤੀ ਪੋਠੋਹਾਰ ਦੇ ਇਲਾਕੇ ਦੇ ਸਿੱਖ ਵਿਦਵਾਨਾਂ ਦੀ ਸੀ। ਮਾਸਟਰ ਤਾਰਾ ਸਿੰਘ ਲਾਇਲਪੁਰ ਵਿੱਚ ਬਣੇ ਪਹਿਲੇ ਖ਼ਾਲਸਾ ਹਾਈ ਸਕੂਲ ਦਾ ਹੈੱਡਮਾਸਟਰ ਹੀ ਨਹੀਂ ਸੀ, ਸਗੋਂ ਇੱਕ ਸਾਹਿਤਕਾਰ ਵੀ ਸੀ, ਜਿਸ ਦਾ ਜੇਲ੍ਹ ਅੰਦਰ ਬੈਠ ਲਿਖਿਆ ਨਾਵਲ ਬੜਾ ਪ੍ਰਸਿੱਧ ਹੋਇਆ। ਗਿਆਨੀ ਹੀਰਾ ਸਿੰਘ ਦਰਦ, ਗਿਆਨੀ ਗੁਰਮੁਖ ਸਿੰਘ ਮੁਸਾਫਿਰ, ਭਾਈ ਜੋਧ ਸਿੰਘ, ਪ੍ਰੋ. (ਬਾਅਦ ਵਿੱਚ ਪ੍ਰਿੰਸੀਪਲ) ਨਰੰਜਣ ਸਿੰਘ, ਹੈੱਡਮਾਸਟਰ ਮਹਿਤਾਬ ਸਿੰਘ, ਪ੍ਰੋ. ਸਾਹਿਬ ਸਿੰਘ ਤੋਂ ਲੈ ਕੇ ਜਿਹੜੇ ਲੋਕ ਸਿੱਖਿਆ ਤੇ ਸਾਹਿਤ ਦੇ ਖੇਤਰ ਵਿੱਚ ਵੱਡੀ ਪ੍ਰਸਿੱਧੀ ਪ੍ਰਾਪਤ ਕਰ ਗਏ, ਉਨ੍ਹਾਂ ਦੀ ਪਾਲ ਵਿੱਚ ਹੀ ਪ੍ਰੋ. ਮੋਹਨ ਸਿੰਘ, ਪ੍ਰੀਤਮ ਸਿੰਘ ਸਫ਼ੀਰ, ਗੋਪਾਲ ਸਿੰਘ ਦਰਦੀ, ਪ੍ਰੇਮ ਸਿੰਘ ਪ੍ਰੇਮ ਤੇ ਹੋਰ ਬਹੁਤ ਸਾਰੇ ਕਵੀਆਂ/ਲੇਖਕਾਂ ਦਾ ਨਾਂਅ ਆਉਂਦਾ ਹੈ। ਪਰ ਮੋਹਨ ਸਿੰਘ ਇਸ ਗੱਲੇ ਸਾਰਿਆਂ ਤੋਂ ਅੱਗੇ ਸੀ ਕਿ ਉਸ ਨੇ

ਆਪਣੀ ਉਪਜੀਵਿਕਾ ਦਾ ਸਾਧਨ ਹੀ ਸਾਹਿਤ ਰਚਨਾ ਤੇ ਸਾਹਿਤਕਾਰਾਂ ਦੀਆਂ ਲਿਖਤਾਂ ਨੂੰ ਅੱਗੇ ਲਿਆਉਣਾ ਬਣਾ ਲਿਆ। 'ਪੰਜ ਦਰਿਆ' ਨਾ ਸਿਰਫ਼ ਅਜਿਹਾ ਨਿਰੋਲ ਸਾਹਿਤਕ ਮਾਸਿਕ ਪੱਤਰ ਸੀ ਜਿਸ ਨੇ ਸਭਨਾਂ ਦਾ ਧਿਆਨ ਮੋਹਨ ਸਿੰਘ ਉੱਤੇ ਕੇਂਦਰਿਤ ਕਰ ਦਿੱਤਾ, ਸਗੋਂ ਇਸ ਨੇ ਹੋਰ ਸਾਹਿਤਕਾਰਾਂ ਤੇ ਕਵੀਆਂ ਦੇ ਪੂਰ ਤਿਆਰ ਕਰਨ ਦਾ ਕੰਮ ਵੀ ਕੀਤਾ। ਪ੍ਰੋ. ਮੋਹਨ ਸਿੰਘ ਵਿੱਚ ਵੱਡਾ ਗੁਣ ਇਹ ਸੀ ਕਿ ਖ਼ਤ-ਪੱਤਰੀ ਰਾਹੀਂ ਜਾਂ ਆਪ ਪਹੁੰਚ ਕੇ ਜਿਹੜਾ ਕੋਈ ਵੀ ਸਿਖਾਂਦਰੂ ਕਵੀ ਜਾਂ ਲੇਖਕ ਉਸ ਕੋਲੋਂ ਦੀਖਿਆ ਲੈਣ ਦਾ ਉਪਰਾਲਾ ਕਰਦਾ, ਉਹ ਉਸ ਨੂੰ ਉਂਗਲ ਤੋਂ ਫੜ ਕੇ ਅੱਗੇ ਤੋਰਦਾ। ਸਾਡੇ ਗੋਆ ਦੇ ਸ਼ਹੀਦ ਕਰਨੈਲ ਸਿੰਘ ਈਸੜੂ ਦੇ ਭਰਾ ਤਖ਼ਤ ਸਿੰਘ ਨੂੰ ਮੈਂ ਅਕਸਰ ਪ੍ਰੋ. ਮੋਹਨ ਸਿੰਘ ਕੋਲ ਉਸ ਦੇ ਜਲੰਧਰ ਵਾਲੇ ਘਰ ਆਉਂਦੇ ਦੇਖਿਆ, ਜਿਸ ਦਾ ਕਾਰਨ ਮੋਹਨ ਸਿੰਘ ਕੋਲੋਂ ਗ਼ਜ਼ਲਾਂ, ਕਵਿਤਾਵਾਂ ਦੀ ਇਸਲਾਹ ਲੈਣਾ ਸੀ। ਇਸ ਪੱਖੋਂ ਮੋਹਨ ਸਿੰਘ ਦੀ ਸਖ਼ਾਵਤ ਹਰ ਕਿਸੇ ਦੇ ਦਿਲ ਵਿੱਚ ਉਸ ਦੀ ਕਦਰ ਜਗਾਉਂਦੀ ਸੀ।

ਮੋਹਨ ਸਿੰਘ ਦੀ ਦੂਜੀ ਵੱਡੀ ਦੇਣ ਪੰਜਾਬੀ ਦੀ ਜਥੇਬੰਦ ਸਾਹਿਤਕ ਲਹਿਰ ਨੂੰ ਹੈ। ਪੰਜਾਬੀ ਦੀ ਪਹਿਲੀ ਸਾਹਿਤ ਸਭਾ ਤਾਂ ਲਾਹੌਰ ਵਿੱਚ ਹੀ 1926 ਦੇ ਨੇੜੇ ਤੇੜੇ ਬਣ ਗਈ ਸੀ, ਜਿਸ ਵਿੱਚ ਧਨੀ ਰਾਮ ਚਾਤ੍ਰਿਕ ਵੀ ਸਰਗਰਮ ਸੀ ਤੇ ਗਿਆਨੀ ਹੀਰਾ ਸਿੰਘ ਦਰਦ ਵੀ, ਅਤੇ ਸਰਪ੍ਰਸਤੀ ਉਸ ਨੂੰ ਸਰ ਸ਼ਹਾਬੁਦੀਨ ਦੀ ਪ੍ਰਾਪਤ ਸੀ, ਜਿਹੜਾ ਪਿੱਛੋਂ ਜਾ ਕੇ ਪੰਜਾਬ ਅਸੈਂਬਲੀ ਦਾ ਸਪੀਕਰ ਬਣਿਆ। ਸਟੇਜੀ ਕਵੀਆਂ ਦਾ ਦੌਰ ਸੀ, ਫਿਰੋਜ਼ਦੀਨ ਸ਼ਰਫ਼, ਮੌਲਾ ਬਖ਼ਸ਼ ਕੁਸ਼ਤਾ, ਉਸਤਾਦ ਦਾਮਨ ਤੋਂ ਲੈ ਕੇ ਵਿਧਾਤਾ ਸਿੰਘ ਤੀਰ ਤੇ ਅਵਤਾਰ ਸਿੰਘ ਆਜ਼ਾਦ ਵਰਗੇ ਸਾਰੇ ਉੱਠਦੇ ਕਵੀ-ਲੇਖਕ ਉਸੇ ਦੌਰ ਦੀ ਪੈਦਾਵਾਰ ਸਨ। ਪਰ ਗਿਆਨੀ ਹੀਰਾ ਸਿੰਘ ਦਰਦ ਦੀ ਥਾਂ ਇਸ ਲਈ ਵਿਲੱਖਣ ਸੀ ਕਿ ਉਸ ਨੇ ਜਥੇਬੰਦੀ ਦੇ ਪੱਖ ਤੋਂ ਪਹਿਲੀ ਸਭਾ ਉਸਾਰਨ ਵਿੱਚ ਤਕੜਾ ਯੋਗਦਾਨ ਦਿੱਤਾ।

ਵੰਡ ਤੋਂ ਪਿੱਛੋਂ ਜਿਹੜੇ ਉਪਰਾਲੇ ਸਾਹਿਤ-ਸਭਾਵਾਂ ਉਸਾਰਨ ਦੇ ਤੁਰੇ, ਉਨ੍ਹਾਂ ਵਿੱਚ ਅਗੇਤ ਅੰਮ੍ਰਿਤਸਰ ਦੀ ਲੋਕ ਲਿਖਾਰੀ ਸਭਾ ਦੀ ਸੀ। ਪ੍ਰੋ. ਮੋਹਨ ਸਿੰਘ ਇਸ ਦੀ ਜਿੰਦਜਾਨ ਸੀ ਅਤੇ ਬਾਵਾ ਘਨਸ਼ਾਮ ਤੇ ਉਸ ਦੇ ਸੰਗੀ-ਸਾਥੀ ਵੀ ਇਸ ਨਾਲ ਆਣ ਜੁੜੇ ਸਨ। ਅੰਮ੍ਰਿਤਸਰ ਦੀ ਸਭਾ ਤੋਂ ਥੋੜ੍ਹਾ ਚਿਰ ਪਿੱਛੋਂ ਹੀ ਰਾਮਪੁਰਾ (ਦੋਰਾਹਾ) ਅਤੇ ਬਰਨਾਲੇ ਦੀਆਂ ਸਾਹਿਤ ਸਭਾਵਾਂ ਦਾ ਜਨਮ ਹੋਇਆ। ਜਲੰਧਰ ਵਿੱਚ ਵੀ ਸਾਹਿਤ ਸਭਾ ਬਣਾਉਣ ਦੇ ਮੁੱਢਲੇ ਉਪਰਾਲੇ ਸ਼ੁਰੂ ਹੋਏ। ਅਤੇ ਇਹ ਮੌਕਾ ਸੀ ਜਦੋਂ ਗਿਆਨੀ ਹੀਰਾ ਸਿੰਘ ਦਰਦ ਨੇ ਪੰਜਾਬੀ ਲੇਖਕਾਂ ਦੀ ਕੇਂਦਰੀ ਜਥੇਬੰਦੀ ਦਾ ਮੁੱਢ ਜਲੰਧਰ ਤੋਂ ਹੀ ਬੰਨ੍ਹਿਆ। ਕੇਂਦਰੀ ਪੰਜਾਬੀ ਲੇਖਕ ਸਭਾ ਦੀ ਸਥਾਪਤੀ ਕਾਨਫ਼ਰੰਸ ਵਿੱਚ ਪੰਜਾਬ ਸਰਕਾਰ ਵੱਲੋਂ ਸਿੱਖਿਆ ਮੰਤਰੀ ਪੰਡਤ ਅਮਰ ਨਾਥ ਵਿਦਿਆਲੰਕਾਰ ਆਏ। ਪਹਿਲੀ ਚੋਣ ਵਿੱਚ ਹੀ ਸ੍ਰ. ਗੁਰਬਖ਼ਸ਼ ਸਿੰਘ ਪ੍ਰੀਤਲੜੀ ਪ੍ਰਧਾਨ ਬਣੇ ਤੇ ਗਿਆਨੀ ਹੀਰਾ ਸਿੰਘ ਦਰਦ ਜਨਰਲ ਸਕੱਤਰ। ਗਿਆਨੀ ਜੀ ਨੇ 1965 ਵਿੱਚ ਆਪਣੇ ਦੇਹਾਂਤ ਤੱਕ ਜ਼ਿੰਦਗੀ ਦੇ ਰਹਿੰਦੇ ਸਾਰੇ ਸਾਲ ਸਭਾ ਨੂੰ ਉਸਾਰਨ ਤੇ ਪੱਕੇ ਪੈਰੀਂ ਕਰਨ 'ਤੇ ਹੀ ਲਾਏ। ਪ੍ਰੋ. ਮੋਹਨ ਸਿੰਘ ਵੀ ਸਭਾ ਨਾਲ ਪਹਿਲੇ ਦਿਨੋਂ ਜੁੜੇ ਹੋਏ ਸਨ, ਪ੍ਰਿੰ. ਸੰਤ ਸਿੰਘ ਸੇਖੋਂ ਵੀ, ਸ੍ਰ. ਸਾਧੂ ਸਿੰਘ ਹਮਦਰਦ ਵੀ ਤੇ ਇਹਨਾਂ ਸਤਰਾਂ ਦਾ ਲੇਖਕ ਵੀ। ਦਫ਼ਤਰ

ਸਕੱਤਰ ਦੀ ਜ਼ਿੰਮੇਵਾਰੀ ਕਾਮਰੇਡ ਤੇਰਾ ਸਿੰਘ ਚੰਨ ਨੂੰ ਸੌਂਪੀ ਗਈ ਅਤੇ ਉਹ ਸਭਾ ਦੇ ਜਥੇਬੰਦਕ ਕਾਰਜਾਂ ਨਾਲ ਅਜਿਹਾ ਜੁੜਿਆ ਕਿ ਦਿੱਲੀ ਦੇ ਸੋਵੀਅਤ ਸੂਚਨਾ ਵਿਭਾਗ ਵਿੱਚ ਕੰਮ ਵਾਲੇ ਸਾਲਾਂ ਨੂੰ ਛੱਡ ਕੇ, ਚੰਨ ਓਨਾ ਚਿਰ ਸਭਾ ਦੀ ਉਸਾਰੀ ਤੇ ਸੰਚਾਲਨਾ ਨੂੰ ਹੀ ਸਮਰਪਿਤ ਰਿਹਾ ਜਿੰਨਾ ਚਿਰ ਸਰਗਰਮ ਕੰਮ ਵਾਸਤੇ ਉਸ ਦੀ ਸਿਹਤ ਨੇ ਸਾਥ ਦਿੱਤਾ।

ਪ੍ਰੋ. ਮੋਹਨ ਸਿੰਘ ਸਭਾ ਦਾ ਪ੍ਰਧਾਨ ਵੀ ਰਿਹਾ ਤੇ ਜਨਰਲ ਸਕੱਤਰ ਵੀ। ਸੰਤ ਸਿੰਘ ਸੇਖੋਂ ਨੇ ਸ੍ਰ. ਗੁਰਬਖ਼ਸ਼ ਸਿੰਘ ਪ੍ਰੀਤ ਲੜੀ ਤੇ ਗਿਆਨੀ ਹੀਰਾ ਸਿੰਘ ਦਰਦ ਵਾਲੀ ਟੀਮ ਤੋਂ ਅਗਲੀ ਟੀਮ ਵਿੱਚ ਗਿਆਨੀ ਗੁਰਮੁਖ ਸਿੰਘ ਮੁਸਾਫਿਰ ਦੀ ਪ੍ਰਧਾਨਗੀ ਵਾਲੇ ਸਾਲਾਂ ਦੌਰਾਨ ਜਨਰਲ ਸਕੱਤਰੀ ਦੀ ਲਗਾਤਾਰ ਸੇਵਾ ਨਿਭਾਈ।

ਪ੍ਰੋ. ਮੋਹਨ ਸਿੰਘ ਦੀ ਵਡਿੱਤਣ ਇਸ ਗੱਲ ਵਿੱਚ ਸੀ ਕਿ ਅੱਜ-ਕੱਲ੍ਹ ਜਿਸ ਨੂੰ ਹਿੰਦ ਸਮਾਚਾਰ ਅਖ਼ਬਾਰ ਵਾਲੀ ਗਲੀ ਆਖਦੇ ਹਨ, ਉਸ ਵਿਚਲੇ ਆਪਣੇ ਘਰ ਨੂੰ ਹੀ ਉਸ ਨੇ ਦਫ਼ਤਰ ਵਜੋਂ ਵਰਤਣ ਦੀ ਵੀ ਆਗਿਆ ਦਿੱਤੀ ਰੱਖੀ।

ਇਹ ਕੋਈ ਲੁਕੋਅ ਵਾਲੀ ਗੱਲ ਨਹੀਂ ਕਿ ਭਾਰਤੀ ਕਮਿਊਨਿਸਟ ਪਾਰਟੀ ਦਾ ਸਾਹਿਤਕ ਖੇਤਰ ਵਿੱਚ ਤਕੜਾ ਦਬਦਬਾ ਸੀ। ਜਦੋਂ ਰੂਸ ਤੇ ਚੀਨ ਵਿਚਕਾਰ ਮੱਤਭੇਦ ਉੱਭਰੇ, ਅਤੇ ਭਾਰਤ ਦੀ ਪਾਰਟੀ ਵੀ 1964 ਵਾਲੀ ਫੁੱਟ ਵੱਲ ਵਧਣ ਲੱਗੀ, ਪ੍ਰੋ. ਸੰਤ ਸਿੰਘ ਸੇਖੋਂ ਕਾਮਰੇਡ ਸੁਰਜੀਤ ਦੇ ਪ੍ਰਭਾਵ ਹੇਠ ਖੱਬਿਆਂ ਨਾਲ ਜਾ ਖਲੋਤਾ। ਪਰ ਪ੍ਰੋ. ਮੋਹਨ ਸਿੰਘ ਨੇ, ਜਿਹੜਾ ਪਹਿਲੇ ਦਿਨੋਂ ਹੀ ਸੀ ਪੀ ਆਈ ਦਾ ਹਮਦਰਦ ਰਿਹਾ ਸੀ, ਸੀ ਪੀ ਆਈ ਨਾਲ ਡਟ ਕੇ ਸਾਥ ਨਿਭਾਇਆ।

ਇਸ ਸਿਲਸਿਲੇ ਵਿੱਚ ਇੱਕ ਗੱਲ ਖਾਸ ਜ਼ਿਕਰਯੋਗ ਹੈ। ਜਦੋਂ ਚੀਨ ਨੇ ਭਾਰਤ ਉੱਤੇ ਹਮਲਾ ਕਰ ਦਿੱਤਾ, ਮੋਹਨ ਸਿੰਘ ਨੇ ਇੱਕ ਬਹੁਤ ਭਾਵੁਕ ਕਵਿਤਾ ਲਿਖੀ ਕਿ ਕਿਵੇਂ ਬਰਫਾਨੀ ਉਚਾਣਾਂ ਉੱਤੇ ਹਮਲਾ ਕਰ ਕੇ ਗੁਆਂਢੀ ਦੇਸ ਨੇ ਮਿੱਤਰ ਧ੍ਰੋਹ ਕਮਾਇਆ ਹੈ। ਸੰਤ ਸਿੰਘ ਸੇਖੋਂ ਨੇ ਮੋਹਨ ਸਿੰਘ ਨੂੰ ਬਹੁਤ ਸਮਝਾਇਆ ਕਿ ਉਹ ਇਹ ਕਵਿਤਾ ਨਾ ਛਾਪੇ, ਕਿਉਂਕਿ ਇਸ ਨਾਲ ਕਾਮਰੇਡ ਸੁਰਜੀਤ ਨਰਾਜ਼ ਹੋ ਜਾਵੇਗਾ। ਪਰ ਪ੍ਰੋ. ਮੋਹਨ ਸਿੰਘ ਅੱਗੋਂ ਡਟ ਗਿਆ। ਉਸ ਨੇ ਆਖਿਆ 'ਮੈਂ ਸੀ ਪੀ ਆਈ ਵਾਲਿਆਂ ਦਾ ਬੰਦਾ ਹਾਂ, ਸੁਰਜੀਤ ਕੋਲੋਂ ਕੁਝ ਲੈਣਾ-ਦੇਣਾ ਨਹੀਂ। ਤੈਨੂੰ ਤਾਂ ਕਦੇ ਸ਼੍ਰੋਮਣੀ ਕਮੇਟੀ ਦੀ ਮੈਂਬਰੀ ਤੇ ਕਦੇ ਅਸੈਂਬਲੀ ਦੀ ਚੋਣ ਦਾ ਝੱਸ ਜਾਗ ਉੱਠਦਾ ਹੈ ਤੇ ਇਸੇ ਲਈ ਸੁਰਜੀਤ ਬਗ਼ੈਰ ਗੁਜ਼ਾਰਾ ਨਹੀਂ ਹੁੰਦਾ, ਪਰ ਮੈਂ ਤਾਂ ਆਪਣਾ ਸਿਆਸੀ ਪੈਂਤੜਾ ਨਹੀਂ ਛੱਡਣਾ।'

ਪ੍ਰੋ. ਮੋਹਨ ਸਿੰਘ ਬਾਰੇ ਇੱਕ ਗੱਲ ਹੋਰ। ਵਪਾਰਕ ਮਾਮਲਿਆਂ ਵਿੱਚ ਪਹਿਲਾਂ ਗੱਲਬਾਤ ਵੇਲੇ ਉਹ ਬਹੁਤ ਚੀੜ੍ਹਾ ਹੁੰਦਾ, ਪਰ ਜਦੋਂ ਗੱਲ ਦਾ ਫ਼ੈਸਲਾ ਹੋ ਜਾਂਦਾ, ਉਹ ਉਸ ਉੱਤੇ ਪੂਰਾ ਪਹਿਰਾ ਦਿੰਦਾ। ਜਦੋਂ 'ਪੰਜ ਦਰਿਆ' ਤੇ ਉਸ ਨਾਲ ਜੁੜੇ 'ਹਿੰਦ ਪਬਲਿਸ਼ਰਜ਼' ਨੂੰ ਬੰਦ ਕਰਨ ਦਾ ਵੇਲਾ ਆਇਆ, ਮੋਹਨ ਸਿੰਘ ਨੇ ਸਭਨਾਂ ਲੈਣ-ਦੇਣ ਵਾਲਿਆਂ ਨੂੰ ਸੂਚਿਤ ਕਰ ਦਿੱਤਾ ਕਿ ਉਹ ਹਿਸਾਬ-ਕਿਤਾਬ ਮੁਕਾ ਲੈਣ। ਉਹਨੀਂ ਦਿਨੀਂ ਕੇਂਦਰੀ ਪੰਜਾਬੀ ਲੇਖਕ ਸਭਾ ਕੁਝ ਚੋਣਵੀਆਂ ਬਦੇਸ਼ੀ ਪੁਸਤਕਾਂ ਦਾ ਉਲਥਾ ਕਰਵਾਉਣ-ਛਪਵਾਉਣ ਦਾ ਕੰਮ ਵੀ ਕਰਦੀ ਸੀ। ਪ੍ਰੋ. ਮੋਹਨ ਸਿੰਘ ਨੇ ਵੀ ਦੋ-ਤਿੰਨ ਕਿਤਾਬਾਂ ਇਸ ਖਾਤੇ ਵਿੱਚੋਂ ਲਈਆਂ। ਪਹਿਲਾਂ

ਗੱਲਬਾਤ ਵੇਲੇ ਉਹ ਖਰਚ-ਖਾਤੇ ਬਾਰੇ ਆਪਣੀ ਗੱਲ ਉੱਤੇ ਅੜਿਆ ਰਿਹਾ ਤੇ ਸਭਾ ਵਾਲੇ ਆਪਣੀ ਉੱਤੇ। ਪਰ ਜਦੋਂ ਸਹਿਮਤੀ ਹੋ ਗਈ, ਉਸ ਨੇ ਕੰਮ ਵੀ ਵੇਲੇ ਸਿਰ ਸਿਰੇ ਲਾਇਆ ਅਤੇ ਹਿਸਾਬ ਕਿਤਾਬ ਵੀ ਪਹਿਲਾਂ ਮਿਥੇ ਮੁਤਾਬਕ ਹੀ ਨਬੇੜਿਆ।

ਪ੍ਰੋ. ਮੋਹਨ ਸਿੰਘ ਨਾਲ ਮੇਰੀ ਨੇੜਤਾ ਕਈ ਪੱਖਾਂ ਤੋਂ ਸੀ, ਸਣੇ ਇਸ ਦੇ ਕਿ ਜਦੋਂ ਮੈਂ ਕੋਈ ਪੌਣੇ ਤਿੰਨ ਸਾਲਾਂ ਦੀ ਨਜ਼ਰਬੰਦੀ ਪਿੱਛੋਂ ਰਿਹਾਅ ਹੋ ਕੇ ਆਇਆ, ਮੇਰੇ ਪਿਤਾ ਜੀ ਯੋਲ ਕੈਂਪ ਤੋਂ ਅੰਮ੍ਰਿਤਸਰ ਮੈਨੂੰ ਉਸ ਦੇ ਘਰ ਵਿੱਚ ਹੀ ਲੈ ਕੇ ਗਏ। ਘਰ ਏਨਾ ਆਪਣਾ ਲੱਗਦਾ ਸੀ ਕਿ ਘਰਵਾਲੀ ਸੁਰਜੀਤ ਵੀ ਤੇ ਨਿੱਕੇ ਬੱਚੇ ਵੀ ਹਰ ਤਰ੍ਹਾਂ ਦੀ ਖਾਤਰਦਾਰੀ ਵਿੱਚ ਲੱਗੇ ਰਹੇ।

ਕਾਫ਼ੀ ਸਮਾਂ ਪਿੱਛੋਂ ਇਸ ਦਾ ਮੈਂ ਸਿਲਾ ਚੁਕਾ ਸਕਿਆ। ਨਤਾਸ਼ਾ ਤੋਲਸਤਾਇਆ ਨਾਂਅ ਦੀ ਇੱਕ ਬੀਬੀ ਲੈਨਿਨਗਰਾਦ ਰਹਿੰਦੀ ਸੀ ਅਤੇ ਪੰਜਾਬੀ ਸਾਹਿਤ ਵਿੱਚ ਉਚੇਚੀ ਦਿਲਚਸਪੀ ਰੱਖਦੀ ਸੀ। ਮੇਰਾ ਉਸ ਨਾਲ ਮੇਲ ਜੋਲ 1958 ਵਾਲੀ ਸੋਵੀਅਤ ਯੂਨੀਅਨ ਦੀ ਪਹਿਲੀ ਫੇਰੀ ਸਮੇਂ ਹੀ ਹੋ ਗਿਆ। ਉਦੋਂ 'ਰੂਸੀ ਪੰਜਾਬੀ ਕੋਸ਼' ਦੇ ਰਚੇਤਾ ਈਗੋਰ ਸਰਬਰੀਆਕੋਵ ਨੂੰ ਮੇਰੀ ਸਿਹਤ-ਸੰਭਾਲ ਦੀ ਜ਼ਿੰਮੇਵਾਰੀ ਨਿਭਾਉਣੀ ਪਈ ਸੀ, ਕਿਉਂਕਿ ਮੈਂ ਸਟਾਹਕਹਾਮ ਦੀ ਸੰਸਾਰ ਅਮਨ ਕਾਨਫ਼ਰੰਸ ਤੋਂ ਮੁੜਦਿਆਂ ਬਿਮਾਰ ਪੈ ਗਿਆ ਸਾਂ।

ਮੈਨੂੰ ਉਕਰਾਇਨਾ ਹੋਟਲ ਵਿੱਚ ਠਹਿਰਾਇਆ ਗਿਆ ਸੀ ਤੇ ਸਿਵਾਏ ਸਰਬਰੀਆਕੋਵ ਵ ਦੇ ਪੰਜਾਬੀ ਸਾਹਿਤ ਨਾਲ ਜੁੜੇ ਕਿਸੇ ਬੰਦੇ ਬਾਰੇ ਮੇਰੀ ਜਾਣਕਾਰੀ ਨਹੀਂ ਸੀ। ਹੋਟਲ ਤੋਂ ਫੋਨ ਕਰਵਾ ਦਿੱਤਾ ਅਤੇ ਸਰਬਰੀਆਕੋਵ ਦੋ ਘੰਟਿਆਂ ਅੰਦਰ ਹੀ ਮੇਰੇ ਕੋਲ ਪਹੁੰਚ ਗਿਆ। ਮੇਰੇ ਕੰਮ ਕਾਰ ਸਦਕਾ ਉਹ ਮੇਰੇ ਬਾਰੇ ਪੂਰਾ ਜਾਣੂ ਸੀ ਤੇ ਉਸ ਨੇ ਹੋਰ ਕੰਮ ਛੱਡ ਕੇ ਮੇਰੀ ਸੇਵਾ ਸੰਭਾਲ ਦਾ ਜ਼ਿੰਮਾ ਲੈ ਲਿਆ। ਇਹ ਤਾਂ ਮੈਨੂੰ ਦੋ ਦਿਨ ਪਿੱਛੋਂ ਠੀਕ ਹੋਣ ਵੇਲੇ ਹੀ ਪਤਾ ਲੱਗਾ ਕਿ ਸਰਬਰੀਆਕੋਵ ਪਾਰਟੀ ਦੇ ਪੋਲਿਟ ਬਿਊਰੋ ਦੇ ਜਾਰਜੀਆ ਵਾਲੇ ਮੈਂਬਰ ਦਾ ਸੈਕਟਰੀ ਸੀ ਤੇ ਉਸ ਨੂੰ ਨਾਲੋ-ਨਾਲ ਵੱਡੀ ਪਾਰਟੀ ਜ਼ਿੰਮੇਵਾਰੀ ਨਿਭਾਉਣੀ ਪੈ ਰਹੀ ਸੀ।

ਸਰਬਰੀਆਕੋਵ ਨੇ ਹੀ ਮੈਨੂੰ ਲੈਨਿਨਗਰਾਦ ਜਾਣ ਵੇਲੇ ਦੱਸਿਆ ਕਿ ਨਤਾਸ਼ਾ ਤੋਲਸਤਾਇਆ ਉਸ ਸ਼ਹਿਰ ਰਹਿੰਦੀ ਹੈ ਅਤੇ ਮੈਨੂੰ ਮਿਲ ਕੇ ਬੜੀ ਖੁਸ਼ ਹੋਵੇਗੀ। ਨਤਾਸ਼ਾ ਨੇ ਆਪੇ ਮੈਨੂੰ ਲੱਭਿਆ ਅਤੇ ਆਪੇ ਦੱਸਿਆ ਕਿ ਉਸ ਨੇ ਪ੍ਰੋ. ਮੋਹਨ ਸਿੰਘ ਦੀਆਂ ਚੋਣਵੀਆਂ ਕਵਿਤਾਵਾਂ ਦਾ ਉਲਥਾ ਕਰਕੇ ਸੋਵੀਅਤ ਲੇਖਕਾਂ ਦੀ ਜਥੇਬੰਦੀ ਦੇ ਪ੍ਰਕਾਸ਼ਨ ਵਿਭਾਗ ਵੱਲੋਂ ਛਪਵਾਇਆ ਹੈ। ਮੋਹਨ ਸਿੰਘ ਦੀ ਰਾਇਲਟੀ ਉਸ ਪੁਸਤਕ ਤੋਂ ਚੋਖੀ ਬਣ ਗਈ ਸੀ, ਕਿਉਂਕਿ ਉਹ ਵਿਕੀ ਹੀ ਬਹੁਤ ਸੀ। ਉਸ ਨੂੰ ਸੋਵੀਅਤ ਲੇਖਕਾਂ ਨੇ ਮੁੜ-ਮੁੜ ਸੱਦਾ ਭੇਜਿਆ ਕਿ ਉਹ ਮਾਸਕੋ ਆਵੇ ਤੇ ਆਪਣੀ ਰਾਇਲਟੀ ਦੇ ਪੈਸੇ ਵੀ ਲੈ ਜਾਵੇ। ਪਰ ਗੱਲ ਨਹੀਂ ਸੀ ਬਣ ਰਹੀ।।

ਮੈਂ ਮਾਸਕੋ ਮੁੜਨ ਉਪਰੰਤ ਜਥੇਬੰਦੀ ਦੀ ਸਕੱਤਰ ਮੀਰਾ ਸਗਾਲਨਿਕ ਨੂੰ ਮਿਲਿਆ ਤੇ ਉਸ ਨੂੰ ਆਖਿਆ ਕਿ ਮੋਹਨ ਸਿੰਘ ਨੇ ਤਾਂ ਆ ਨਹੀਂ ਸਕਣਾ ਪਰ ਉਸ ਦੇ ਪੈਸੇ ਦਿੱਲੀ ਦੇ ਸਫਾਰਤਖਾਨੇ ਭੇਜ ਦਿਓ ਤੇ ਮੈਂ ਉੱਥੋਂ ਲੈ ਕੇ ਪੁੱਜਦੇ ਕਰ ਦਿਆਂਗਾ। ਕਿਉਂਕਿ ਦਿੱਲੀ ਦੇ ਸਫ਼ਾਰਤਖਾਨੇ ਵਾਲੇ ਵੀ ਮੇਰੇ ਚੰਗੇ ਜਾਣੂ ਸਨ, ਇਹ ਗੱਲ ਮੰਨ ਲਈ ਗਈ। ਮੈਂ ਦਿੱਲੀ ਪਹੁੰਚ ਕੇ ਸਫ਼ਾਰਤਖਾਨੇ ਗਿਆ ਤਾਂ ਉਨ੍ਹਾਂ ਮੈਨੂੰ 15000 ਰੁਪਏ ਰਾਇਲਟੀ ਵਾਲੇ ਫੜਾ ਦਿੱਤੇ।

ਅਗਲੇ ਦਿਨ ਜਲੰਧਰ ਪਹੁੰਚ ਮੈਂ ਪਹਿਲਾ ਕੰਮ ਇਹ ਕੀਤਾ ਕਿ ਮੋਹਨ ਸਿੰਘ ਦੇ ਘਰ ਦਾ ਕੁੰਡਾ ਜਾਂ ਖੜਕਾਇਆ। ਉਹ ਮੰਜੀ 'ਤੇ ਲੰਮਾ ਪਿਆ ਸੀ, ਬੜੇ ਤਪਾਕ ਨਾਲ ਮਿਲਿਆ, ਤੇ ਜਦੋਂ ਮੈਂ 15000 ਰੁਪਏ ਆਪਣੇ ਥੈਲੇ ਵਿੱਚੋਂ ਕੱਢ ਕੇ ਉਸ ਦੇ ਹੱਥ ਫੜਾਏ ਤਾਂ ਖੁਸ਼ੀ ਨਾਲ ਖੀਵਾ ਹੋ ਉਠਿਆ। ਭਾਵੇਂ ਇਹ ਉਸ ਦੀ ਹੱਕ ਦੀ ਕਮਾਈ ਸੀ, ਉਸ ਨੇ ਇਵੇਂ ਜਾਣਿਆਂ ਜਿਵੇਂ ਮੈਂ ਆਪਣੇ ਕੋਲੋਂ ਇਹ ਰਕਮ ਦੇ ਰਿਹਾ ਹੋਵਾਂ।

ਮੋਹਨ ਸਿੰਘ ਨੇ ਜਦੋਂ ਪਟਿਆਲੇ ਯੂਨੀਵਰਸਿਟੀ ਵਿੱਚ ਬੈਠ ਕੇ 'ਨਾਨਕਾਇਣ' ਲਿਖੀ, ਉੱਥੇ ਰਿਹਾਇਸ਼ ਵੀ ਮਿਲੀ ਤੇ ਬਣਦਾ ਮਿਹਨਤਾਨਾ ਵੀ। ਉਹ ਸਭ ਤਾਂ ਉਸ ਨੇ ਧੰਨਵਾਦ ਸਹਿਤ ਕਬੂਲ ਕਰ ਲਿਆ, ਪਰ ਮਾਇਕ ਤੰਗੀਆਂ ਤੁਰਸ਼ੀਆਂ ਦੇ ਬਾਵਜੂਦ ਕਦੇ ਕਿਸੇ ਅੱਗੇ ਹੱਥ ਨਾ ਫੈਲਾਏ। ਇਸ ਤੋਂ ਉਲਟ ਸਾਡਾ ਸੰਤ ਸਿੰਘ ਸੀ ਕਿ ਰੌਲਾ ਪਾ-ਪਾ ਆਖਦਾ ਹੁੰਦਾ ਸੀ : "ਓਏ ਮੈਂ ਪੰਜਾਬੀ ਦਾ ਏਨਾ ਕੰਮ ਕੀਤਾ ਹੈ, ਮੈਨੂੰ ਇੱਕ ਲੱਖ ਰੁਪਿਆ ਤਾਂ ਇਕੱਠਾ ਕਰ ਦਿਓ।"

ਇਹ ਆਪਣੀ ਥਾਂ ਹੈ ਕਿ ਸਾਥੀ ਤੇਜਵੰਤ ਮਾਨ ਦੀ ਸਭਾ ਨੇ ਆਪਣੇ ਪ੍ਰਧਾਨ ਲਈ ਪੂਰਾ ਉੱਦਮ ਕਰ ਕੇ ਇੱਕ ਲੱਖ ਰੁਪਏ ਇਕੱਠੇ ਵੀ ਕਰ ਦਿੱਤੇ, ਪਰ ਮੋਹਨ ਸਿੰਘ ਇਹਨਾਂ ਮਾਮਲਿਆਂ ਵਿੱਚ ਸੁਜਾਨ ਸਿੰਘ ਵਰਗਾ ਮਲੰਗ ਬੰਦਾ ਹੀ ਰਿਹਾ। ਉਸ ਨੇ ਕਦੇ ਸੰਤ ਸਿੰਘ ਵਾਲਾ ਕੰਮ ਨਾ ਕੀਤਾ।

ਜਲੰਧਰੋਂ ਜਦੋਂ ਲੁਧਿਆਣੇ ਤੁਰ ਗਿਆ, ਖੇਤੀਬਾੜੀ ਯੂਨੀਵਰਸਿਟੀ ਵਿੱਚ ਕੁਝ ਸਮਾਂ ਕੰਮ ਕੀਤਾ ਤੇ ਫਿਰ ਉਸ ਦੇ ਗੁਆਂਢ ਹੀ ਨਿੱਕਾ ਜਿਹਾ ਘਰ ਬਣਾ ਲਿਆ। ਜਸਦੇਵ ਸਿੰਘ ਜੱਸੋਵਾਲ ਨਾਲ ਸ਼ਾਮਾਂ ਨੂੰ ਸ਼ਤਰੰਜ ਖੇਡਣੀ, ਵਾਹਵਾ ਹੂ-ਹਾ ਕਰ ਕੇ ਦਿਲ ਖੁਸ਼ ਕਰ ਲੈਣਾ, ਪਰ ਰਹਿਣਾ ਸਬਰਕੱਤਾ ਹੀ। ਫਿਰ ਉਹ ਉਮਰ ਦੇ ਸੱਤਵੇਂ ਦਹਾਕੇ ਵਿੱਚ ਹੀ ਸਦੀਵੀ ਵਿਛੋੜਾ ਦੇ ਗਿਆ। ਉਸ ਦੇ ਵਿਛੋੜੇ ਦੀ ਕਸਕ ਅੱਜ ਵੀ ਮੱਠੀ ਨਹੀਂ ਪਈ।

ਮੋਹਨ ਸਿੰਘ ਦੀ ਰਾਤੇ ਉਹੋ ਜੰਮਿਆ ਸੀ।

# ਅਦੁੱਤੀ ਯੋਧੇ, ਅਦੁੱਤੀ ਇਨਕਲਾਬੀ, ਅਦੁੱਤੀ ਮਨੁੱਖ ਨੂੰ ਢੋਆ

ਸਿਆਸੀ ਸੂਝ ਦੀ ਪਹੁਲ ਪ੍ਰਾਪਤ ਹੋਇਆਂ ਕੋਈ ਛੇ ਦਹਾਕੇ ਹੋ ਗਏ ਹਨ। ਬੜਾ ਬਿਖੜਾ ਪੰਧ ਰਿਹਾ ਹੈ। ਚੰਗੇ-ਮੰਦੇ ਬਹੁਤ ਬੰਦਿਆਂ ਨਾਲ ਵਾਹ ਪਿਆ। ਪਰ ਜਿਨ੍ਹਾਂ ਦੀ ਛਾਪ ਮਨ ਦੀ ਸਲੇਟ ਉੱਤੇ ਡੂੰਘੀ ਉਕਰੀ ਹੋਈ ਹੈ, ਉਨ੍ਹਾਂ ਵਿੱਚੋਂ ਸਹਿਜੇ ਹੀ ਪਹਿਲਾ ਨੰਬਰ ਆਉਂਦਾ ਹੈ ਕਾਮਰੇਡ ਅਰਜਨ ਸਿੰਘ ਗੜਗੱਜ ਦਾ।

ਮੇਰੇ ਸ਼ਹਿਰ ਤਰਨ ਤਾਰਨ ਦਾ ਪਹਿਲਾ ਸਿਆਸੀ ਵਿਅਕਤੀ ਕਾਮਰੇਡ ਗੜਗੱਜ ਹੀ ਸੀ। ਤੇ ਦੂਜਾ, ਮੇਰੀ ਜਾਚੇ, ਮੈਂ ਹੀ ਹਾਂ। ਮੈਥੋਂ ਕਾਮਰੇਡ ਗੜਗੱਜ ਗਿਆਰਾਂ ਸਾਲ ਵੱਡਾ ਸੀ ਜਾਂ ਤੇਰਾਂ, ਉਹਨੀਂ ਦਿਨੀਂ ਜਨਮ ਦਾ ਰਜਿਸਟਰ ਵਧੇਰੇ ਗਹੁ ਦਾ ਪਾਤਰ ਨਾ ਹੋਣ ਕਾਰਨ, ਪੱਕ ਆਖ ਸਕਣਾ ਔਖਾ ਹੈ। ਪਰ ਉਹਦੇ ਦੱਸੇ ਮੁਤਾਬਕ ਜਿਸ ਸਾਲ 1921 ਵਿੱਚ, ਮੈਂ ਇਸ ਸੰਸਾਰ ਉੱਤੇ ਅੱਖਾਂ ਖੋਹਲੀਆਂ, ਉਸੇ ਸਾਲ ਸਾਥੀ ਗੜਗੱਜ ਦੀ ਪਹਿਲੀ ਗ੍ਰਿਫ਼ਤਾਰੀ ਹੋਈ। ਅਕਾਲੀ ਲਹਿਰ ਵਿੱਚ ਹਵਾਲਾਤ ਦਾ ਦਰਵਾਜ਼ਾ ਵੇਖਣ ਵੇਲੇ ਇਹ ਅਣਦਾੜ੍ਹੀਆ ਹੀ ਨਹੀਂ, ਨਿਕਚੂ ਵੀ ਸੀ, ਲਿੱਸੇ ਸਰੀਰ ਵਾਲਾ ਤੇ ਛੋਟੇ ਕੱਦ ਵਾਲਾ। ਕਾਮਰੇਡ ਗੜਗੱਜ ਆਖਿਆ ਕਰਦਾ ਸੀ ਕਿ ਤਰਨ ਤਾਰਨ ਦਰਬਾਰ ਸਾਹਿਬ, ਜਿਸ ਦੇ ਮੁਨਾਰੇ ਕੋਲ ਦੀ ਖਾਲਸਾ ਪ੍ਰਾਇਮਰੀ ਸਕੂਲ ਵਾਲੀ ਇਮਾਰਤ ਵਿੱਚ ਮੇਰਾ ਜਨਮ ਹੋਇਆ, ਦੀ ਪਹਿਲੀ ਪਰਦੱਖਣਾ ਉਸ ਮੈਨੂੰ ਆਪਣੇ ਢਾਕੇ ਚਾੜ੍ਹ ਕੇ ਕਰਾਈ ਸੀ; ਜਨਮ ਦੇ ਤੇਰ੍ਹਵੇਂ ਦਿਨ ਜਦੋਂ ਮੈਨੂੰ ਮੱਥਾ ਟਿਕਾਣ ਦਰਬਾਰ ਸਾਹਿਬ ਲੈ ਕੇ ਗਏ। ਤੇ ਜਦੋਂ ਮੈਂ ਤੇਰਾਂ ਸਾਲਾਂ ਦਾ ਹੋਇਆ, ਮੇਰਾ ਪਹਿਲਾ ਸਿਆਸੀ ਪੇਚਾ ਵੀ ਗੜਗੱਜ ਜੀ ਨਾਲ ਹੀ ਪਿਆ, ਪਿਆ ਵੀ ਉਸੇ ਪਰਦੱਖਣਾ ਦੀ ਪਰਦੌਣ ਉੱਤੇ, 1935 ਦੇ ਗੁਰੂ ਨਾਨਕ ਦੇਵ ਜੀ ਦੇ ਅਵਤਾਰ ਪੁਰਬ ਵਾਲੇ ਜਗਰਾਤੇ ਦੀ ਰਾਤ ।

ਇਸ ਪਹਿਲੇ ਪੇਚੇ ਵਿੱਚ ਹੀ ਉਨ੍ਹਾਂ ਦਾ ਸੁਭਾਅ ਵੀ ਉਘੜ ਆਇਆ ਤੇ ਸਿਆਣਪ ਵੀ। ਜਿੰਨੇ ਉਹ ਸ਼ਾਂਤ-ਚਿੱਤ ਸਨ, ਓਨਾ ਹੀ ਮੈਂ ਛਛੋਹਰਾ ਸਾਂ। ਉਹ "ਜੋਸ਼ ਗਰੁੱਪ" ਦੇ, ਜਿਵੇਂ ਕਿ ਪੰਜਾਬ ਦੀ ਕਮਿਊਨਿਸਟ ਪਾਰਟੀ ਨੂੰ ਉਹਨੀਂ ਦਿਨੀਂ ਆਖਿਆ ਜਾਂਦਾ ਸੀ, ਉੱਘੇ ਕਾਰਕੁਨ ਸਨ ਤੇ ਮੈਂ "ਕਿਰਤੀ ਗਰੁੱਪ" ਦਾ ਮੋਹਰਾ। ਕਿਰਤੀ ਗਰੁੱਪ ਆਪਣੇ ਆਪ ਨੂੰ ਬਹੁਤਾ ਇਨਕਲਾਬੀ ਸਮਝਦਾ ਸੀ, ਕਿਉਂਕਿ ਉਹ ਤਾਂ ਕਿਸਾਨ ਕਮੇਟੀਆਂ ਬਣਾਉਂਦਾ ਸੀ ਤੇ 'ਜੋਸ਼ ਗਰੁੱਪ' ਸਿਰਫ਼ ਕਾਂਗਰਸ ਕਮੇਟੀਆਂ। ਬਹਿਸ ਹੋਈ ਇਸ ਮੁੱਦੇ ਨੂੰ ਲੈ ਕੇ ਕਿ ਕਿਸਾਨ ਵੱਡੇ ਇਨਕਲਾਬੀ ਹਨ ਜਾਂ ਮਜ਼ਦੂਰ। ਮਜ਼ਦੂਰਾਂ ਬਾਰੇ ਏਨਾ ਕੁ ਹੀ ਪਤਾ ਹੁੰਦਾ ਸੀ ਬਹੁਤੇ ਲੋਕਾਂ ਨੂੰ ਕਿ ਉਹ ਮਕਾਨਾਂ ਦੀ ਉਸਾਰੀ ਵਿੱਚ ਰਾਜਾਂ ਨੂੰ ਇੱਟਾਂ ਫੜਾਉਂਦੇ ਸਨ ਜਾਂ ਸੀਮਿੰਟ-ਗਾਰੇ ਦੇ ਤਸਲੇ, ਤੇ ਜਾਂ ਫਿਰ ਰੇਲ ਦੇ ਟੇਸ਼ਣਾਂ ਦੇ ਕੁਲੀ। ਪਰ ਕਿਸਾਨ ਤਾਂ ਥਾਂ ਪੁਰ ਥਾਂ ਲੱਭਦੇ ਸਨ, ਆਪਣਾ ਖੇਤੀ ਦਾ ਧੰਦਾ ਕਰਦੇ।

ਸੱਚੇ ਭਾਵੇਂ ਗੜਗੱਜ ਜੀ ਸਨ ਜਿਹੜੇ ਮਜ਼ਦੂਰਾਂ ਨੂੰ ਉੱਪਰ ਰੱਖਦੇ ਸਨ, ਪਰ ਜਿੱਤ ਹੋਈ ਮੇਰੀ, ਕਿਉਂਕਿ ਮੇਰੇ ਹਮਾਇਤੀ ਵੀ ਬਹੁਤੇ ਸਨ ਤੇ ਮੇਰੀ ਗੱਲ ਦੀ ਪਕੜ ਕਰ ਸਕਣ ਵਾਲੇ ਵੀ; ਭਾਵੇਂ ਸੂਝ ਦੀ ਘਾਟ ਕਾਰਨ ਹੀ। ਮੈਂ ਤੇਜ਼-ਤਰਾਰ ਵੀ ਵਿੱਚ-ਵਾਰੇ ਹੋ ਜਾਂਦਾ, ਮੇਰੇ ਹਮਾਇਤੀ ਆਪਣੇ ਜਮੂਰੇ ਦੀ ਪਿੱਠ ਵੀ ਵਾਹਵਾ ਸ਼ੋਰੀਲੀ ਥਾਪੜਦੇ, ਪਰ ਗੜਗੱਜ ਜੀ ਨਾ ਸਹਿਜ ਨੂੰ ਗੁਆਉਂਦੇ, ਨਾ ਸੰਤੁਲਨ ਨੂੰ।

ਇਹ ਸੂਝ ਤਾਂ ਮੈਨੂੰ ਦੋ ਸਾਲ ਹੋਰ ਬੀਤ ਜਾਣ ਉਪਰੰਤ ਲਾਹੌਰ ਆ ਕੇ ਅਤੇ ਲਾਜਪਤ ਰਾਏ ਭਵਨ ਵਿੱਚ ਮਾਰਕਸਵਾਦ ਪਹਿਲਾ ਸਕੂਲ ਲੈ ਕੇ ਹੀ ਪਈ ਕਿ ਜਿੰਨਾ ਕੋਈ ਜ਼ਮੀਨ ਜਾਇਦਾਦ ਦੇ ਤੋਂ ਮੁਕਤ ਹੋਵੇ, ਓਨਾ ਹੀ ਉਹ ਕਾਣੀ ਵੰਡ ਵਾਲੇ ਸਮਾਜ ਨੂੰ ਉਲਟਾਉਣ ਲਈ ਵਧੇਰੇ ਦ੍ਰਿੜ੍ਹ ਹੁੰਦਾ ਹੈ। . . .ਅਤੇ ਦ੍ਰਿੜ੍ਹਤਾ ਵੱਲੋਂ ਗੜਗੱਜ ਜੀ ਵਰਗਾ ਦੂਜਾ ਕੌਣ ਹੋਣਾ ਹੈ ? ਕਿਹੜੇ ਜਫ਼ਰ ਨਹੀਂ ਸਨ ਜਾਲੇ ਉਨ੍ਹਾਂ ਦੇਸ਼ਭਗਤੀ ਦੇ ਮਾਰਗ ਉੱਤੇ ਤੁਰਦਿਆਂ ਤੇ ਕਿਰਤੀਆਂ ਕਿਸਾਨਾਂ ਦੀ ਲਹਿਰ ਵਿੱਚ ਜੂਝਦਿਆਂ ? ਲਾਠੀਚਾਰਜ, ਗ੍ਰਿਫਤਾਰੀ, ਹਵਾਲਾਤਬੰਦੀ, ਜੂਹਬੰਦੀ ਤੋਂ ਲੈ ਕੇ ਜੇਲ੍ਹ ਅੰਦਰਲੀ ਕੋਠੀ-ਬੰਦੀ, ਪੁੱਠੀ ਹੱਥਕੜੀ, ਪੁੱਠੀ ਬੇੜੀ, ਡੰਡਾ ਥੋੜੀ, ਟਿਕਟਿਕੀ ਤੇ ਹੋਰ ਕਈ ਕੁਝ। ਸਭ ਤੋਂ ਸਿਰੇ ਦਾ ਤਸੀਹਾ ਉਨ੍ਹਾਂ ਨੂੰ ਓਦੋਂ ਝੱਲਣਾ ਪਿਆ ਜਦੋਂ 1939 ਵਿੱਚ 'ਜੰਗ ਦੇ ਖਿਲਾਫ਼ ਜੰਗ' ਵਾਲਾ ਦੀਵਾਰੀ ਇਸ਼ਤਿਹਾਰ ਉਨ੍ਹਾਂ ਦੇ ਦਰਾਜ ਵਿੱਚੋਂ ਬਰਾਮਦ ਹੋਏ ਉਪਰੰਤ ਉਹ ਪਹਿਲਾਂ ਲਾਹੌਰ ਦੇ ਕਿਲ੍ਹੇ, ਤੇ ਪਿੱਛੋਂ ਮੀਆਂਵਾਲੀ ਜੇਲ੍ਹ ਵਿੱਚ ਭਾਂਤ-ਭਾਂਤ ਦੇ ਤਸ਼ੱਦਦ ਦਾ ਸ਼ਿਕਾਰ ਹੋਏ। ਇਹ ਤਸੀਹਾ ਸੀ ਜੂੜਾ ਛੱਤ ਨਾਲ ਬੰਨ੍ਹ ਕੇ ਲਟਕਾ ਦਿੱਤੇ ਜਾਣ ਵਾਲਾ। ਓਦੋਂ ਦੇ ਖਿੱਚੇ ਗਏ ਜਿਹੜੇ ਵਾਲ ਛੱਤ ਨਾਲ ਹੀ ਰਹਿ ਗਏ, ਉਹ ਮੁੜ ਨਾ ਉੱਗੇ।

ਤੇ ਇਸੇ ਵਾਰ ਦੀ ਗ੍ਰਿਫ਼ਤਾਰੀ ਨਾਲ ਜੁੜੀ ਘਟਨਾ ਗੜਗੱਜ ਜੀ ਦੇ ਬਾਅਸੂਲ ਇਨਕਲਾਬੀ ਚਰਿੱਤਰ ਉੱਤੇ ਉਹ ਝਾਤ ਪਵਾਉਂਦੀ ਸੀ ਜਿਸ ਨੂੰ ਉਸ ਨਾਲ ਸੰਬੰਧਤ ਦੂਜਾ ਵਿਅਕਤੀ, ਗਿਆਨੀ ਸ਼ਾਦੀ ਸਿੰਘ, ਉਮਰ ਭਰ ਨਾ ਭੁਲਾ ਸਕਿਆ। ਗੜਗੱਜ ਜੀ, ਉਹਨੀਂ ਦਿਨੀਂ ਅਖਬਾਰ 'ਅਕਾਲੀ ਪੱਤ੍ਰਕਾ' ਦੇ ਸਬ-ਐਡੀਟਰ ਸਨ (ਪਿੱਛੋਂ ਜਾ ਕੇ ਉਸੇ ਅਖ਼ਬਾਰ ਦੇ ਮੁੱਖ ਸੰਪਾਦਕ ਬਣੇ), ਜਦਕਿ ਗਿਆਨੀ ਸ਼ਾਦੀ ਸਿੰਘ ਪਰੂਫ-ਰੀਡਰ। ਕਿਸੇ ਮੁਖਬਰ ਦੀ ਚੁਗਲੀ ਉੱਤੇ ਪੁਲਸ ਜਦੋਂ ਗੜਗੱਜ ਜੀ ਨੂੰ ਫੜਨ ਗਈ, ਉਹ ਤਾਂ ਦਫਤਰੋਂ ਜਾ ਚੁੱਕੇ ਸਨ ਪਰ ਗਿਆਨੀ ਸ਼ਾਦੀ ਸਿੰਘ ਅਜੇ ਉਨ੍ਹਾਂ ਦੀ ਲਿਖਤ ਦੇ ਪਰੂਫ ਪੜ੍ਹ ਰਹੇ ਸਨ। ਮੇਜ਼ ਵੀ ਇੱਕੋ ਸੀ ਤੇ ਦਰਾਜ ਵੀ। ਪੋਸਟਰ ਭਾਵੇਂ ਗੜਗੱਜ ਹੁਰੀ ਉਸ ਵਿੱਚ ਸਾਂਭ ਗਏ ਸਨ, ਪਰ ਅੜਿੱਕੇ ਆ ਗਏ ਸ਼ਾਦੀ ਸਿੰਘ ਜੀ। ਜੇ ਇਹ ਨਾ ਹੁੰਦਾ ਤਾਂ ਰਫੂਚੱਕਰ ਹੋ ਚੁੱਕੇ ਗੜਗੱਜ ਹੁਰਾਂ ਹੱਥ ਨਹੀਂ ਸੀ ਆਉਣਾ। ਗਿਆਨੀ ਜੀ ਲਈ ਇਹ ਜ਼ਿੰਦਗੀ ਦਾ ਅਣਕਿਆਸਿਆ ਝਟਕਾ ਸੀ। ਪੁਲਸ ਜਦੋਂ ਕੋਤਵਾਲੀ ਲੈ ਗਈ, ਉਹ ਡਾਢੇ ਫਿਕਰ ਵਿੱਚ ਡੁੱਬ ਗਏ। ਉਨ੍ਹਾਂ ਨੂੰ ਤਾਂ ਸਮਝ ਹੀ ਨਹੀਂ ਸੀ ਆਉਂਦਾ ਕਿ ਇਹ ਬਲਾਅ ਕਿਵੇਂ ਗਲ ਪੈ ਗਈ, ਕਿਉਂਕਿ ਗੜਗੱਜ ਜੀ ਭੇਦ ਵਾਲੇ ਸੰਦੂਕ ਨੂੰ ਤਾਲਾ ਏਨਾ ਤਕੜਾ ਲਾ ਕੇ ਰੱਖਦੇ ਸਨ ਕਿ ਸ਼ਾਦੀ ਸਿੰਘ ਹੁਰਾਂ ਨੂੰ ਉਨ੍ਹਾਂ ਦੀਆਂ ਇਨਕਲਾਬੀ ਸਰਗਰਮੀਆਂ ਦੀ ਕੋਈ ਭਿਣਕ ਤੱਕ ਨਹੀਂ ਸੀ। ਗਿਆਨੀ ਜੀ ਤਾਂ ਉਸ ਘੜੀ ਖੌਰੇ ਕੀ ਸੋਚਦੇ ਹੋਣ, ਪਰ ਗੜਗੱਜ ਜੀ ਨੂੰ ਜਿਉਂ ਹੀ ਪਤਾ ਲੱਗਾ, ਉਹ ਸਿੱਧੇ

ਕੋਤਵਾਲੀ ਪਹੁੰਚ ਗਏ ਤੇ ਉਨ੍ਹਾਂ ਆਖਿਆ ਕਿ ਇਸ਼ਤਿਹਾਰ ਨਾਲ ਗਿਆਨੀ ਜੀ ਦਾ ਕੋਈ ਲਾਗਾ-ਦੇਗਾ ਨਹੀਂ, ਇਹ ਮੇਰਾ ਹੈ ਤੇ ਮੈਂ ਹੀ ਰੱਖਿਆ ਸੀ।" ਗਿਆਨੀ ਜੀ ਉਸ ਉਪਰੰਤ ਕੋਤਵਾਲੀ ਤੋਂ ਘਰ ਪਹੁੰਚ ਗਏ ਤੇ ਗੜਗੱਜ ਜੀ ਲਾਹੌਰ ਕਿਲ੍ਹੇ ਵਿੱਚ।

ਗਿਆਨੀ ਜੀ ਨੇ ਇਹ ਵਾਰਤਾ ਪਤਾ ਨਹੀਂ ਕਿੰਨੀ ਵਾਰ ਕਿੰਨਿਆਂ ਨੂੰ ਜ਼ਿੰਦਗੀ ਵਿੱਚ ਸੁਣਾਈ ਹੋਵੇ। ਹਰ ਵਾਰ ਆਖਦੇ, ਗੜਗੱਜ ਹੁਰੀਂ ਮੈਨੂੰ ਰੱਬ ਬਣ ਕੇ ਬਹੁੜੇ।" ਤੇ ਜਦੋਂ ਗੜਗੱਜ ਜੀ ਹਯਾਤੀ ਤੋਂ ਕੂਚ ਕਰ ਗਏ, ਗਿਆਨੀ ਜੀ ਨੇ ਲਿਖਿਆ ਕਿ ਗੜਗੱਜ ਜੀ ਵਰਗਾ ਸੱਚੇ-ਸੁੱਚੇ ਚਰਿੱਤਰ ਵਾਲਾ ਸੂਰਮਾ ਦੂਜਾ ਕੋਈ ਨਹੀਂ ਹੋਣਾ।

ਗਿਆਨੀ ਸ਼ਾਦੀ ਸਿੰਘ ਨੇ ਤਾਂ ਗੜਗੱਜ ਜੀ ਨੂੰ ਨੇੜਿਓਂ ਜਾਣਿਆ ਵੇਖਿਆ ਸੀ, ਪਰ ਇੱਕ ਹੋਰ ਸੱਜਣ ਸਨ ਜਿਹੜੇ ਸ਼ਾਇਦ ਹੀ ਉਨ੍ਹਾ ਦੇ ਸੰਪਰਕ ਵਿੱਚ ਆਏ ਹੋਣ, ਪਰ ਵੇਖਣ ਵਾਲੀ ਅੱਖ ਉਨ੍ਹਾਂ ਦੀ ਬਹੁਤ ਤਿੱਖੀ ਸੀ। ਤੇ ਉਹ ਸਨ ਸਰਦਾਰ ਕਪੂਰ ਸਿੰਘ ਆਈ ਸੀ ਐੱਸ ਜਿਨ੍ਹਾ ਆਪਣੀ ਗੱਲ ਉੱਤੇ ਅੜ ਕੇ ਹੁਸ਼ਿਆਰਪੁਰ ਦੀ ਡਿਪਟੀ ਕਮਿਸ਼ਨਰੀ ਨੂੰ ਲੱਤ ਮਾਰ ਦਿੱਤੀ ਸੀ ਤੇ ਜਿਹੜੇ ਪਿੱਛੋਂ ਸਿੱਖਿਜ਼ਮ ਦੇ ਪਹਿਲੇ ਪ੍ਰੋਫ਼ੈਸਰ ਵਜੋਂ ਪ੍ਰਵਾਨਤ ਹੋਏ। ਨਾ ਵਿਚਾਰਾਂ ਦੀ ਸਾਂਝ ਸੀ, ਨਾ ਜੀਵਨ-ਦ੍ਰਿਸ਼ਟੀ ਦੀ, ਪਰ ਸਰਦਾਰ ਕਪੂਰ ਸਿੰਘ ਨੇ ਇਹਨਾ ਸਤਰਾਂ ਦੇ ਲੇਖਕ ਨੂੰ ਗੜਗੱਜ ਜੀ ਦੇ ਤੁਰ ਜਾਣ ਪਿੱਛੋਂ ਜਿਹੜੀ ਚਿੱਠੀ ਲਿਖੀ ਉਹ ਹਾਸਲ ਹੋਏ ਸਾਰੇ ਸ਼ੋਕ ਸੁਨੇਹਿਆਂ ਨੂੰ ਮਾਤ ਕਰਦੀ ਸੀ, "ਗੁਰੂ ਗੋਬਿੰਦ ਸਿੰਘ ਜੀ ਦਾ ਸੱਚਾ ਸਿੱਖ ਉਨ੍ਹਾਂ ਦੇ ਦੱਸੇ ਮਾਰਗ ਉੱਤੇ ਅਡੋਲ ਤੁਰਨ ਵਾਲਾ ਆਪਣਾ ਸੁੱਚਾ ਚਰਿੱਤਰ ਲੈ ਕੇ ਕਾਲ-ਵੱਸ ਹੋ ਗਿਆ।"

ਇਨਕਲਾਬੀ ਵੀ ਬਹੁਤ ਹੋਏ ਹਨ, ਸੀਸ ਵੀ ਅਨੇਕਾਂ ਨੇ ਵਾਰੇ, ਸਣੇ ਉਸ ਭਗਤ ਸਿੰਘ ਦੇ ਜਿਹੜਾ ਸਾਡਾ ਸ਼ਹੀਦਾਂ ਦਾ ਸ਼ਹੀਦ ਹੈ, ਤੇ ਜਿਸਨੇ 'ਕਿਰਤੀ' ਰਸਾਲੇ ਵਿੱਚ ਗੜਗੱਜ ਜੀ ਦੇ ਮੇਜ਼ ਉੱਤੇ ਬੈਠ ਕੇ ਕੰਮ ਕੀਤਾ ਸੀ। ਪਰ ਹਰ ਮੋੜ ਉੱਤੇ ਦੂਜਿਆਂ ਦਾ ਦਰਦ ਵੰਡਾਉਣ ਵਾਲੇ, ਉਨ੍ਹਾਂ ਦੀ ਕੀਤੀ ਭੁਗਤਣ ਵਾਲੇ (ਆਖਰ 'ਕਿਰਤੀ ਅਖ਼ਬਾਰ ਦੀ ਐਡੀਟਰੀ ਵੀ ਤਾਂ ਓਦੋਂ ਸੰਭਾਲੀ ਜਦੋਂ ਲਿਖਦਾ ਕੋਈ ਹੋਰ ਸੀ ਤੇ ਕੁਰਬਾਨੀ ਦਾ ਬੱਕਰਾ ਐਡੀਟਰ ਬਣਦਾ ਸੀ) ਗੜਗੱਜ ਜੀ ਵਰਗੇ ਕਿੰਨੇ ਕੁ ਹੋਰ ਹੋਣਗੇ ?

ਗੜਗੱਜ ਜੀ ਦੀ ਹਯਾਤੀ ਦੇ ਆਖਰੀ ਦੇ ਸਾਲਾਂ ਵਿੱਚ ਉਨ੍ਹਾਂ ਦੋ ਪੁਸਤਕਾਂ ਪੰਜਾਬੀ ਜਗਤ ਨੂੰ ਭੇਟ ਕੀਤਿਆਂ, "ਦੋ ਪੈਰ ਘੱਟ ਤੁਰਨਾ ਤੇ "ਸ਼ਹੀਦ ਦੇ ਬੋਲ"। ਪਹਿਲੀ ਪੁਸਤਕ ਦੀ ਦੂਜੀ ਛਾਪ ਵੀ ਮਸਾਂ ਇੱਕ ਸਾਲ ਬੀਤਣ ਪਿੱਛੋਂ ਹੀ ਪ੍ਰਕਾਸ਼ਤ ਕਰਨੀ ਪਈ। ਇਸ ਦੇ ਮੁੱਖ ਬੰਦ ਵਿੱਚ ਕਾਮਰੇਡ ਸੋਹਣ ਸਿੰਘ ਜੋਸ਼ ਨੇ, ਜਿਹੜਾ ਆਪ ਸਿਰੇ ਦਾ ਇਨਕਲਾਬੀ ਵੀ ਸੀ ਤੇ ਲੇਖਕ ਵੀ, ਗੜਗੱਜ ਜੀ ਬਾਰੇ ਲਿਖਿਆ, "ਗੜਗੱਜ ਜੀ ਦਾ ਈਮਾਨ ਹਮੇਸ਼ਾ ਅਡੋਲ ਅਤੇ ਸਥਿਰ ਰਿਹਾ ਹੈ। ਉਨ੍ਹਾਂ ਲੋਕਰਾਜ ਦੇ ਆਦਰਸ਼ ਤੇ ਝੰਡੇ ਨੂੰ ਹਮੇਸ਼ਾ ਮਜ਼ਬੂਤੀ ਨਾਲ ਫੜਿਆਂ ਰੱਖਿਆ ਹੈ ਅਤੇ ਭੁੱਖ-ਨੰਗ ਤੋਂ ਲਾਪ੍ਰਵਾਹ ਹੋ ਕੇ ਪਾਰਟੀ ਦੇ ਕੰਮਾਂ ਵਿੱਚ ਜੁੱਟੇ ਰਹੇ ਹਨ ਅਤੇ ਜ਼ਿੰਦਗੀ ਦੀ ਸਾਰਥਿਕਤਾ ਲੋਕ ਹੱਕਾਂ ਲਈ ਜੂਝਣ ਵਿੱਚ ਹੀ ਸਮਝਦੇ ਹਨ। ਏਨੇ ਨਿਰਮਾਣ, ਨਿਸ਼ਕਾਮ ਤੇ ਦ੍ਰਿੜ੍ਹ ਬੰਦੇ ਸੰਸਾਰ ਵਿੱਚ ਬੜੇ ਘੱਟ ਮਿਲਦੇ ਹਨ। ਗੜਗੱਜ ਇੱਕ ਅਦੁੱਤੀ ਆਦਮੀ ਹੈ, ਉਸ ਦੇ ਦੋਸਤਾਂ ਨੂੰ ਉਸ ਦੀ ਦੋਸਤੀ 'ਤੇ ਮਾਣ ਹੈ। ਇਹੋ ਜਿਹੇ ਸਾਥੀ ਹਾਰੀ-ਸਾਰੀ ਨਹੀਂ ਹੁੰਦੇ।"

ਭਲਾ ਇਸ ਤੋਂ ਵੱਧ ਇੱਕ ਸਿਰੜੀ ਇਨਕਲਾਬੀ ਉਸ ਦੂਜੇ ਬਾਰੇ ਕੀ ਆਖ ਸਕਦਾ ਹੈ,—ਤੇ ਉਹ ਵੀ ਕੋਈ ਤੀਹ-ਪੈਂਤੀ ਸਾਲ ਲਗਾਤਾਰ ਸਾਥ ਵਿਹਾਜਣ ਪਿੱਛੋਂ ?

ਉਸ ਮਹਾਨ ਮਨੁੱਖ ਦੀ ਯਾਦ ਸਦੀਵੀ ਰੱਖਣ ਲਈ ਉਸ ਦੇ ਤੁਰ ਜਾਣ ਦੇ ਦਸਵੇਂ ਸਾਲ ਅਰਜਨ ਸਿੰਘ ਗੜਗੱਜ ਫਾਊਂਡੇਸ਼ਨ ਦੀ ਨੀਂਹ ਰੱਖੀ ਗਈ ਜਿਸ ਦੇ ਪਹਿਲੇ ਪ੍ਰਧਾਨ ਕਾਮਰੇਡ ਜੋਸ਼ ਹੀ ਬਣਾਏ ਗਏ ਤੇ ਸਕੱਤਰੀ ਦੀ ਸੇਵਾ ਇਹਨਾਂ ਸਤਰਾਂ ਦੇ ਲੇਖਕ ਨੂੰ ਸੰਭਾਲੀ ਗਈ। ਜੋਸ਼ ਜੀ ਆਪ ਤਾਂ ਕੋਈ ਨੌਂ ਸਾਲ ਪਿੱਛੋਂ ਵਿਛੋੜਾ ਦੇ ਗਏ ਪਰ ਉਨ੍ਹਾਂ ਦੇ ਸਾਥੀ ਦੀ ਜੀਵਨ-ਘਾਲਣਾ ਨੂੰ ਸਮਰੱਪਤ ਇਹ ਫਾਊਂਡੇਸ਼ਨ ਦਿਨੋ-ਦਿਨ ਹੋਰ ਨਿਸਾਰੇ ਉੱਤੇ ਆਉਂਦੀ ਗਈ।

ਇਹੋ ਹੈ ਇਸ ਅਦੁੱਤੀ ਯੋਧੇ, ਅਦੁੱਤੀ ਇਨਕਲਾਬੀ, ਅਦੁੱਤੀ ਮਨੁੱਖ ਨੂੰ ਸਾਡਾ ਢੋਆ।

# ਇੰਜ ਭੰਗ ਹੋਇਆ ਸੀ ਗੜਗੱਜ ਜੀ ਦਾ ਵੈਸ਼ਨੂੰਪੁਣਾ

ਇਹ ਘਟਨਾ ਸ਼ਾਇਦ 1960 ਦੀ ਹੈ, ਸਾਲ ਕੁ ਅੱਗੇ-ਪਿੱਛੇ ਵਧ ਤੋਂ ਵਧ। ਗੱਲ ਤਾਂ ਨਿੱਕੀ ਜਿਹੀ ਹੈ, ਪਰ ਸੰਬੰਧ ਰੱਖਦੀ ਹੈ ਦੋ ਅਜਿਹੇ ਮਨੁੱਖਾਂ ਨਾਲ ਜਿਹੜੇ ਸ਼ਬਦਾਂ ਦੇ ਠੀਕ ਅਰਥਾਂ ਵਿੱਚ ਸਾਡੇ ਸੁਤੰਤਰਤਾ ਸੰਗਰਾਮ ਦੇ ਅਣਮੋਲ ਹੀਰੇ ਸਨ।

ਉਮਰ ਵੱਲੋਂ ਵੀ, ਕੱਦ-ਕਾਠ ਵੱਲੋਂ ਵੀ ਤੇ ਠਹਿਰੇ ਹੋਏ ਸੁਭਾਅ ਵੱਲੋਂ ਵੀ ਉਨ੍ਹਾਂ ਦੋਵਾਂ ਵਿੱਚ ਬਹੁਤ ਕੁਝ ਸਾਂਝਾ ਸੀ। ਦੋਵੇਂ ਨਿਰਛਲ ਸਨ, ਨਿਡਰ, ਨਿਰਮਾਣ ਤੇ ਮਨ ਦੀ ਗੱਲ ਮੂੰਹ ਉੱਤੇ ਮਾਰਨ ਵਾਲੇ। ਦੇਸ਼ਭਗਤੀ ਦੇ ਮਾਰਗ ਉੱਤੇ ਵੀ ਦੋਵੇਂ ਛੋਟੀ ਉਮਰੇ ਹੀ ਪੈ ਗਏ ਤੇ ਮੁਸੀਬਤਾਂ ਵੀ ਦੋਵਾਂ ਮਣਾਂ-ਮੂੰਹੀਂ ਝੱਲੀਆਂ।

***

ਇਹਨਾਂ ਵਿੱਚੋਂ ਇੱਕ ਸੀ ਅਰਜਨ ਸਿੰਘ ਗੜਗੱਜ, ਜਿਹੜਾ ਅਜੇ ਮਸਾਂ ਨੌਂ-ਦਸ ਸਾਲ ਦਾ ਬਾਲ ਸੀ ਕਿ ਜਲ੍ਹਿਆਂਵਾਲੇ ਬਾਗ ਦੇ ਮਹਾਨ ਦੁਖਾਂਤ ਤੋਂ ਪ੍ਰਭਾਵਤ ਹੋ ਘਰ-ਘਾਟ ਛੱਡ ਗਿਆ। ਜਦੋਂ ਉਹ ਪਹਿਲੀ ਵਾਰ ਜੇਲ੍ਹ ਗਿਆ, ਅਕਾਲੀ ਮੋਰਚਿਆਂ ਦੇ ਦੋ ਸਭ ਤੋਂ ਛੋਟੇ ਕੈਦੀਆਂ ਵਿੱਚੋਂ ਇੱਕ ਸੀ। ਸਾਡੀ ਬੋਲੀ ਦੇ ਪਹਿਲੇ ਮਾਰਕਸੀ ਮਾਸਕ-ਪੱਤਰ 'ਕਿਰਤੀ' ਨੂੰ ਸ਼ੁਰੂ ਕੀਤਾ ਸੀ 1926 ਵਿੱਚ ਮਹਾਨ ਗ਼ਦਰੀ ਭਾਈ ਸੰਤੋਖ ਸਿੰਘ ਧਰਦੇਓ ਨੇ ਤੇ ਉਸ ਦੇ ਨਾਮਵਰ ਐਡੀਟਰ ਸਨ ਕਾਮਰੇਡ ਸੋਹਣ ਸਿੰਘ ਜੋਸ਼। ਪਰ ਅਸਲੀ ਐਡੀਟਰ ਨੂੰ ਕਾਨੂੰਨ ਦੀ ਗ੍ਰਿਫ਼ਤ ਤੋਂ ਬਚਾਈ ਰੱਖਣ ਲਈ ਜਿਨ੍ਹਾਂ ਲੋਕਾਂ ਨੇ ਆਪਣੇ ਆਪ ਨੂੰ ਪੇਸ਼ ਕਰ ਕੇ ਜੇਲ੍ਹਾਂ ਝਾਗੀਆਂ, ਉਨ੍ਹਾਂ ਵਿੱਚੋਂ ਪਹਿਲੀ ਪਾਲ ਵਿੱਚ ਖਲੋਣ ਵਾਲੇ ਵੀ ਗੜਗੱਜ ਜੀ ਹੀ ਸਨ।

ਭਾਰਤੀ ਕਮਿਊਨਿਸਟ ਪਾਰਟੀ ਵੱਲੋਂ ਦੂਜੀ ਸੰਸਾਰ ਜੰਗ ਵੇਲੇ ਛਪਿਆ ਪਹਿਲਾ ਦੀਵਾਰੀ ਇਸ਼ਤਿਹਾਰ 'ਸਾਮਰਾਜੀ ਜੰਗ ਦੇ ਖ਼ਿਲਾਫ਼ ਜੰਗ', ਜਿਸ ਨੇ ਫ਼ਰੰਗੀ ਹਾਕਮਾਂ ਦੀ ਨੀਂਦ ਹਰਾਮ ਕਰ ਦਿੱਤੀ ਸੀ, ਕਾਮਰੇਡ ਗੜਗੱਜ ਦੇ 'ਅਕਾਲੀ ਪੱਤ੍ਰਕਾ' ਅਖ਼ਬਾਰ ਵਾਲੇ ਮੇਜ਼ ਦੇ ਦਰਾਜ ਵਿੱਚੋਂ ਹੀ ਫੜਿਆ ਗਿਆ ਸੀ। ਇਸ ਇਸ਼ਤਿਹਾਰ ਪਿੱਛੇ ਉਹ ਕੋਈ ਢਾਈ ਸਾਲ ਵੱਖੋ-ਵੱਖ ਜੇਲ੍ਹਾਂ ਵਿੱਚ ਕੈਦ ਰਹੇ। ਉਸੇ ਜੇਲ੍ਹਬੰਦੀ ਦੌਰਾਨ ਮੀਆਂਵਾਲੀ ਜੇਲ੍ਹ ਵਿੱਚ ਉਨ੍ਹਾਂ ਦੀ ਭੁੱਖ ਹੜਤਾਲ ਤੁੜਵਾਉਣ ਲਈ ਜ਼ਾਲਮ ਦਰੋਗੇ ਨੇ ਜੂੜਾ ਛੱਤ ਨਾਲ ਬੰਨ੍ਹ ਦਿੱਤਾ ਸੀ, ਪਰ ਆਪਣੇ ਨਾਪਾਕ ਇਰਾਦੇ ਵਿੱਚ ਉਹ ਕਾਮਯਾਬ ਨਹੀਂ ਸੀ ਹੋਇਆ। ਖੋਪੜੀ ਦੇ ਵਾਲ ਜੂੜੇ ਸਮੇਤ ਛੱਤ ਨਾਲ ਟੰਗੇ ਰਹਿ ਗਏ ਤੇ ਗੜਗੱਜ ਜੀ ਧੜੰਮ ਕਰ ਕੇ ਚੱਕੀ ਦੇ ਫਰਸ਼ ਉੱਤੇ ਡਿੱਗ ਪਏ। ਬਾਕੀ ਦੀ ਉਮਰ ਉਨ੍ਹਾਂ ਗੰਜ ਦੇ ਸੰਗ ਹੀ ਨਿਭਾਈ।

ਤੇ ਦੂਜਾ ਸੀ ਸ਼ਹੀਦ ਸਰਦਾਰ ਭਗਤ ਸਿੰਘ ਦਾ ਸਾਥੀ ਪੰਡਤ ਕਿਸ਼ੋਰੀ ਲਾਲ, ਜਿਹੜਾ ਡੀ ਏ ਵੀ ਕਾਲਜ ਲਾਹੌਰ ਵਿੱਚ ਅਜੇ ਪੜ੍ਹਾਈ ਦੇ ਪਹਿਲੇ ਸਾਲ ਵਿੱਚ ਹੀ ਸੀ ਕਿ ਨੌਜਵਾਨ ਭਾਰਤ ਸਭਾ ਰਾਹੀਂ ਸਿਰੇ ਦੀਆਂ ਇਨਕਲਾਬੀ ਸਰਗਰਮੀਆਂ ਵੱਲ ਖਿੱਚਿਆ ਗਿਆ। ਜਿਸ ਲਾਹੌਰ ਸਾਜ਼ਿਸ਼ ਕੇਸ ਦੇ ਹਵਾਲਾਤੀ ਵਜੋਂ ਜਤਿੰਦਰ ਨਾਥ ਦਾਸ ਆਪਣੀ ਭੁੱਖ ਹੜਤਾਲ ਦੇ

ਇੱਕ ਸੌ ਅੱਠਵੇਂ ਦਿਨ ਪ੍ਰਾਣਾਂ ਦੀ ਆਹੂਤੀ ਦੇ ਗਿਆ ਸੀ ਅਤੇ ਜਿਸ ਵਿੱਚ ਸਜ਼ਾ ਸੁਣਾਏ ਜਾਣ ਉਪਰੰਤ ਭਗਤ ਸਿੰਘ, ਰਾਜਗੁਰੂ ਤੇ ਸੁਖਦੇਵ ਨੇ ਫ਼ਾਂਸੀ ਝੂਟੇ ਲਏ ਸਨ, ਉਸੇ ਦਾ ਸਭ ਤੋਂ ਛੋਟੀ ਉਮਰ ਦਾ ਮੁਕੱਦਮੇਵਾਲ ਸੀ ਇਹ ਪੰਡਤ ਕਿਸ਼ੋਰੀ ਲਾਲ। ਇਸੇ ਲਈ ਪਹਿਲਾਂ-ਪਹਿਲ ਉਸ ਨੂੰ ਬੋਰਟਸਲ ਜੇਲ੍ਹ ਵਿੱਚ ਰੱਖਿਆ ਗਿਆ ਸੀ। ਕੁਝ ਸਾਲਾਂ ਬਾਅਦ ਅਜੈ ਘੋਸ਼, ਸ਼ਿਵ ਵਰਮਾ ਤੇ ਹੋਰ ਸਾਥੀ ਤਾਂ ਵਾਰੋ-ਵਾਰੀ ਰਿਹਾਅ ਹੋ ਗਏ, ਪਰ ਪੰਡਤ ਕਿਸ਼ੋਰੀ ਲਾਲ ਲਗਾਤਾਰ ਸੋਲਾਂ ਸਾਲ ਜੇਲ੍ਹ ਕੱਟਣ ਉਪਰੰਤ 1946 ਵਿੱਚ ਉਦੋਂ ਹੀ ਬਾਹਰ ਆਇਆ ਜਦੋਂ ਅੰਗਰੇਜ਼ੀ ਰਾਜ ਦਾ ਘੋਰੜੂ ਵੱਜਣਾ ਸ਼ੁਰੂ ਹੋ ਚੁੱਕਾ ਸੀ।

ਆਪਣੀ ਲੰਮੀ ਕੈਦ ਦੌਰਾਨ ਪੰਡਤ ਜੀ ਨੇ ਵੱਖੋ-ਵੱਖ ਸਿਆਸੀ ਮੁਹਿੰਮਾਂ ਵਿੱਚ ਅੰਦਰ ਜਾਣ ਵਾਲੇ ਕੈਦੀਆਂ ਦੀ ਹਰ ਮੌਕੇ ਸਾਂਭ-ਸੰਭਾਲ ਕੀਤੀ ਜਿਸ ਕਾਰਨ ਕਈ ਤਾਂ ਉਨ੍ਹਾਂ ਦੇ ਰਹਿੰਦੀ ਉਮਰ ਤੱਕ ਸ਼ਰਧਾਲੂ ਬਣ ਗਏ। ਪਰ ਲਾਹੌਰ ਵਾਲੇ ਪਾਰਟੀ ਹੈੱਡਕੁਆਰਟਰ ਨਾਲ ਉਨ੍ਹਾਂ ਦਾ ਸਰਗਰਮ ਸੰਪਰਕ ਹਰਸਾ ਛੀਨੇ ਵਾਲੇ ਮੋਘਾ ਮੋਰਚੇ ਵੇਲੇ ਹੀ ਬਣਿਆ। ਉਦੋਂ ਕੈਦ ਤੋਂ ਰਿਹਾਅ ਹੋਣ ਵਾਲੇ ਜਥਿਆਂ ਦੀ ਆਵਾਜਾਈ ਲੱਗੀ ਹੀ ਰਹਿੰਦੀ ਸੀ ਤੇ ਘਰਾਂ ਨੂੰ ਮੁੜਨ ਤੋਂ ਪਹਿਲਾਂ ਸਾਰੇ ਸਾਥੀ ਲੇਡੀ ਫਜ਼ਲ ਹੁਸੈਨ ਬਿਲਡਿੰਗ ਤੋਂ ਹੋ ਕੇ ਹੀ ਜਾਂਦੇ ਸਨ। ਪੰਡਤ ਕਿਸ਼ੋਰੀ ਲਾਲ ਹੁਰਾਂ ਦਾ ਸੁਨੇਹਾ-ਪੱਤਰ ਉਨ੍ਹਾਂ ਲੋਕਾਂ ਰਾਹੀਂ ਆਉਂਦਾ ਹੀ ਰਹਿੰਦਾ ਤੇ ਅਸੀਂ ਵੀ ਪਾਰਟੀ ਲਿਟਰੇਚਰ ਇਸੇ ਵਸੀਲੇ ਉਨ੍ਹਾਂ ਨੂੰ ਪੁਚਾਉਂਦੇ।

ਰਿਹਾਈ ਤੋਂ ਪਿੱਛੋਂ ਪੰਡਤ ਜੀ ਵੀ ਉਸੇ ਕਾਦਿਆਨੀਆਂ ਦੀਆਂ ਕਬਰਾਂ ਵਾਲੀ ਬਿਲਡਿੰਗ ਵਿੱਚ ਆ ਗਏ ਜਿਸ ਵਿੱਚ ਅਸੀਂ ਸਾਰੇ ਰਹਿੰਦੇ ਸਾਂ, ਅਤੇ ਵੰਡ ਉਪਰੰਤ ਅਬਾਦੀ ਦੇ ਜਬਰੀ ਤਬਾਦਲੇ ਤੱਕ ਬਹੁਤਾ ਸਮਾਂ ਉੱਥੇ ਹੀ ਰਹੇ।

***

ਫਿਰ ਆਇਆ ਵੰਡ ਤੋਂ ਪਿੱਛੋਂ ਵਾਲਾ ਗੁਪਤਵਾਸ ਤੇ ਸਰਦਾਰ ਪਟੇਲ ਦੀਆਂ ਜੇਲ੍ਹਾਂ ਵਾਲਾ ਦੌਰ ਜਿਹੜਾ ਕਈਆਂ ਲਈ ਤਾਂ ਨਵਾਂ ਸੀ, ਪਰ ਪੰਡਤ ਕਿਸ਼ੋਰੀ ਲਾਲ ਜੀ ਨੇ ਇਹ ਸਭ ਕੁਝ ਢੇਰ ਚਿਰ ਪਹਿਲਾਂ ਤੋਂ ਹੀ ਆਪਣੇ ਪਿੰਡੇ ਉੱਤੇ ਹੰਢਾਇਆ ਹੋਇਆ ਸੀ। 1952 ਦੀਆਂ ਚੋਣਾਂ ਉਪਰੰਤ ਜਦੋਂ ਇਹ ਖ਼ਤਮ ਹੋਇਆ ਅਤੇ ਲਾਡੋਵਾਲੀ ਰੋਡ 'ਤੇ ਡਿਸਟ੍ਰਿਕਟ ਜੇਲ੍ਹ ਦੇ ਸਾਹਮਣੇ ਵਾਲੀ ਇਮਾਰਤ ਵਿੱਚ ਕੁਝ ਸਮਾਂ ਬਿਤਾਉਣ ਪਿੱਛੋਂ ਸੂਬਾਈ ਪਾਰਟੀ ਦੇ ਸਾਥੀਆਂ ਦੀ ਰਿਹਾਇਸ਼ ਵੀ ਉਸੇ ਰਾਏ ਬਹਾਦਰ ਬਦਰੀ ਦਾਸ ਬਿਲਡਿੰਗ ਵਿੱਚ ਆ ਗਈ ਜਿੱਥੇ ਅੱਜਕੱਲ੍ਹ ਦੇਸ਼ਭਗਤ ਯਾਦਗਾਰ ਹਾਲ ਉੱਸਰਿਆ ਹੋਇਆ ਹੈ, ਉਸ ਸਮੇਂ ਪੰਡਤ ਜੀ ਵੀ ਉੱਥੇ ਹੀ ਆਣ ਪਹੁੰਚੇ।

ਪੰਡਤ ਕਿਸ਼ੋਰੀ ਲਾਲ ਜੀ ਨੇ ਸਮਾਂ ਪਾ ਕੇ ਸੰਭਾਲ ਲਈ ਪੁਰਾਣੀਆਂ ਕਚਹਿਰੀਆਂ ਸਾਹਮਣੇ ਵਾਲੀ ਪਾਰਟੀ ਸਾਹਿਤ ਦੀ ਦੁਕਾਨ 'ਪੰਜਾਬ ਬੁੱਕ ਸੈਂਟਰ' ਤੇ ਕਾਮਰੇਡ ਗੜਗੱਜ ਕੰਮ ਕਰਨ ਲੱਗੇ 'ਨਵਾਂ ਜ਼ਮਾਨਾ' ਦੇ ਐਡੀਟਰ ਇਨਚਾਰਜ ਵਜੋਂ, ਜਿਹੜਾ ਉਦੋਂ ਵੀ ਆਪਣੀ ਹੁਣ ਵਾਲੀ ਥਾਂ ਤੋਂ ਹੀ ਛਪਦਾ ਸੀ। ਇਸ ਤਰ੍ਹਾਂ ਕੰਮ ਥਾਂਵਾਂ ਤਾਂ ਵੱਖੋ-ਵੱਖ ਸਨ, ਪਰ ਲੰਗਰ-ਪਾਣੀ ਸਭ ਦਾ ਇੱਕੋ ਥਾਂ ਸੀ, ਦੇਸ਼ਭਗਤ ਯਾਦਗਾਰ ਵਿੱਚ। ਲਾਹੌਰ ਦੇ ਸਮੇਂ ਵਾਲਾ ਰਿਵਾਜ ਹੁਣ ਵੀ ਚੱਲਦਾ ਸੀ ਕਿ ਭੋਜਨ ਬਣਾ ਕੇ ਪਰਸ਼ਾਦੇ ਇੱਕ ਚੰਗੇਰ ਵਿੱਚ ਇਕੱਠੇ ਰੱਖ ਦਿੱਤੇ

ਜਾਂਦੇ, ਦਾਲ-ਸਬਜ਼ੀ ਬਾਟੀਆਂ ਵਿੱਚ ਪਾ ਕੇ ਨਾਲ ਦੀ ਮਮਟੀ ਅਤੇ ਮੇਜ਼ ਉੱਤਾ ਟਿਕਾ ਦਿੱਤੀਆਂ ਜਾਂਦੀਆਂ।

ਕਾਮਰੇਡ ਗੜਗੱਜ ਸਨ ਪੱਕੇ ਵੈਸ਼ਨੋ, ਹਰ ਕਿਸਮ ਦੇ ਮਾਸ-ਮੱਛੀ ਤੋਂ ਸਖ਼ਤ ਪ੍ਰਹੇਜ਼ ਕਰਨ ਵਾਲੇ। ਪਰ ਪੰਡਤ ਕਿਸ਼ੋਰੀ ਲਾਲ ਸਨ ਸਾਡੇ ਵਿੱਚੋਂ ਬਹੁਤਿਆਂ ਵਾਂਗ ਸਭ ਕੁਝ ਛਕ ਜਾਣ ਵਾਲੇ। ਜਦੋਂ ਕਦੇ ਅਸੀਂ ਗੜਗੱਜ ਜੀ ਨੂੰ ਛੇੜਦੇ ਕਿ ਸਾਡੇ ਪੰਡਤ ਜੀ ਤਾਂ ਖਾਣ-ਪੀਣ ਦਾ ਕੋਈ ਪਰਹੇਜ਼ ਨਹੀਂ ਕਰਦੇ, ਪਰ ਤੁਸੀਂ ਕਾਮਰੇਡ ਹੋ ਕੇ ਵੀ ਪੰਡਤਾਂ ਵਾਲਾ ਸ਼ਾਕਾਹਾਰੀ-ਪੁਣਾ ਪਾਲਦੇ ਹੋ, ਤਾਂ ਉਹ ਅੱਗੋ ਬਚਾਅ ਕਰਦੇ ਹੋਏ ਆਖਦੇ, “ਮੈਨੂੰ ਭਰਮ ਤਾਂ ਕੋਈ ਨਹੀਂ, ਪਰ ਮੀਟ-ਮਾਸ ਮੈਨੂੰ ਉਂਜ ਹੀ ਚੰਗਾ ਨਹੀਂ ਲੱਗਦਾ।” ਸਾਨੂੰ ਉਨ੍ਹਾਂ ਦੀ ਗੱਲ ਕਾਇਲ ਤਾਂ ਨਾ ਕਰਦੀ, ਪਰ ਅਸੀਂ ਇਸ ਨੂੰ ਅੱਗੇ ਨਾ ਵਧਾਉਂਦੇ।

ਇੱਕ ਦਿਨ ਹੋਇਆ ਇਹ ਕਿ ਦੁਪਹਿਰ ਦੇ ਭੋਜਨ ਲਈ ਸਬਜ਼ੀ ਕੀਮੇ ਵਾਲੀ ਗੋਭੀ ਬਣਾਈ ਗਈ ਅਤੇ ਗੜਗੱਜ ਜੀ ਦਾ ਧਿਆਨ ਰੱਖਦੇ ਹੋਏ ਕੀਮਾ ਵਿੱਚ ਰਲਾਉਣ ਤੋਂ ਪਹਿਲਾਂ ਉਨ੍ਹਾਂ ਲਈ ਸਧਾਰਨ ਗੋਭੀ ਵੱਖਰੀ ਪਲੇਟ ਵਿੱਚ ਕੱਢ ਲਈ ਗਈ। ਖਾਣ ਵਾਲੇ ਸਾਥੀ ਆਪਣੇ-ਆਪਣੇ ਕੰਮਾਂ ਤੋਂ ਵਿਹਲ ਕੱਢ ਕੇ ਆਏ ਅਤੇ ਹਮੇਸ਼ ਵਾਂਗ ਆਪੋ-ਆਪਣੀ ਬਾਟੀ ਲੈ ਕੇ ਰੋਟੀਆਂ ਗਿਣੀਆਂ, ਚੁੱਕੀਆਂ, ਖਾਧੀਆਂ ਤੇ ਤੁਰਦੇ ਬਣੇ।

ਪਿੱਛੇ ਰਹਿ ਗਈਆਂ ਸਿਰਫ਼ ਦੋ ਬਾਟੀਆਂ। ਗੜਗੱਜ ਜੀ ਅਖ਼ਬਾਰ ਦੇ ਦਫ਼ਤਰ ਵਿੱਚ ਕੁਝ ਕੁ ਲੇਟ ਹੋ ਗਏ। ਪੌਣਾ ਕੁ ਕਿਲੋਮੀਟਰ ਪੈਂਡਾ ਵੀ ਸੀ ਦਫ਼ਤਰੋਂ ਦੇਸ਼ਭਗਤ ਯਾਦਗਾਰ ਦਾ। ਜਦੋਂ ਲੰਗਰ ਤੱਕ ਪਹੁੰਚੇ, ਭੁੱਖ ਵਾਹਵਾ ਚਮਕ ਚੁੱਕੀ ਸੀ। ਬਾਟੀਆਂ ਸਾਹਮਣੇ ਪਈਆਂ ਸੀ ਦੋ। ਜਿਹੜੀ ਅੱਗੇ ਆ ਗਈ, ਉਹੋ ਚੁੱਕ ਕੇ ਰੋਟੀ ਖਾਣ ਲੱਗ ਪਏ। ਨਾਲੇ ਖਾਈ ਜਾਣ ਤੇ ਨਾਲੇ ਆਖੀ ਜਾਣ, “ਆਹਾ ਜੀ, ਗੋਭੀ ਅੱਜ ਬੜੀ ਸਵਾਦ ਬਣੀ ਏ।”

ਆਪਣੀ ਬਾਟੀ ਚੁੱਕ ਕੇ ਜਦੋਂ ਉਹ ਰਸੋਈ ਦੇ ਬਾਹਰਵਾਰ ਲੱਗੀ ਟੂਟੀ ਖੋਲ੍ਹ ਉਸ ਨੂੰ ਧੋ ਰਹੇ ਸੀ ਕਿ ਪੰਡਤ ਕਿਸ਼ੋਰੀ ਲਾਲ ਵੀ ਆਣ ਪਹੁੰਚੇ। ਆਖਣ ਲੱਗੇ, “ਗੜਗੱਜ ਜੀ ਮੈਂ ਤਾਂ ਅੱਜ ਬਹੁਤ ਲੇਟ ਹੋ ਗਿਆ। ਰਾਣੇ ਨੂੰ ਰੇਲਵੇ ਸਟੇਸ਼ਨ ਬਿਲਟੀ ਛੁਡਾਉਣ ਭੇਜ ਬੈਠਾ ਸਾਂ ਤੇ ਦੁਕਾਨ ਇਕੱਲੀ ਛੱਡ ਨਹੀਂ ਸੀ ਸਕਦਾ। ਤੁਸੀਂ ਵੀ ਅੱਜ ਪੱਛੜ ਗਏ?” ਗੜਗੱਜ ਹੁਰਾਂ ਅੱਗੋਂ ਆਖਿਆ, “ਪਰੂਫ ਕਿੰਨੇ ਸਾਰੇ ਇਕੱਠੇ ਹੀ ਆ ਗਏ, ਪੜ੍ਹਨ-ਪੜ੍ਹਾਉਣ ਵਿੱਚ ਹੀ ਵਕਤ ਦਾ ਖ਼ਿਆਲ ਨਾ ਰਿਹਾ। ਪਰ ਰੋਟੀ ਅੱਜ ਬਹੁਤ ਸੁਆਦ ਹੈ।”

ਪੰਡਤ ਜੀ ਨੇ ਬਾਕੀ ਬਚੀ ਇੱਕੋ ਬਾਟੀ ਵਿੱਚੋ ਪਹਿਲੀ ਬੁਰਕੀ ਹੀ ਲਾਈ ਸੀ ਕਿ ਭੈੜਾ ਜਿਹਾ ਮੂੰਹ ਬਣਾ ਕੇ ਆਖਣ ਲੱਗੇ, “ਕਿਹੀ ਫਸੂਕੜੀ ਜਿਹੀ ਗੋਭੀ ਬਣਾ ਧਰੀ ਏ ਕਿਸ਼ਨ ਨੇ! ਸਵੇਰੇ ਤਾਂ ਕਹਿੰਦਾ ਸੀ ਅੱਜ ਕੀਮੇ ਵਾਲੀ ਗੋਭੀ ਬਣਨੀ ਏ!”

ਗੜਗੱਜ ਜੀ ਦੀ ਖਾਨਿਓਂ ਗਈ। ਸਮਝ ਤਾਂ ਝੱਟ ਗਏ ਕਿ ਉਹ ਗਲਤ ਬਾਟੀ ਵਿੱਚੋ ਖਾ ਬੈਠੇ ਸਨ, ਪਰ ਬੋਲਣ ਤਾਂ ਕੀ ਬੋਲਣ? ਕਿਵੇਂ ਆਖਣ ਕਿ ਉਨ੍ਹਾਂ ਦੀ ਗੋਭੀ ਤਾਂ ਬੜੀ ਸੁਆਦ ਸੀ? ਹੁਣ ਤੱਕ ਕਹਿੰਦੇ ਆਏ ਸਨ ਕਿ ਉਹ ਭਰਮਾਂ ਤੋਂ ਮੁਕਤ ਹਨ, ਪਰ ਮੀਟ-ਮੱਛੀ ਉਂਜ ਹੀ ਉਨ੍ਹਾਂ ਨੂੰ ਸੁਆਦ ਨਹੀਂ ਲੱਗਦੇ। ਹੁਣ ਕਿਵੇਂ ਆਖਦੇ ਕਿ ਖਾਧੇ-ਚੱਖੇ ਬਗੈਰ ਹੀ ਮਾਸਾਹਾਰੀ ਭੋਜਨ ਨੂੰ ਭੰਡਦੇ ਰਹੇ ਹਨ।

# ਉਸ ਦੀ ਲਾਜਵੰਤੀ ਦੀ ਖੁਸ਼ਬੋਈ. . .

ਬੇਦੀ ਦੀ ਭਾਵੀ ਮੌਤ ਦਾ ਗ਼ਮ ਅੰਦਰੋ ਅੰਦਰ ਚਿਰਾਂ ਤੋਂ ਹੰਢਾ ਰਿਹਾ ਸਾਂ- ਛੇ ਸਾਲ ਪਹਿਲਾਂ ਦੀ ਉਸ ਚੰਦਰੀ ਸਵੇਰ ਤੋਂ ਜਦੋਂ ਬੇਹੋਸ਼ ਬੇਦੀ ਨੂੰ ਡਾਨ ਬਾਸਕੋ ਸਕੂਲ ਦੀ ਗਰਾਊਂਡ ਸਾਹਮਣਲੇ ਉਸ ਦੇ ਘਰੌਂਦੇ ਵਿੱਚੋਂ ਚੁੱਕ ਕੇ ਨਰਸਿੰਗ ਹੋਮ ਪੁਚਾਇਆ ਸੀ ਅਤੇ ਭੱਟੀ ਤੇ ਮੈਂ ਸਾਹ ਰੋਕੀ ਬਾਹਰ ਖਲੋਤੇ ਰਹੇ ਸਾਂ, ਉਸ ਦੇ ਰਹਿੰਦੇ ਸਾਹਾਂ ਨੂੰ ਗਿਣਦੇ।

ਪਰ ਉਦੋਂ ਬੇਦੀ ਮੌਤ ਨੂੰ ਛਲਾਵਾ ਦੇ ਗਿਆ, ਮੱਥੇ ਦੀ ਨਾੜੀ ਦਾ ਲਹੂ ਸਿਮ-ਜੰਮ ਜਾਣ ਦੀ ਥਾਂ ਨੱਕ ਥਾਣੀ ਵਹਿ ਗਿਆ, ਸੁਰਤ ਤਾਂ ਤਿੰਨਾਂ ਘੰਟਿਆਂ ਪਿੱਛੋਂ ਪਰਤ ਆਈ, ਪਰ ਜ਼ਬਾਨ ਪੂਰੇ ਤਿੰਨ ਦਿਨ ਨਾ ਮੁੜੀ।

ਪਰ ਹੁਣ ਜਦੋਂ ਪੂਰਾ ਇੱਕ ਸਾਤਾ ਪਹਿਲਾਂ ਮੌਤ ਨੇ ਉਸ ਨੂੰ ਸੱਚ-ਮੁੱਚ ਦਬੋਚ ਲਿਆ, ਸੁੰਨ-ਮਸੁੰਨ ਹੋ ਕੇ ਰਹਿ ਗਿਆ, ਸੱਲ ਈ ਏਨਾ ਡੂੰਘਾ ਏ ਕਿ ਹੂਕ ਬਾਹਰ ਨਿਕਲਣ ਦੀ ਥਾਂ ਕਾਲਜੇ ਅੰਦਰ ਧਸੀ ਜਾਂਦੀ ਏ, ਮੋਏ ਮਿੱਤਰਾਂ ਦਾ ਜਿਹੜਾ ਗਮ ਸ਼ਿਵ ਨੂੰ ਵਾਜਾਂ ਮਾਰਦਾ ਹੁੰਦਾ ਸੀ, ਉਸ ਦਾ ਗਿਆਨ ਪੂਰੀ ਤੀਖਣਤਾ ਨਾਲ ਹੁਣ ਹੋ ਰਿਹਾ ਹੈ।

ਸੋਚਦਾ ਹਾਂ : ਉਸ ਨਾਲ ਨਿਜੀ ਮੋਹ ਦਾ ਇਹ ਦਾਅਵਾ ਕਿੰਨਾ ਕੂੜਾ ਹੈ ! ਮੇਰੇ ਜਿਹੇ ਤਾਂ ਢੇਰ ਹੋਰ ਹੋਣਗੇ ਜਿਹੜੇ ਇਸੇ ਵਹਿਮ ਦੇ ਫਾਥੇ ਹੋਣਗੇ ਕਿ ਉਹ ਮੇਰਾ ਸੀ, ਕਿੰਨਾ ਮੇਰਾ! ਨਿਜਤਵ ਦੀ ਇਹ ਭਾਵੁਕਤਾ ਉਸ ਨਾਲ ਇਨਸਾਫ਼ ਨਹੀਂ ਕਰਦੀ ਉਸ ਨੂੰ ਛੁਟਿਆਉਂਦੀ ਹੈ।

ਤਦ ਫਿਰ ਕੀ ਗੱਲ ਕਰਾਂ ? ਉਸ ਦੇ ਉਸ "ਗਰਮ ਕੋਟ" ਦੀ, ਜਿਹੜਾ ਬਲਰਾਜ ਸਾਹਨੀ ਸੰਗ ਉਸ ਨੇ ਫ਼ਿਲਮੀ ਜਗਤ ਨੂੰ ਪੁਆਉਣ ਦੀ ਕੋਸ਼ਿਸ਼ ਕੀਤੀ, ਪਰ ਮੇਚਾ ਠੀਕ ਨਾ ਆਇਆ ?

ਉਸ ਦੀ "ਦਸਤਕ" ਦੀ ਜਿਸ ਨੇ ਜਦੋਂ ਕਈਆਂ ਦੀਆਂ ਅੰਤਰੀਵ ਭਾਵਨਾਵਾਂ ਦੇ ਕਿਵਾੜ ਖੋਲ੍ਹ ਦਿੱਤੇ ਤੇ ਉਹ "ਹਿੱਟ" ਬਣ ਗਈ ਤਾਂ ਉਸ ਨੇ ਪ੍ਰਾਪਤੀ ਦੇ ਮਾਣ ਨਾਲ ਮਗਰੂਰ ਹੋਣ ਦੀ ਥਾਂ ਨਿੰਮੀ ਜਿਹੀ ਮੁਸਕਾਣ ਸੁਟਦੇ ਆਖਿਆ : "ਮੈਂ ਤਾਂ ਜਾਤਾ ਸੀ ਕਿਸੇ ਗਲਤ ਦਰਵਾਜ਼ੇ ਉਤੇ ਦਸਤਕ ਦੇ ਬੈਠਾ ਹਾਂ।"

ਉਸ ਦੇ "ਫਾਗੁਨ" ਦੀ ਜਿਸ ਦੀਆਂ ਰੀਲਾਂ ਵਿੱਚ ਉਸ ਨੇ ਆਪਣੇ ਅਮੋੜ ਜਜ਼ਬਿਆਂ ਦੇ ਸਾਰੇ ਰੰਗ ਭਰ ਦਿੱਤੇ, ਪਰ ਉਸ ਨੂੰ ਫਲ ਨਾ ਲੱਗਾ ?

ਜਾਂ ਫਿਰ ਉਸ ਦੀ "ਆਂਖਨ ਦੇਖੀ" ਦੀ ਜਿਸ ਨੂੰ ਸਿਰੇ ਚਾੜ੍ਹਨ ਲਈ ਉਸ ਨੇ ਦਿਲ ਦਾ ਸਾਰਾ ਲਹੂ ਪਾ ਦਿੱਤਾ, ਪਰ ਜਿਸ ਨੂੰ ਕੋਈ ਅੱਖ ਵੀ ਨਾ ਦੇਖ ਸਕੀ, ਕਿਉਂਕਿ ਡਿਸਟ੍ਰੀਬਿਊਸ਼ਨ ਦਾ ਧੰਦਾ ਨਫ਼ੇ ਦੀ ਹਵਸ ਨੇ ਏਨੀ ਗਲ-ਘੋਟੂ ਜਕੜ ਵਿੱਚ ਲੈ ਰੱਖਿਆ ਹੈ ਕਿ ਉਸ ਦਾ ਇਹ ਆਖ਼ਰੀ ਜਤਨ ਸਕਰੀਨ ਤੱਕ ਹੀ ਨਾ ਪਹੁੰਚ ਸਕਿਆ ?

ਹਯਾਤੀ ਦੇ ਕੋਈ ਤਿੰਨ ਦਹਾਕੇ ਫਿਲਮ ਨਗਰੀ ਵਿੱਚ ਬਿਤਾਉਣ ਦੇ ਬਾਵਜੂਦ ਉਹ

ਫ਼ਿਲਮਸਾਜ਼ ਵਜੋਂ ਨਾਮਣਾ ਨਾ ਖੱਟ ਸਕਿਆ ਤੇ ਪ੍ਰਸਿੱਧੀ ਸਾਰੀ ਡਾਇਲਾਗਾਂ ਦੁਆਲੇ ਘੁੰਮਦੀ ਰਹੀ। ਗੱਲ ਇਹ ਨਹੀਂ ਕਿ ਉਹਨੂੰ "ਕਾਮਯਾਬ" ਫਿਲਮਾਂ ਬਨਾਉਣੀਆਂ ਨਹੀਂ ਸਨ ਆਉਂਦੀਆਂ, ਉਨ੍ਹਾਂ ਦਾ ਨੁਸਖਾ ਤਾਂ ਇਸ ਦਾ ਭਰ ਜੁਆਨੀ ਵਿੱਚ ਚਾਣਚੱਕ ਵਿੱਛੜ ਜਾਣ ਵਾਲਾ ਪੁੱਤਰ ਨਰਿੰਦਰ ਉਸ ਦੇ ਕੋਲ ਤਿਆਰ ਲਈ ਖੜਾ ਰਹਿੰਦਾ, ਪਰ ਬੇਦੀ ਦੇ ਆਪਣੇ ਅੰਦਰਲੇ ਦਾ ਸੱਚ ਉਸਨੂੰ ਅਜਿਹੀ "ਕਾਮਯਾਬੀ" ਦਾ ਪੱਲਾ ਫੜਨ ਦਾ ਰਾਹ ਰੋਕੀ ਖੜਾ ਰਿਹਾ।

***

ਉਰਦੂ ਕਹਾਣੀ ਦੇ ਪਿੜ ਵਿੱਚ ਤਾਂ ਬੇਦੀ ਦੀ ਧਾਂਕ ਦੇਸ ਦੀ ਵੱਡ ਤੋਂ ਪਹਿਲਾਂ ਹੀ ਜੰਮ ਚੁੱਕੀ ਸੀ, ਅੱਗੇ-ਵਧੂ ਲੇਖਕ ਲਹਿਰ ਦੇ ਸੰਗ ਹੀ ਉਸ ਨੇ ਸਾਹਿਤਕ ਖੇਤਰ ਵਿੱਚ ਪੈਰ ਧਰਿਆ ਤੇ ਓਸੇ ਦੇ ਸੰਗ ਉਹ ਵੱਡਾ ਹੋਇਆ, ਪਰ ਉਸ ਦੀਆਂ ਪਹਿਲੀਆਂ ਕਹਾਣੀਆਂ ਨਾਲ ਹੀ ਉਸ ਦੇ ਭਾਵਾਂ ਦੀ ਡੂੰਘਾਣ, ਉਸਦੀ ਵਾਰਤਕ ਦੀ ਚੁਸਤੀ ਤੇ ਉਰਦੂ ਜ਼ੁਬਾਨ ਉੱਤੇ ਉਸ ਦੀ ਪਕੜ ਦੀਆਂ ਧੁੰਮਾਂ ਪੈ ਗਈਆਂ।

ਉਹਨੀਂ ਦਿਨੀਂ ਉਰਦੂ ਦਾ ਪੰਜਾਬ ਵਿੱਚ ਬੋਲ ਬਾਲਾ ਸੀ ਤੇ ਪ੍ਰੋਗਰੈਸਿਵ ਰਾਈਟਰਜ਼ ਐਸੋਸੀਏਸ਼ਨ ਦੇ ਸਿਰਮੌਰ ਵੀ ਉਰਦੂ ਵਾਲੇ ਹੀ ਸਨ: ਬੇਦੀ ਦੇ ਸੱਜੇ-ਖੱਬੇ ਮੰਟੋ ਤੇ ਕ੍ਰਿਸ਼ਨ ਚੰਦਰ ਵਰਗੇ ਦਿਉ-ਕੱਦ ਅਦੀਬ ਖਲੋਤੇ ਸਨ, ਪਰ ਬੇਦੀ ਦੀ ਲਿਖਤ ਦਾ ਆਪਣਾ ਹੀ ਅੰਦਾਜ਼ ਸੀ ਤੇ ਆਪਣਾ ਹੀ ਸੰਕੋਚ, ਇੱਕ ਇੱਕ ਵਾਕ ਸੋਚ ਦੀਆਂ ਕਈ ਕਈ ਤੈਹਿਆਂ ਦਾ ਸੂਚਕ ਹੁੰਦਾ।

ਬੇਦੀ ਦੀ ਲਿਖਤ ਵਿਚਲੀ ਜ਼ਬਾਨ ਵੀ ਉਸ ਦੇ ਮੁਸਲਮਾਨ ਹੋਣ ਦਾ ਭੁਲੇਖਾ ਦੇਂਦੀ (ਕਈ ਆਖਦੇ ਏਨੀ ਚੰਗੀ ਉਰਦੂ ਕੋਈ ਗੈਰ-ਮੁਸਲਿਮ ਲਿਖ ਹੀ ਨਹੀਂ ਸਕਦਾ) ਤੇ ਉਸ ਦੀ ਉਠਣੀ-ਬਹਿਣੀ ਉਤੇ ਵੀ ਮੁਸਲਿਮ ਕਲਚਰ ਦੀ ਡੂੰਘੀ ਮੋਹਰ-ਛਾਪ ਲੱਭਦੀ, ਇਹ ਚਰਿੱਤਰ ਉਸ ਦਾ ਵੰਡ ਤੋਂ ਪਹਿਲਾਂ ਵੀ ਉੱਘਾ ਸੀ ਤੇ ਵੰਡ ਪਿੱਛੋਂ ਬੰਬਈ ਦੇ ਪੂਰੇ ਦੌਰ ਵਿੱਚ ਵੀ ਕਾਇਮ ਰਿਹਾ। ਉਸ ਦਾ ਸਭ ਤੋਂ ਵੱਡਾ ਯਾਰ ਮਜਰੂਹ ਸੁਲਤਾਨਪੁਰੀ ਸੀ ਜਿਸ ਨੂੰ ਦਿਨ ਵਿੱਚ ਉਹ ਇੱਕ ਵਾਰ ਜਿੰਨਾ ਚਿਰ ਨਾ ਮਿਲ ਲੈਂਦਾ, ਉਸ ਦੀ ਰੂਹ ਭਟਕਦੀ ਰਹਿੰਦੀ। ਇਹ ਗੱਲ ਕਿਸੇ ਨੂੰ ਭਾਵੇਂ ਮਾੜੀ ਲੱਗੇ, ਪਰ ਮੈਨੂੰ ਤਾਂ ਸਾਡੇ ਸੰਮਿਲਤ ਕਲਚਰ ਦੀ ਜਿਉਂਦੀ ਮਿਸਾਲ ਭਾਸਦੀ ਸੀ ਤੇ ਮੇਰਾ ਮਨ ਇਸ ਕਾਰਨ ਹੁਲਾਸ ਨਾਲ ਸਗਵੇਂ ਦਾ ਸਗਵਾਂ ਭਰ ਜਾਂਦਾ।

***

ਬੇਦੀ ਦੀਆਂ ਸਾਹਿਤਕ ਕਿਰਤਾਂ ਬਾਰੇ ਬਹੁਤ ਕੁਝ ਆਖਿਆ ਗਿਆ ਹੈ, ਤੇ ਬਹੁਤ ਕੁਝ ਆਖਿਆ ਜਾਏਗਾ। ਜਿਹੜੀਆਂ ਅਦਬੀ ਉਚਾਣਾਂ ਉਸ ਨੇ ਛੂਹੀਆਂ ਹਨ, ਨਾ ਕਿਸੇ ਪਛਾਣ ਦੀਆਂ ਮੁਹਤਾਜ ਹਨ ਨਾ ਸਿਫ਼ਤ ਦੀਆਂ, ਪਰ ਉਸ ਦੀ ਸਾਹਿਤਕ ਕ੍ਰਿਿਆ ਦੇ ਅਮਲ ਦੀ ਗੱਲ ਜ਼ਰੂਰ ਕਰਨੀ ਬਣਦੀ ਏ।

ਬੇਦੀ ਆਪਣੀ ਸਿਰਜਣਾ ਨੂੰ ਕਾਗਜ਼ ਉੱਤੇ ਚਿਤਰਣ ਤੋਂ ਪਹਿਲਾਂ ਕਿੰਨਾ ਕਿੰਨਾ ਚਿਰ ਆਪਣੇ ਸੀਨੇ ਵਿੱਚ ਪਾਲਦਾ, ਆਪਣੇ ਪਾਤਰ ਦੇ ਦੁੱਖ-ਸੁੱਖ ਨੂੰ ਆਪਣੀ ਹਯਾਤੀ ਸੰਗ

ਹੰਢਾਉਂਦਾ, ਤੇ ਘੜਨ-ਭੰਨਣ, ਮੁੜ ਘੜਨ ਦਾ ਇਹ ਅਮਲ ਕਿੰਨਾ ਲੰਮਾ ਸਮਾਂ ਜਾਰੀ ਰਹਿੰਦਾ। ਇਸ ਦੀਆਂ ਦੋ ਉੱਘੀਆਂ ਮਿਸਾਲਾਂ "ਲਾਜਵੰਤੀ" ਤੇ "ਇੱਕ ਚਾਦਰ ਅੱਧੋਰਾਣੀ" ਹਨ। ਅਮ੍ਰਿਤਾ ਨੇ ਤਾਂ ਆਪਣੇ ਅੰਦਰ ਦੀ ਅਦੁੱਤੀ ਹੂਕ "ਅੱਜ ਆਖਾਂ ਵਾਰਸਸ਼ਾਹ ਨੂੰ" ਵੰਡ ਦੇ ਦੁਖਾਂਤ ਦੀਆਂ ਘੜੀਆਂ ਵਿੱਚ ਹੀ ਆਪਣੀ ਕਾਨੀ ਉੱਤੇ ਲੈ ਆਂਦੀ, ਪਰ ਰਜਿੰਦਰ ਸਿੰਘ ਬੇਦੀ ਆਪਣੀ ਲਾਜਵੰਤੀ ਨਾਲ ਕੋਈ ਸੱਤ ਸਾਲ ਘੁਲਦਾ ਰਿਹਾ, ਤੇ ਉਸ ਦੀ "ਚਾਦਰ" ਵਾਲੀ "ਰਾਣੋ" ਨੂੰ ਤਾਂ – ਜਿਹੜੀ ਇੱਕ ਪੰਜਾਬਣ ਮੁਟਿਆਰ ਦੇ ਦੁੱਖਾਂ ਨਾਲ ਧੁੱਖਦੇ ਹੱਢਾਂ ਨੂੰ ਵੀ ਤੇ ਉਮੰਗਾਂ ਨਾਲ ਤਪਦੇ ਜੁੱਸੇ ਨੂੰ ਵੀ ਸਾਕਾਰ ਕਰਦੀ ਹੈ – ਉਹ ਆਪਣੇ ਜਿਗਰ ਦੇ ਲਹੂ ਵਿੱਚ ਸਾਰੀ ਉਮਰ ਸਿੰਜਦਾ-ਸੁਆਰਦਾ ਰਿਹਾ।

ਸਾਹਿਤ ਰਚਨਾ ਉਸ ਲਈ ਕੋਈ ਸੌਖਾ ਕਾਰਜ ਨਹੀਂ ਸੀ, ਇੱਕ ਅਤੀ ਔਖੀ ਘਾਲਣਾ ਸੀ, ਕਿਉਂਕਿ ਇਹ ਕੋਈ ਉਤਲੀ-ਪੋਤਲੀ ਕਿਰਿਆ ਨਹੀਂ ਸੀ; ਸਧਾਰਨ ਮਨੁੱਖਾਂ ਦੇ ਦੁੱਖਾਂ-ਭੁੱਖਾਂ ਭਰੇ ਜੀਵਨ – ਜਿਸ ਵਿੱਚ ਉਨ੍ਹਾਂ ਨੂੰ ਕਾਣੀ ਵੰਡ ਵਾਲੇ ਸ਼੍ਰੇਣੀ ਸਮਾਜ ਦੀ ਨਾਇਨਸਾਫ਼ੀ, ਕਠੋਰਤਾ ਤੇ ਨਿਰਲੱਜਤਾ ਦਾ ਸ਼ਿਕਾਰ ਹੋਣਾ ਪੈਂਦਾ ਹੈ – ਦਾ ਉਸ ਦੇ ਅਤੀ ਸੂਖਮ ਹਿਰਦੇ ਅੰਦਰ ਚਿਰਾਂ ਤੋਂ ਕਲਵਲ ਕਰਦਾ ਚਿਤਰਣ ਸੀ।

ਜੋ ਕੁਝ ਉਸ ਨੇ ਲਿਖਿਆ, ਨਾ ਸਿਰਫ਼ ਉਹ ਬੇਦੀ ਲਈ ਇੱਕ ਵੱਡਾ ਸੰਤਾਪ ਹੰਢਾਉਣ ਦਾ ਕਾਰਨ ਬਣਿਆ ਰਿਹਾ, (ਕਿਉਂਕਿ ਸਮੇਂ ਦੇ ਸੱਚ ਤੋਂ ਪਰ੍ਹੇ ਹੋ ਕੇ ਉਹ ਕਦੇ ਕੁਝ ਲਿਖ ਹੀ ਨਹੀਂ ਸੀ ਸਕਦਾ), ਸਗੋਂ ਜੋ ਕੁਝ ਅਣਲਿਖਿਆ ਉਸ ਦੇ ਅੰਦਰ ਪਿਆ ਹੁੰਦਾ, ਉਹ ਉਸ ਨੂੰ ਭੱਠ ਵਾਂਗ ਤਪਾਉਂਦਾ ਰਹਿੰਦਾ।

ਇਹ ਗੱਲ 1956 ਦੀ ਹੈ ਜਦੋਂ ਪਾਲਘਾਟ ਤੋਂ ਮੁੜਦਿਆਂ ਕਾਮਰੇਡ ਮਲਹੋਤਰਾ ਤੇ ਮੈਂ "ਨਇਆ ਜ਼ਮਾਨਾ" ਉਰਦੂ ਨੂੰ "ਨਵਾਂ ਜ਼ਮਾਨਾ" ਪੰਜਾਬੀ ਵਿੱਚ ਵਟਾਉਣ ਦੇ ਮੌਕੇ ਫੰਡ ਉਗਰਾਹੁਣ ਬੰਬਈ ਗਏ। ਸਾਡੀ ਉਗਰਾਹੀ ਖਾਤਰ ਬੇਦੀ ਨੇ ਆਪਣੇ ਸਾਹਿਤਕ ਪੱਤਰ "ਚੇਤਨਾ" ਦੀ ਉਗਰਾਹੀ ਵਿੱਚੇ ਛੱਡ ਦਿੱਤੀ। ਸਾਨੂੰ ਨਾਲ ਲੈ ਕੇ ਜਿਵੇਂ ਉਸ ਨੇ ਫ਼ਿਲਮੀ ਦੁਨੀਆਂ ਦੇ ਇੱਕ ਇੱਕ ਉੱਘੇ ਵਿਅਕਤੀ – ਬਿਮਲ ਰਾਏ, ਦਲੀਪ ਕੁਮਾਰ, ਰਿਸ਼ੀਕੇਸ਼ ਮੁਕਰਜੀ, ਓਮ ਪ੍ਰਕਾਸ਼, ਪ੍ਰਾਣ ਤੇ ਹੋਰਨਾਂ – ਤਕ ਪਹੁੰਚ ਕੀਤੀ, ਜਿੰਨੇ ਮਾਣ ਨਾਲ ਸਾਨੂੰ ਮਿਲਾਇਆ ਤੇ ਆਪਣਾ ਸੁਭਾਵਕ ਸੰਕੋਚ ਛੱਡ ਕੇ ਜਿੰਨੇ ਤਰੱਦਦ ਨਾਲ ਉਨ੍ਹਾਂ ਨੂੰ ਫੰਡ ਦੇਣ ਲਈ ਮਨਾਇਆ – ਉਸ ਦੀ ਇੱਕ ਵੱਖਰੀ ਕਹਾਣੀ ਹੈ। ਮੈਨੂੰ ਤਾਂ ਅੱਜ ਵੀ ਪੰਜਾਬੀ "ਨਵਾਂ ਜ਼ਮਾਨਾ" ਦੀਆਂ ਨੀਹਾਂ ਦੀ ਚਿਣਾਈ ਵਿੱਚ ਉਸ ਦੇ ਉਸ ਉੱਦਮ ਦੀਆਂ ਸੁੱਚੀਆਂ ਇੱਟਾਂ ਲੱਭਦੀਆਂ ਹਨ, ਪਰ ਉਸ ਨੂੰ ਲਾਹੌਰ ਦੇ ਸਾਲਾਂ ਪਿੱਛੋਂ ਏਨਾ ਨੇੜਿਓਂ ਹੋ ਕੇ ਜਾਣਨ ਤੇ ਮਾਣਨ ਦਾ ਜੋ ਮੌਕਾ ਉਦੋਂ ਤੇ ਉਸ ਤੋਂ ਉਪਰੰਤ ਮੁੜ ਮੁੜ ਮਿਲਿਆ, ਗੱਲ ਉਸ ਦੀ ਕਰ ਰਿਹਾ ਹਾਂ।

ਕਿੰਨਾ ਕੋਮਲ-ਭਾਵੀ ਸੀ ਉਹ ਮਨੁੱਖ! ਕਿਵੇਂ ਗਮ ਨੂੰ ਉਹ ਅੰਦਰੋ ਅੰਦਰ ਪੀਂਦਾ ਤੇ ਖ਼ੁਸ਼ੀ ਉਸ ਦੇ ਦੀਦਿਆਂ ਨੂੰ ਅੱਥਰੂਆਂ ਦੀ ਛਹਿਬਰ ਲਾ ਦੇਂਦੀ। ਕਿੰਨਾ ਸੰਗਾਊ ਸੀ ਉਹ, ਤੇ ਆਪਣੇ ਵੱਡੇ ਵਿਅਕਤੀਤੱਵ ਦੇ ਬਾਵਜੂਦ ਕਿਵੇਂ ਸਦਾ ਪਿਛਲੀ ਪਾਲ ਵਿੱਚ ਖਲੋਣ ਵਾਲਾ! ਦੂਜਿਆਂ ਦੇ ਸਦਾ ਕੰਮ ਆਉਣ ਵਾਲਾ ਤੇ ਆਪਣੇ ਕੰਮਾਂ ਨੂੰ ਹਮੇਸ਼ਾ ਪਿੱਛੇ ਪਾਉਣ ਵਾਲਾ। ਕੰਮ ਵਲੈਤੋਂ ਆਏ ਫ਼ਿਲਮ ਕੈਮਰਾ ਯੂਨਿਟ ਨੂੰ ਕਸਟਮਜ਼ ਤੋਂ ਛੁਡਾਉਣ ਦਾ ਹੋਵੇ ਜਾਂ ਦਿੱਲੀ

ਨਾਲ ਲੱਗਦੀ ਆਪਣੀ ਜ਼ਮੀਨ ਦੀ ਨਿਸ਼ਾਨ-ਦੇਹੀ ਦਾ। ਉਸ ਦੇ ਨਿੱਕੇ ਸੁਬਕ ਮਖੌਲਾਂ – ਜਿਹੜੇ ਅਕਸਰ ਉਹ ਆਪਣੀ ਕੀਮਤ ਉੱਤੇ ਹੀ ਘੜਦਾ-ਸੁਣਾਉਂਦਾ – ਦੀਆਂ ਕਹਾਣੀਆਂ ਵੀ ਅਨੇਕਾਂ ਹਨ ਤੇ ਉਸ ਵੱਲੋਂ ਮਿੱਤਰਾਂ ਦੇ ਫ਼ਿਕਰ ਵਿੱਚ ਘੁਲਣ ਦੀਆਂ ਵੀ, ਜਦੋਂ ਕ੍ਰਿਸ਼ਨ ਚੰਦਰ ਆਪਣੀ ਆਖਰੀ ਬੀਮਾਰੀ ਵਿੱਚ ਗ੍ਰਸਿਆ ਪਿਆ ਸੀ, ਬੇਦੀ ਦੀ ਹਾਲਤ ਵੇਖਣ ਵਾਲੀ ਸੀ; ਹਰ ਆਏ ਮਿੱਤਰ ਨੂੰ ਪਹਿਲਾਂ ਕ੍ਰਿਸ਼ਨ ਦਾ ਹਾਲ ਪੁੱਛਣ ਲਈ ਉਸ ਕੋਲ ਲੈ ਕੇ ਜਾਂਦਾ।

ਬੇਦੀ ਕੋਈ ਪਾਪ-ਮੁਕਤ ਮਨੁੱਖ ਨਹੀਂ ਸੀ, ਪਾਪ ਨਗਰੀ ਵਿੱਚ ਰਹਿੰਦਾ ਉਹ ਪਾਪਾਂ ਸੰਗ ਵਿਚਰਦਾ ਉਨ੍ਹਾਂ ਨੂੰ ਹੰਢਾਉਂਦਾ, ਪਰ ਨਾ ਤਾਂ ਉਨ੍ਹਾਂ ਉੱਤੇ ਪੁੰਨ ਦੇ ਮਖੌਟੇ ਚੜ੍ਹਾਉਂਦਾ, ਨਾ ਉਨ੍ਹਾਂ ਨੂੰ ਹੱਕੀ ਠਹਿਰਾਉਂਦਾ, ਉਨ੍ਹਾਂ ਲਈ ਤ੍ਰਿਸਕਾਰ ਵੀ ਨਾ ਜਾਂਦਾ ਤੇ ਉਨ੍ਹਾਂ ਨਾਲੋਂ ਤੋੜ-ਵਿਛੋੜਾ ਵੀ ਨਾ ਹੁੰਦਾ, ਇਹੋ ਉਸ ਦਾ ਵੱਡਾ ਦਵੰਦ ਸੀ ਜਿਸ ਦੀ ਜਲਣ ਵਿੱਚ ਉਹ ਰਿੱਝਦਾ ਰਹਿੰਦਾ।

ਪਰ ਜਿਹੜੀ ਕਹਾਣੀ ਨਾਲ ਗੱਲ ਮੁਕਾਉਣੀ ਚਾਹੁੰਦਾ ਹਾਂ, ਉਹ ਉਸ ਦੇ ਅਣਲਿਖੇ ਨਾਵਲੈੱਟ ਦੀ ਹੈ। ਮੱਧ ਪ੍ਰਦੇਸ਼ ਦੇ ਕਬਾਇਲੀ ਇਲਾਕਿਆਂ ਵਿੱਚ ਉਹ ਦੋ ਵਾਰ ਗਿਆ, ਇੱਕ ਆਦਿਵਾਸੀ ਕਬੀਲੇ ਦੇ ਰਸਮਾਂ-ਰਵਾਜਾਂ, ਵਹਿਮਾਂ-ਭਰਮਾਂ, ਰਹਿਣੀ-ਸਹਿਣੀ ਨੂੰ ਉਸ ਨੇੜਿਓਂ ਹੋ ਕੇ ਤੱਕਿਆ, ਉਹਨਾਂ ਦੇ ਜੀਵਨ ਨਿਰਬਾਹ ਦੇ ਔਖੇ ਕਰਮ ਨੂੰ ਵੀ ਨੀਝ ਨਾਲ ਵਾਚਿਆ, ਉਨ੍ਹਾਂ ਦੇ ਹਾਵਾਂ-ਭਾਵਾਂ ਨੂੰ ਸਮਝਣ ਦਾ ਤਾਣ ਲਾਇਆ ਤੇ ਇਸ ਸਭ ਕੁਝ ਬਾਰੇ ਉਸ ਨੇ ਨੋਟ ਵੀ ਬਣਾਏ – ਜਿਨ੍ਹਾਂ ਵਿੱਚ ਉਹਨਾਂ ਦੀ ਵਿਕੋਲਿਤਰੀ ਬੋਲੀ ਦੇ ਸ਼ਬਦ-ਮੁਹਾਵਰੇ ਵੀ ਸਨ ਤੇ ਉਨ੍ਹਾਂ ਵਿੱਚੋਂ ਕੁਝ ਕੁਝ ਭਾਵੀ ਪਾਤਰਾਂ ਦੇ ਕਲਮੀ ਚਿਤਰ ਵੀ।

ਇਹ ਨਾਵਲੈੱਟ ਜਿਹੜੀ ਉਸ ਦੇ ਅੰਦਰੇ ਵਿੱਚ ਕੋਈ ਦੋ ਸਾਲ ਤੋਂ ਕੁਰਬਲ ਕੁਰਬਲ ਕਰ ਰਹੀ ਸੀ, ਲਿਖ ਨਹੀਂ ਸੀ ਹੋ ਰਹੀ, ਕਿਉਂਕਿ ਉਸ ਮਹਾਂਨਗਰੀ, ਜਿੱਥੇ ਉਹ ਰਹਿ ਰਿਹਾ ਸੀ, ਦੇ ਨਿਤਾ-ਪ੍ਰਤੀ ਦੇ ਕਾਰਜ ਉਸ ਨੂੰ ਵਿਹਲ ਨਹੀਂ ਸਨ ਦੇਂਦੇ। ਉਹ ਪਲ ਅੱਜ ਤਕ ਚੇਤੇ 'ਚ ਵੱਸੇ ਹੋਏ ਹਨ, ਜਿਨ੍ਹਾਂ ਵਿੱਚ ਉਸ ਨੇ ਇਸ ਨਾਵਲੈੱਟ ਦਾ ਕੱਚ-ਘਰੜ ਖਰੜਾ ਬੰਬਈ ਦੇ ਸਾਗਰ ਦੇ ਇਕ ਬੇਰੌਣਕੇ ਕੰਢੇ ਬਹਿ ਕੇ ਸੁਣਾਇਆ ਅਤੇ ਆਖਿਆ, "ਇਹ ਮਕਾਲਮੇ ਲਿਖਣੇ, ਇਹ ਮਹੂਰਤਾਂ ਉੱਤੇ ਜਾਣਾ, ਇਹ ਇੰਟਰਵਿਊ ਦੇਣੇ – ਅੰਧੇਰ ਨਗਰੀ ਦੇ ਇਹ ਖੋਟੇ ਧੰਦੇ ਕਿਸੇ ਰਚਨਾਤਮਕ ਕਾਰਨ ਜੋਗੀ ਵਿਹਲ ਨਹੀਂ ਦੇਂਦੇ। ਜੀਅ ਕਰਦਾ ਹੈ, ਸਭ ਛੱਡ ਛਡਾਅ ਕੇ ਦੌੜ ਜਾਵਾਂ – ਉਸੇ ਕਬੀਲੇ ਕੋਲ ਜਿਹੜਾ ਇਸ ਅਜੋਕੀ ਸੱਭਿਅਤਾ ਦੇ ਸਾਰੇ ਵਲ-ਛਲ ਤੋਂ ਮੁਕਤ ਤੇ ਕੁਦਰਤ ਨਾਲ ਇੱਕ-ਮਿੱਕ ਜੀਵਨ ਜਿਊ ਰਿਹਾ ਏ"

ਬੇਦੀ ਤੁਰ ਗਿਆ ਏ, ਪਰ ਉਸ ਦੀ ਲਾਜਵੰਤੀ ਦੀ ਖੁਸ਼ਬੋਈ ਚਿਰਾਂ ਤੱਕ ਪੱਸਰੀ ਰਹੇਗੀ. . .।

# ਗੀਤਾਂ ਦਾ ਵਣਜਾਰਾ

ਗੱਲ ਤਾਂ ਕਰਨੀ ਹੈ ਅਲਬੇਲੇ ਸਤਿਆਰਥੀ ਦੀ, ਪਰ ਚੇਤੇ ਦੀ ਡੰਡੀ ਉਤੇ ਪਿਛਲ ਪੈਰੀਂ ਤੁਰਦਿਆਂ ਜਾ ਪਹੁੰਚਾ ਹਾਂ ਬਚਪਨ ਵਿੱਚ ਪੜ੍ਹੀ ਇੱਕ ਕਿਤਾਬ ਤੱਕ।

ਜਿਲਦ ਉਸ ਦੀ ਮਹੀਨ ਬੁਣਤੀ ਵਾਲੀ ਲਾਲ ਮਲਮਲ ਨਾਲ ਸ਼ਿੰਗਾਰੀ ਹੋਈ ਸੀ। ਲਿਸ਼-ਲਿਸ਼ ਕਰਦੇ ਵਧੀਆ ਕਾਗ਼ਜ਼ ਉਤੇ ਨਵੇਂ-ਨਵੇਂ ਢਲ ਕੇ ਆਏ ਛਾਪੇ ਦੇ ਅੱਖਰ ਬਦੋਬਦੀ ਮੋਹ ਜਗਾਉਂਦੇ ਸਨ। ਨਾ ਏਨੀ ਸੋਹਣੀ, ਨਾ ਏਨੀ ਲੁਭਾਉਣੀ ਜਿਲਦ ਵਾਲੀ ਤੇ ਨਾ ਏਨੀ ਵੱਡੀ ਕਿਤਾਬ ਪਹਿਲਾਂ ਨਜ਼ਰੀਂ ਪਈ ਸੀ। ਨਾਂਅ ਸੀ ਇਸ ਦਾ 'ਦੇਸਾਂ ਦੇਸਾਂਤਰਾਂ ਦੇ ਖੋਜੀ'। ਬਿਰਤਾਂਤ ਸੀ ਇਸ ਵਿੱਚ ਉਨ੍ਹਾਂ ਇਸਾਈ ਮਿਸ਼ਨਰੀਆਂ ਦਾ ਜਿਨ੍ਹਾਂ 'ਹਨੇਰੇ ਮਹਾਂਦੀਪ' ਦੇ ਅਣਗਾਹੇ ਜੰਗਲਾਂ ਬੇਲਿਆਂ ਨੂੰ ਛਾਣ ਕੇ ਆਪਣੇ ਈਸਾ ਪ੍ਰਭੂ ਦਾ ਸੰਦੇਸ਼ ਅਸਲੋਂ ਮੂੜ੍ਹ ਮੰਨੇ ਜਾਂਦੇ ਅਫ਼ਰੀਕੀ ਕਬੀਲਿਆਂ ਤੱਕ ਪਹੁੰਚਾਉਣ ਦੇ ਲੇਖੇ ਜਿੰਦੜੀਆਂ ਲਾ ਰੱਖੀਆਂ ਸਨ।

ਅੱਜ ਤੱਕ ਇੱਕ ਕਥਾ ਦੇ ਬੋਲ ਕੰਨਾਂ ਵਿੱਚ ਗੂੰਜਦੇ ਹਨ। ਝੁਰੜੀਆਂ-ਮੱਲੇ ਡੂੰਘੇ ਸਾਉਲੇ ਚਿਹਰੇ ਵਾਲੀ ਮਾਂ ਗਾ ਰਹੀ ਹੈ :

"ਥੱਕਾ ਟੁੱਟਾ ਇੱਕ ਮੁਸਾਫ਼ਰ,
ਭੁੱਖਾ ਤੇ ਤ੍ਰਿਹਾਇਆ।
ਲੰਮੀ ਵਾਟ ਮਾਰ ਕੇ ਕਿਥੋਂ,
ਚੱਲ ਸਾਡੇ ਵਿਹੜੇ ਆਇਆ।. . .
"ਮਾਂ ਨਹੀਂ ਸੂ ਕੋਲ,
ਜੋ ਉੱਠ ਗਲੇ ਨਾਲ ਲਾਏ।
ਤ੍ਰੀਮਤ ਨਹੀਂ ਸੂ ਕੋਲ,
ਜੋ ਚੂਰੀ ਕੁੱਟ ਖਵਾਏ।
ਨਾ ਹੀ ਬਾਲੜੀ ਧੀ,
ਜੋ ਚੰਬੜ ਲੱਤਾਂ ਨੂੰ ਜਾਏ।"

ਕੋਈ ਅਜਿਹੀ ਵੇਦਨਾ ਸੀ, ਕੋਈ ਡੂੰਘੀ ਪੀੜਾ ਜਿਹੜੀ ਸਮੁੱਚੇ ਵਾਤਾਵਰਣ ਨੂੰ ਅਜਬ ਵਿਸਮਾਦ ਨਾਲ ਭਰ ਦੇਂਦੀ ਸੀ। ਅੱਜ ਤੱਕ ਨਹੀਂ ਭੁੱਲੀ ਉਹ ਹੂਕ ਜਿਹੜੀ ਮੇਰੇ ਤੇਰਾਂ ਕੁ ਸਾਲ ਦੇ ਬਾਲ ਮਨ ਵਿੱਚੋਂ ਇਹ ਕਥਾ ਪੜ੍ਹਦਿਆਂ ਉੱਠੀ ਸੀ।

***

ਕੋਈ ਦਸ ਸਾਲ ਹੋਰ ਲੰਘ ਜਾਣ ਪਿੱਛੋਂ ਇੱਕ ਦਿਨ ਅਚਨਚੇਤ ਇਵੇਂ ਭਾਸਿਆ ਕਿ ਉਸੇ ਕਥਾ ਦਾ ਨਾਇਕ ਮੇਰੇ ਸਾਹਵੇਂ ਖੜ੍ਹਾ ਹੈ। ਲਾਹੌਰ ਸ਼ਹਿਰ ਦੀ ਮੈਕਲੋਡ ਰੋਡ ਦੀ ਕਾਦੀਆਨੀਆਂ ਦੀਆਂ ਕਬਰਾਂ ਵਾਲੀ ਲੇਡੀ ਫ਼ਜ਼ਲ ਹੁਸੈਨ ਬਿਲਡਿੰਗ ਵਿੱਚ ਬੈਠਾ ਮੈਂ

ਪਾਰਟੀ ਦੇ ਸਪਤਾਹਿਕ ਪਰਚੇ "ਜੰਗਿ-ਆਜ਼ਾਦੀ" ਦਾ ਸੰਪਾਦਕੀ ਕਿਸੇ ਬਣਤ ਵਿੱਚ ਲਿਆ ਰਿਹਾ ਸਾਂ ਕਿ ਚੌੜੇ ਮਸਤਕ, ਮੋਟੇ ਨੈਣਾਂ, ਭਖਦੀਆਂ ਗਲ੍ਹਾਂ, ਲੰਮੀ ਫੈਲਰਵੀਂ ਦਾੜ੍ਹੀ, ਖੱਦਰ ਦੇ ਖੁਲ੍ਹੇ-ਡੁਲ੍ਹੇ ਕੁੜਤੇ, ਤੇ ਚੋਖੇ ਖੁਲ੍ਹੇ ਪਹੁੰਚਿਆਂ ਵਾਲਾ ਪਜਾਮਾ ਪਾਈ ਇੱਕ ਵਿਅਕਤੀ ਨੰਗੇ ਸਿਰ ਕਮਰੇ ਵਿੱਚ ਦਾਖ਼ਲ ਹੋਇਆ। ਆਪਣੇ ਵਾਹੇ ਹੋਏ ਵਾਲ ਉਸ ਨੇ ਪਿਛਾਂਹ ਵੱਲ ਸੁੱਟ ਰੱਖੇ ਸਨ। ਮਰਦਾਂ ਨਾਲੋਂ ਤ੍ਰੀਮਤਾਂ ਨਾਲ ਵਧੇਰੇ ਮਿਲਦੀ ਆਵਾਜ਼ ਵਿੱਚ ਦਸਤਪੰਜੇ ਲਈ ਹੱਥ ਵਧਾਉਂਦੇ ਹੋਏ ਆਖਿਆ, "ਦੇਵਿੰਦਰ ਸਤਿਆਰਥੀ ਹਾਂ ਜੀ ਮੈਂ।"

ਮੇਰੇ ਸਰੀਰ ਵਿੱਚੋਂ ਕੋਈ ਝਰਨਾਟ ਜਿਹੀ ਲੰਘ ਗਈ। ਕੀਰਤੀ ਇਸ ਮਨੁੱਖ ਦੀ ਢੇਰ ਚਿਰ ਪਹਿਲਾਂ ਮੇਰੇ ਤੱਕ ਪਹੁੰਚ ਚੁੱਕੀ ਸੀ। ਪਤਲੇ ਸਰੀਰ ਵਾਲਾ ਮਹਾਂ-ਰਿਸ਼ੀ ਟੈਗੋਰ ਦਾ ਇਹ ਸ਼ਿਸ਼ ਕੱਦ ਬੁੱਤ ਵੱਲੋਂ ਭਾਵੇਂ ਵਾਹਵਾ ਭਰਿਆ ਹੋਇਆ ਲੱਗਦਾ ਸੀ, ਸ਼ਕਲ ਸੂਰਤ ਉਸ ਦੀ ਮੈਨੂੰ ਗੁਰੂਦੇਵ ਦੇ ਸੱਚੇ ਵਿੱਚ ਹੀ ਢਲੀ ਹੋਈ ਭਾਸੀ।

ਦੇਵਿੰਦਰ ਸਤਿਆਰਥੀ ਗੀਤਾਂ ਦਾ ਵਣਜਾਰਾ ਸੀ। ਫ਼ਰਕ ਸੀ ਤਾਂ ਇਹ ਕਿ ਆਮ ਵਣਜਾਰੇ ਵਸਤਾਂ ਵੇਚਣ ਵਾਲੇ ਹੁੰਦੇ ਹਨ ਜਦੋਂ ਕਿ ਇਹ ਉਨ੍ਹਾਂ ਨੂੰ ਲੱਭਦਾ ਤੇ ਜੋੜਦਾ ਸੀ। ਵਸਤਾਂ ਵੀ ਖਾਣ-ਪੀਣ ਜਾਂ ਪਹਿਨਣ ਵਾਲੀਆਂ ਨਹੀਂ, ਰੂਹ ਨੂੰ ਹੁਲਾਰਾ ਦੇਣ ਵਾਲੀਆਂ।ਜੰਗਲ-ਬੇਲੇ, ਝੌਂਪੜੀ-ਢਾਰੇ, ਸ਼ਹਿਰ-ਗਿਰਾਂ ਫਿਰ ਫਿਰ ਹਰ ਕਬੀਲੇ, ਹਰ ਪਰਾਂਤ ਤੇ ਹਰ ਬੋਲੀ ਦੇ ਲੋਕ-ਗੀਤ ਇਕੱਠੇ ਕਰਨੇ ਇਸ ਦਾ ਇਸ਼ਕ ਸੀ। ਲਗਨ ਅਜਿਹੀ ਲੱਗੀ ਹੋਈ ਕਿ ਆਪਣੇ ਲੰਮੇ ਪੈਰਾਂ ਨਾਲ ਵੱਡੀਆਂ ਪੁਲਾਂਘਾਂ ਭਰਦਿਆਂ ਇਸ ਨੇ ਸਾਡੇ ਏਨੇ ਫੈਲਵੇਂ ਦੇਸ ਦਾ ਹਰ ਕੋਨਾ ਗਾਹ ਮਾਰਿਆ ਸੀ।

ਹੱਥ-ਘੁਟਣੀ ਓਨੀ ਹੀ ਨਿੱਘੀ ਸੀ ਜਿੰਨੀ ਸੂਰਤ ਮਨ-ਮੋਹਣੀ। ਹੁਲਾਸ ਤੇ ਨਿੱਘ ਉਸ ਦੀ ਹਰ ਹਰਕਤ, ਹਰ ਬੋਲ ਵਿੱਚੋ ਡੁਲ੍ਹ-ਡੁਲ੍ਹ ਪੈਂਦਾ ਸੀ। ਸਫ਼ਰ ਦੇ ਸਾਧਨ ਵੀ ਉਨ੍ਹੀਂ ਦਿਨੀਂ ਹੁਣ ਨਾਲੋਂ ਕਿਤੇ ਵਿਰਲੇ ਟਾਂਵੇ ਸਨ, ਰਾਹ ਵੀ ਕਿਤੇ ਬਿਖੜੇ, ਰਫ਼ਤਾਰ ਵੀ ਕਿਤੇ ਧੀਮੀ। ਪਤਾ ਨਹੀਂ ਕਿੰਨੇ ਸਾਲ-ਮਹੀਨੇ ਇਸ ਨੇ ਆਪਣੀ ਇਸ ਲਿੱਲ੍ਹ ਦੀ ਪੂਰਤੀ ਪਿੱਛੇ ਗਾਲੇ, ਕਿੰਨੀਆਂ ਲੱਤਾਂ ਇਸ ਭਟਕਣ ਵਿੱਚ ਥਕਾਈਆਂ, ਕਿੰਨੀਆਂ ਰਾਤਾਂ ਅਸਲੋਂ ਓਪਰੇ ਲੋਕਾਂ ਦੇ ਦਰਾਂ 'ਤੇ ਬਿਤਾਈਆਂ।

ਲੋਕ-ਗਾਥਾਵਾਂ, ਲੋਕ-ਪ੍ਰੰਪਰਾਵਾਂ ਤੇ ਲੋਕ-ਗੀਤਾਂ ਦਾ ਅਮੁੱਕ ਖ਼ਜ਼ਾਨਾ ਵੱਡੇ ਜੱਫਰ ਜਾਲਕੇ ਇਸ ਨੇ ਏਨਾ ਵੱਡਾ ਜੋੜਿਆ ਕਿ ਇਹ ਵਿਅਕਤੀ ਨਾ ਰਹਿ ਕੇ ਇੱਕ ਸੰਸਥਾ ਬਣ ਗਿਆ।

ਅਣਜਾਣੇ, ਅਣਗੌਲੇ ਅਸਲੋਂ ਸਧਾਰਨ ਲੋਕਾਂ ਨਾਲ ਲੰਮੀਆਂ ਘੜੀਆਂ ਬਤੀਤ ਕਰਨ ਤੋਂ ਤੁਰ ਕੇ ਦੇਵਿੰਦਰ ਸਤਿਆਰਥੀ ਕਿੰਨੇ ਸਾਰੇ ਨਾਮਵਰ ਅਦੀਬਾਂ ਦਾ ਮੇਲੀ ਜਾਂ ਸੰਗੀ ਹੀ ਨਹੀਂ, ਚਹੇਤਾ ਬਣ ਗਿਆ। ਇਸੇ ਦੇ ਫਲਸਰੂਪ ਇਹ ਪੌੜੀਓ ਪੌੜੀ ਅਣਮੋਲ ਸਾਹਿਤਕ ਸਮੱਗਰੀ ਦੇ ਸੰਗ੍ਰਹਿ-ਕਰਤਾ ਤੋਂ ਵੱਧ ਕੇ ਆਪ ਇੱਕ ਮੰਨੇ ਹੋਏ ਸਾਹਿਤਕਾਰ ਦੀ ਪਦਵੀ 'ਤੇ ਜਾ ਪਹੁੰਚਾ।

ਲੋਕ-ਗੀਤਾਂ ਦੇ ਇਸ ਨਿਆਰੇ ਵਣਜਾਰੇ ਦੀ ਸਾਹਿਤਕ ਅੱਖ ਕਿੰਨੀ ਪਾਰਖੂ ਸੀ, ਉਸ ਦਾ ਤੀਖਣ ਇਹਸਾਸ ਓਦੋਂ ਹੋਇਆ ਜਦੋਂ ਉਸ ਨੇ 'ਮਰਿਆ ਨਹੀਂ ਤੂੰ ਮਿਰਗੂ ਯਾਰਾਂ' ਵਾਲੀ

ਮੇਰੀ ਇੱਕੋ ਇੱਕ ਚਰਚਿਤ ਕਵਿਤਾ ਪੜ੍ਹ ਕੇ ਆਪਣਾ ਪ੍ਰਤੀਕਰਮ 'ਆਰਸੀ' ਦੇ ਪੰਨਿਆਂ ਵਿੱਚ ਉਲੀਕਿਆ। ਮਾਸਕੋ ਦੇ ਸੈਂਟਰਲ ਕਲਿਨਿਕ ਦੀ ਸੱਤਵੀਂ ਛੱਤ ਉਤੇ ਬੈਠ ਕੇ ਆਪਣੇ ਵੱਲੋਂ ਮੈਂ ਕੋਈ ਕਵਿਤਾ ਨਹੀਂ ਸੀ ਲਿਖੀ। ਲੰਮੇ ਲੋਕ-ਸੰਘਰਸ਼ਾਂ ਵਿੱਚੋਂ ਲੰਘੇ ਕਾਂਗੜੇ ਜ਼ਿਲ੍ਹੇ ਦੇ ਕਾਇਆ ਵੱਲੋਂ ਮਾੜੂਏ ਜਿਹੇ ਮਹਾਂ-ਯੋਧੇ ਕਰਮ ਚੰਦ ਸੂਦ ਦੇ ਵਿਛੋੜੇ ਉਤੇ ਮੇਰਾ ਸਭ ਕੁਝ ਕਲਵਲ ਹੋ ਉਠਿਆ ਸੀ ਤੇ ਮੈਂ ਤਾਂ ਆਪਣੇ ਅੰਦਰੇ ਹੀ ਵੇਦਨਾ ਨੂੰ ਕਾਗਜ਼ ਉੱਤੇ ਝਰੀਟਣ ਲਈ ਮਜਬੂਰ ਹੋ ਉਠਿਆ ਸਾਂ। ਇਹ ਕੋਈ ਕਾਵਿਕ ਮੁੱਲ ਵਾਲੀ ਸ਼ੈਅ ਬਣ ਜਾਵੇਗੀ, ਇਸ ਤੋਂ ਅਸਲੋਂ ਅਚੇਤ ਸਾਂ। ਪਰ ਸਤਿਆਰਥੀ ਨੇ ਜਦੋਂ ਇੱਕ ਵਾਰ ਨਹੀਂ ਸਗੋਂ ਦੋ ਵਾਰ ਇਸ ਦੀ ਸਲਾਹੁਤਾ ਛਪਵਾ ਦਿੱਤੀ, ਤਦੋਂ ਹੀ ਇਹਸਾਸ ਹੋਇਆ ਕਿ ਮੇਰੀ ਇਸ ਲਿਖਤ ਵਿੱਚ ਕੁਝ ਗੱਲ ਵੀ ਹੈ।

ਯਾਦਾਂ ਸਤਿਆਰਥੀ ਨਾਲ ਸੰਬੰਧਤ ਢੇਰ ਹਨ, ਵੰਡ ਤੋਂ ਪਹਿਲਾਂ ਸ਼ਹਿਰ ਲਾਹੌਰ ਦੀਆਂ ਗਲੀਆਂ ਕੱਛਦੇ ਦੀਆਂ ਵੀ, ਅਜ਼ਾਦੀ ਪਿੱਛੋਂ ਰਾਜਧਾਨੀ ਦਿੱਲੀ ਵਿੱਚ ਆਪਣੇ ਸਰਕਾਰੀ ਦਫ਼ਤਰ ਤੋਂ ਕਾਫ਼ੀ ਹਾਊਸ, ਤੇ ਕਾਫ਼ੀ ਹਾਊਸ ਤੋਂ ਸਾਹਿਤਕ ਦੋਸਤਾਂ ਦੇ ਘਰਾਂ ਤੱਕ ਘੁੰਮਦਿਆਂ ਦੀਆਂ ਵੀ। ਖੁਸ਼ੀਆਂ ਖੇੜਿਆਂ ਦੇ ਦਿਨਾਂ ਦੀਆਂ ਵੀ ਅਤੇ ਉਸ ਦੀ ਪਿਆਰੀ ਧੀ, ਕਵਿਤਾ ਦੇ ਛਪਣ-ਛੋਤ ਹੋ ਜਾਣ ਤੋਂ ਉਤਪੰਨ ਹੋਈਆਂ ਘੋਰ ਉਦਾਸੀਆਂ ਦੀਆਂ ਵੀ। ਸਮਾਂ ਬਦਲ ਗਿਆ, ਵਾਲ ਪਹਿਲਾਂ ਖਿੱਚੜ ਹੋ ਗਏ ਤੇ ਉਪਰੰਤ ਚਾਂਦੀ ਤਾਰਾਂ, ਪਰ ਨਾ ਮਸਤਕ ਦੀ ਲਿਸ਼ਕ ਘਟੀ, ਨਾ ਨੈਣਾਂ ਦੀ ਮਟਕਣ, ਨਾ ਬੁਲ੍ਹੀਆਂ ਦੀ ਮੁਸਕਾਣ। ਮੇਲ ਕਈ ਵਾਰ ਵੱਡੇ ਵਕਫ਼ਿਆਂ ਪਿੱਛੋਂ ਹੁੰਦਾ, ਪਰ ਸਨੇਹ ਵਿੱਚ ਰਤਾ ਫ਼ਰਕ ਨਾ ਪੈਂਦਾ।

ਸਤਿਆਰਥੀ ਅਲਬੇਲਾ ਮਨੁੱਖ ਸੀ, ਫੱਕਰ ਅਤੇ ਆਪਣੀ ਧੁਨ ਵਿਚ ਮਸਤ। ਉਸਨੂੰ ਉਸਦੇ ਸਾਹਿਤਕ ਰੁਤਬੇ ਅਤੇ ਸਿਰਜਣਾ ਦੇ ਮੇਚ ਦੀ ਬਣਦੀ ਥਾਂ ਸ਼ਾਇਦ ਏਸੇ ਅਲਬੇਲੇਪਣ ਕਾਰਨ ਉਸਦੇ ਜਿਊਂਦਿਆਂ ਨਸੀਬ ਨਾ ਹੋਈ ਹੋਵੇ ਪਰ ਉਸਦੇ ਤੁਰ ਜਾਣ ਮਗਰੋਂ ਸਤਿਆਰਥੀ ਦੀ ਸਾਡੇ ਲੋਕਾਂ, ਸਾਡੇ ਸਾਹਿਤ ਤੇ ਸਾਡੇ ਸਮਾਜ ਨੂੰ ਨਿਵੇਕਲੀ ਨਿਆਰੀ ਦੇਣ ਦਾ ਮੁੱਲ ਮੁੜ ਪਛਾਣਿਆਂ ਜਾ ਰਿਹਾ ਹੈ, ਉਸ ਦੇ ਯੋਗਦਾਨ ਤੇ ਉਸ ਨਾਲ ਅੰਤਰੀਵ ਸਾਂਝ ਦਾ ਇਹ ਉਧੜ-ਗੁਧੜਾ ਜਿਹਾ ਜ਼ਿਕਰ ਕਰ ਕੇ ਮੈਂ ਕੋਈ ਅਨੋਖੀ ਖੁਸ਼ੀ ਮਹਿਸੂਸ ਕਰ ਰਿਹਾ ਹਾਂ।

# ਗੁਰਬਖ਼ਸ਼ ਸਿੰਘ ਪ੍ਰੀਤਲੜੀ ਨਾਲ ਮੁਢਲੀਆਂ ਮਿਲਣੀਆਂ

ਸ੍ਰ. ਗੁਰਬਖ਼ਸ਼ ਸਿੰਘ ਪ੍ਰੀਤਲੜੀ ਦੇ ਸਮਾਰਤਖ ਦਰਸ਼ਨ ਪਹਿਲੀ ਵਾਰ 1938 ਵਿੱਚ ਲਾਹੌਰ ਵਾਈ ਐੱਮ ਸੀ ਏ ਹਾਲ ਵਿੱਚ ਹੋਏ। ਵਾਈ ਐੱਮ ਸੀ ਏ ਵਾਲਿਆਂ ਇੱਕ ਵਿਚਾਰ ਗੋਸ਼ਟੀ ਬੁਲਾਈ ਜਿਸ ਦਾ ਵਿਸ਼ਾ ਸੀ, "ਸੁਧਾਰ ਕਿ ਇਨਕਲਾਬ' ਜਿਹੜੇ ਬੁਲਾਰੇ ਸੱਦੇ ਗਏ ਉਨ੍ਹਾਂ ਵਿੱਚ ਯੂਨੀਅਨਿਸਟ ਪਾਰਟੀ ਵੱਲੋਂ ਰਾਜਾ ਗਜ਼ਨਫ਼ ਅਲੀ, ਕਾਂਗਰਸ ਵੱਲੋਂ ਸ੍ਰੀ ਕ੍ਰਿਸ਼ਨ ਗੋਪਾਲ ਦੱਤ ਲਾਹੌਰ ਸਟੂਡੈਂਟਸ ਯੂਨੀਅਨ ਵੱਲੋਂ ਇਨ੍ਹਾਂ ਸਤਰਾਂ ਦਾ ਲੇਖਕ ਅਤੇ ਇੱਕ ਉੱਘੇ ਸੁਧਾਰਕ ਵਜੋਂ ਸ੍ਰ. ਗੁਰਬਖ਼ਸ਼ ਸਿੰਘ ਪ੍ਰੀਤਲੜੀ। ਹਰ ਇੱਕ ਨੇ ਆਪੋ ਆਪਣੀ ਸੋਚ ਦਾ ਪੱਖ ਪੂਰਿਆ। ਸੁਭਾਅ ਤੇ ਖਿਆਲਾਂ ਦਾ ਵੀ ਬਹੁਤਾ ਗਰਮ ਹੋਣ ਕਾਰਨ ਮੈਂ ਉਹਨੀਂ ਦਿਨੀਂ ਬੜਾ ਤੱਤਾ ਵਗਦਾ ਸਾਂ। ਸ੍ਰ. ਗੁਰਬਖ਼ਸ਼ ਸਿੰਘ ਬਾਰੇ ਮੇਰੀ ਰਾਏ ਇਹ ਸੀ ਕਿ ਇਹ ਅਮਰੀਕੀ ਤਰਜ਼ੇ ਜ਼ਿੰਦਗੀ ਦਾ ਉਪਾਸ਼ਕ ਹੈ ਤੇ ਸਰਮਾਏਦਾਰ ਕਦਰਾਂ ਦਾ ਪ੍ਰਚਾਰਕ। ਉਹ ਆਪਣੀ ਗੱਲ ਲਿਖ ਕੇ ਲਿਆਏ ਸਨ। ਜਿਸ ਸੋਹਜ ਤੇ ਸੂਝ ਨਾਲ ਉਨ੍ਹਾਂ ਆਪਣੀਆਂ ਦਲੀਲਾਂ ਪੈਰੋ ਪੈਰ ਅੱਗੇ ਵਧਾਈਆਂ ਅਤੇ ਜਿਸ ਸਹਿਜ-ਭਾਵੀ ਵਿਅਕਤੀਤਵ ਦਾ ਉਨ੍ਹਾਂ ਪ੍ਰਭਾਵ ਛੱਡਿਆ, ਉਸ ਨਾਲ ਮੈਂ ਰਤਾ ਕੁ ਠੰਡਾ ਹੋ ਗਿਆ। ਸ਼ਾਇਦ ਇਸੇ ਕਾਰਣ ਹੀ ਉਠਾਨ ਮੇਰੀ ਤਕਰੀਰ ਦੀ ਇਹ ਸੀ ਕਿ ਭਾਵੇਂ ਮੈਂ ਸਿਰੋਂ ਸਿਰ ਇਨਕਲਾਬੀ ਹਾਂ ਅਤੇ ਸਭ ਰਕਮਾਂ ਦੇ ਸੁਧਾਰ ਵਾਦੀਆਂ ਨੂੰ ਵੇਲੇ ਦੇ ਲੋਕ ਵਿਰੋਧੀ ਰਾਜ ਸਮਾਜ ਦੇ ਸਮਰਥਕ ਸਮਝਦਾ ਹਾਂ, ਪਰ ਸਮਾਜੀ ਖੇਤਰ ਵਿੱਚ ਸ੍ਰ. ਗੁਰਬਖ਼ਸ਼ ਸਿੰਘ ਨੇ ਆਪਣੀਆਂ ਲਿਖਤਾਂ ਰਾਹੀਂ ਹਰ ਸਥਾਪਤ ਕੀਮਤ ਨੂੰ ਜਿਵੇਂ ਵੰਗਾਰਿਆ ਹੈ ਜੇ ਉਸ ਸਭ ਮੈਂ ਨਾ ਪੜ੍ਹਦਾ ਤਾਂ ਰਾਜਸੀ ਖੇਤਰ ਦੀਆਂ ਸਥਾਪਤੀਆਂ ਵਿਰੁੱਧ ਇਨਕਲਾਬੀ ਵਿਚਾਰਧਾਰਾ ਅਪਣਾਉਣ ਤਕ ਮੈਥੋਂ ਪਹੁੰਚ ਨਹੀਂ ਸੀ ਹੋਣਾ। ਤਦ ਵੀ ਸ੍ਰ. ਗੁਰਬਖ਼ਸ਼ ਸਿੰਘ ਦੀਆਂ ਲਿਖਤਾਂ ਵਿਰੁੱਧ ਮੈਂ ਇਹ ਤੀਰ ਛੱਡਿਆ ਕਿ ਵਕਾਲਤ ਤਾਂ ਉਹ ਅਮਰੀਕੀ ਜੀਵਨ-ਢੰਗ ਦੀ ਕਰਦੇ ਹਨ, ਪਰ ਪਿੱਠ ਬਰਤਾਨਵੀ ਰਾਜ ਦੀ ਪੂਰਦੇ ਹਨ। ਕਿਉਂਕਿ ਅੰਗਰੇਜ਼ ਤੇ ਅਮਰੀਕਨ ਘਰੋਂ ਭਰਾ ਹਨ।

ਜਦੋਂ ਇਹ ਗੋਸ਼ਟੀ ਸਮਾਪਤ ਹੋਈ ਤ੍ਰਿਕਾਲਾਂ ਡੂੰਘੀਆਂ ਹੋ ਚੁੱਕੀਆਂ ਸਨ। ਸ੍ਰ. ਗੁਰਬਖ਼ਸ਼ ਸਿੰਘ ਵਾਪਸ ਜਾਣ ਲਈ ਉਤਾਵਲੇ ਸਨ ਤਦ ਵੀ ਜਦੋਂ ਮੈਂ ਉਨ੍ਹਾਂ ਕੋਲੋਂ ਲੰਘਿਆ ਮੈਨੂੰ ਖਲਿਹਾਰ ਕੇ ਆਖਿਆ, "ਨੌਜਵਾਨ, ਮੈਂ ਸਧਾਰਨ ਅਮਰੀਕੀ ਲੋਕਾਂ ਦੇ ਖਲੂਸਮਈ ਸਲੂਕ ਤੋਂ ਤੇ ਉਨ੍ਹਾਂ ਦੇ ਬਰਾਬਰੀ ਵਾਲੇ ਸਲੂਕ ਤੋਂ ਬਹੁਤ ਪ੍ਰਭਾਵਿਤ ਹਾਂ। ਪਰ ਅੰਗਰੇਜ਼ਾਂ ਬਾਰੇ ਮੇਰੀ ਰਾਇ ਤੇਰੀ ਤੋਂ ਵੱਖਰੀ ਨਹੀਂ"। ਮੈਂ ਰਤਾ ਕੁ ਠਠੰਬਰ ਗਿਆ ਇਹ ਮਨੁੱਖ ਉਹੋ ਜਿਹਾ ਨਹੀਂ ਸੀ ਜਿਹੋ ਜਿਹਾ ਮੈਂ ਸਮਝ ਰੱਖਿਆ ਸੀ ਪਰ ਤਦ ਵੀ ਉਸ ਦੇ ਸੁਧਾਰਕ ਕਿਰਦਾਰ ਨੂੰ ਮੈਂ ਇਨਕਲਾਬ ਲਈ ਬਾਧਕ ਹੀ ਸਮਝਦਾ ਸਾਂ।

ਦੂਜੀ ਵਾਰ ਦਰਸ਼ਨ ਹੋਣ ਦੀ ਕਹਾਣੀ ਹੋਰ ਤਰ੍ਹਾਂ ਦੀ ਹੈ। ਸਰਦਾਰ ਜੀ ਦਾ ਪੁੱਤਰ ਨਵਤੇਜ ਸਿੰਘ ਉਹਨੀਂ ਦਿਨੀਂ ਮੇਰੇ ਹੀ ਕਾਲਜ, 'ਫਾਰਮਨ ਕ੍ਰਿਸਚਿਅਨ ਕਾਲਜ', ਲਾਹੌਰ ਵਿੱਚ ਆਣ ਦਾਖਲ ਹੋਇਆ, ਜਿਹਨੀਂ ਦਿਨੀਂ ਮੈਂ ਪੜ੍ਹਾਈ ਵਿੱਚ ਛੱਡ ਗੁਪਤਵਾਸ ਹੋ ਚੁੱਕਾ ਸਾਂ।

1942 ਦੇ ਅੱਧ ਵਿੱਚ ਜਦੋਂ ਪਾਰਟੀ ਉਤੋਂ ਪਾਬੰਦੀ ਚੁੱਕੀ ਗਈ ਅਤੇ ਅਖ਼ਬਾਰ "ਜੰਗਿ ਅਜ਼ਾਦੀ" ਚਲਾਉਣ ਲਈ ਆਪਣਾ ਡੇਰਾ ਮੈਂ ਪਾਰਟੀ ਦੇ ਹੈੱਡ ਕੁਆਟਰ "ਲੇਡੀ ਫਜ਼ਲ ਹੁਸੈਨ ਬਿਲਡਿੰਗ" ਵਿੱਚ ਆਣ ਲਾਇਆ, ਲਾਹੌਰ ਜ਼ਿਲ੍ਹਾ ਕਮੇਟੀ ਵਾਲਿਆਂ ਕਾਲਜ ਵਿਦਿਆਰਥੀਆਂ ਦੇ ਇੱਕ ਸਟੱਡੀ ਸਰਕਲ ਵਿੱਚ ਕੌਮਾਂਤਰੀ ਹਾਲਾਤ ਉੱਤੇ ਲੈਕਚਰ ਦੇਣ ਲਈ ਮੈਨੂੰ ਸੱਦਾ ਦਿੱਤਾ।

ਜਿਹੜੇ ਲੋਕ ਇਕੱਠੇ ਹੋਏ ਉਨ੍ਹਾਂ ਵਿੱਚ ਦੇਵ ਰਾਜ ਚਾਨਣਾ ਵੀ ਸੀ (ਜਿਹੜਾ ਬਾਅਦ ਵਿੱਚ ਸੰਸਕ੍ਰਿਤ ਦੇ ਮਹਾਨ ਸਕਾਲਰ ਵਜੋਂ ਉਭਰਿਆ, ਪਰ ਬਦਕਿਸਮਤੀ ਨਾਲ ਵਿਚਕਾਰਲੀ ਉਮਰੇ ਹੀ ਦਿਲ ਦੇ ਦੌਰੇ ਨਾਲ ਚੱਲ ਵਸਿਆ), ਸ਼ੌਕਤ ਅਲੀ ਵੀ, ਜਿਹੜਾ ਪਾਕਿਸਤਾਨ ਬਣਨ ਪਿੱਛੋਂ ਉਧਰ ਦੀ ਕਮਿਊਨਿਸਟ ਲਹਿਰ ਵਿੱਚ ਹੁਣ ਤੱਕ ਸਰਗਰਮ ਰਿਹਾ ਹੈ, ਦੰਦਾਂ ਦਾ ਪ੍ਰਸਿੱਧ ਸਰਜਨ ਡਾ. ਇੰਦਰਜੀਤ ਸਿੰਘ ਵੀ, ਤੇ ਉਨ੍ਹਾਂ ਦਾ ਜਿਗਰੀ ਯਾਰ ਨਵਤੇਜ ਵੀ। ਗਵਾਲ ਮੰਡੀ ਵਾਲੇ ਇਸ ਸਟੱਡੀ ਸਰਕਲ ਪਿੱਛੋਂ ਨਵਤੇਜ ਦੇ ਇਨ੍ਹਾਂ ਸਾਰੇ ਯਾਰਾਂ ਨਾਲ ਮੇਰਾ ਤਕੜਾ ਉਠਣ ਬਹਿਣ ਹੋ ਗਿਆ। ਇਹਨਾਂ ਨੇ ਰਲ ਕੇ ਲਕਸ਼ਮੀ ਇੰਸ਼ੋਰੈਂਸ ਕੰਪਨੀ ਦੀ ਬਿਲਡਿੰਗ ਕੋਲ, ਜਿਹੜੀ ਕਿ ਸਾਡੇ ਹੈੱਡ ਕੁਆਟਰ ਤੋਂ ਕੋਈ 200 ਗਜ਼ ਕੁ ਦੂਰ ਸੀ, ਇੱਕ ਕਮਰਾ ਕਿਰਾਏ ਉੱਤੇ ਲੈ ਰੱਖਿਆ ਸੀ। ਕਮਰਾ ਕਿਉਂਕਿ ਨਿੱਕਾ ਜਿਹਾ ਸੀ, ਉਸ ਦੀ ਵਡਿੱਤਣ ਜਤਲਾਉਣ ਲਈ ਇਹਨਾਂ ਲੋਕਾਂ ਉਸ ਦਾ ਨਾਂ 'ਫਲੈਟੀਜ਼' ਰੱਖ ਲਿਆ। 'ਫਲੈਟੀਜ਼' ਉਹਨੀਂ ਦਿਨੀਂ ਲਾਹੌਰ ਦਾ ਸਭ ਤੋਂ ਪ੍ਰਸਿੱਧ ਹੋਟਲ ਹੁੰਦਾ ਸੀ।

ਇਸੇ ਫਲੈਟੀਜ਼ ਵਿੱਚ ਨਵਤੇਜ ਮੈਨੂੰ ਦੋ ਚਾਰ ਵਾਰ ਲੈ ਗਿਆ ਅਜਿਹੀ ਇੱਕ ਫੇਰੀ ਸਮੇਂ ਹੀ ਉਸ ਨੇ ਆਖਿਆ ਕਿ ਕੀ ਮੈਂ ਉਸ ਦੇ ਪਿਤਾ ਸ੍ਰ. ਗੁਰਬਖ਼ਸ਼ ਸਿੰਘ ਨੂੰ ਮਿਲਣਾ ਚਾਹਾਂਗਾ। ਮੇਰਾ ਜਵਾਬ ਸੀ, "ਗੁਰਬਖ਼ਸ਼ ਸਿੰਘ ਦਾ ਤਕੜਾ ਗੁਰੂ ਡੰਮ ਹੈ ਭਲਾ ਉਸ ਨੂੰ ਮਿਲਣ ਦਾ ਕੀ ਫਾਇਦਾ। ਵੱਡੇ ਬੋਹੜ ਥੱਲੇ ਭਲਾ ਕਿਸੇ ਬਰੂਟੇ ਨੇ ਉੱਗ ਸਕਣਾ ਹੈ। ਸਾਡੇ ਵਿਚਾਰਾਂ ਦਾ ਉਸ ਉੱਤੇ ਕੋਈ ਅਸਰ ਨਹੀਂ ਹੋਣਾ!"

ਨਵਤੇਜ ਦੇ ਜੁਆਬ ਨੇ ਮੈਨੂੰ ਨਿਰੁੱਤਰ ਕਰ ਦਿੱਤਾ ਉਸ ਆਖਿਆ, "ਜੇ ਮੈਂ ਦਾਰ ਜੀ ਦੇ ਘਰ ਜੰਮ ਕੇ ਕਮਿਊਨਿਸਟ ਪਾਰਟੀ ਤੱਕ ਪਹੁੰਚ ਸਕਦਾ ਹਾਂ ਤਾਂ ਤੁਸੀਂ ਉਨ੍ਹਾਂ ਨਾਲ ਵਿਚਾਰ ਵਟਾਂਦਰੇ ਤੋਂ ਮੂੰਹ ਕਿਉਂ ਮੋੜਦੇ ਹੋ!

ਮੈਂ ਇਹ ਇਕਰਾਰ ਦਿੱਤੇ ਬਿਨਾਂ ਨਾ ਰਹਿ ਸਕਿਆ ਕਿ ਉਸ ਦੇ ਪਿਤਾ ਜੀ ਜਦੋਂ ਅਗਲੀ ਵਾਰ ਲਾਹੌਰ ਆਉਣਗੇ ਮੈਂ ਉਨ੍ਹਾਂ ਨੂੰ ਜ਼ਰੂਰ ਮਿਲਾਂਗਾ।

ਸ੍ਰ. ਗੁਰਬਖ਼ਸ਼ ਸਿੰਘ ਸੰਗਾਊ ਸੁਭਾਅ ਵਾਲੇ ਵਿਅਕਤੀ ਸਨ। ਸਾਲਾਂ ਬੱਧੀ ਉਨ੍ਹਾਂ 'ਪ੍ਰੀਤਲੜੀ' ਵਿੱਚ ਆਪਣੀ ਤਸਵੀਰ ਤੱਕ ਨਾ ਛਾਪੀ ਭਾਵੇਂ ਕਿ ਪਾਠਕ ਮੁੜ-ਮੁੜ ਮੰਗ ਕਰਦੇ ਰਹੇ ਉਨ੍ਹਾਂ ਦਾ ਕਹਿਣਾ ਸੀ ਕਿ ਮੇਰੇ ਵਰਗੇ ਸਾਧਾਰਣ ਜਿਹੇ ਬੰਦੇ ਦੀ ਸ਼ਕਲ ਵੇਖ ਕੇ

ਪਾਠਕਾਂ ਦਾ ਉਹ ਉਤਸ਼ਾਹ ਮਾਰਿਆ ਜਾਵੇਗਾ ਜਿਹੜਾ ਉਨ੍ਹਾਂ ਲੇਖਨੀ ਦੇ ਪਰਭਾਵ ਕਾਰਣ ਬੱਝਾ ਸੀ। ਤਸਵੀਰ ਅੰਤ ਜਦੋਂ ਛਪੀ ਵੀ ਤਾਂ ਉਹ ਕਿਸੇ ਵੀ ਹੋਰ ਦਰਮਿਆਨੀ ਸ਼੍ਰੇਣੀ ਦੇ ਪ੍ਰੋਫ਼ੈਸਰ ਜਾਂ ਅਫ਼ਸਰ ਨਾਲੋਂ ਵੱਖਰੀ ਨਹੀਂ ਸੀ। ਬੱਝੀ ਹੋਈ ਦਾੜ੍ਹੀ, ਸਫੇਦ ਘੋਟਵੀਂ ਪੱਗ, ਗੋਲ ਚਿਹਰਾ, ਪਰ ਕਿਸੇ ਤੇਜਸਵੀ ਵਾਂਗ ਚਿਣਗਾਂ ਛੱਡਣ ਵਾਲਾ ਨਹੀਂ।

ਮੈਨੂੰ ਉਨ੍ਹਾਂ ਨਾਲ ਮਿਲਣ ਦਾ ਸੁਭਾਗ ਇਸ ਤਸਵੀਰ ਦੇ ਛਪਣ ਤੋਂ ਕੋਈ 6 ਸਾਲ ਪਿੱਛੋਂ ਪ੍ਰਾਪਤ ਹੋਇਆ। ਟੱਸਰੀ ਅਚਕਨ, ਸਫੈਦ ਚੂੜੀਦਾਰ ਪਜਾਮਾ, ਪੋਚਵੀਂ ਸਫੇਦ ਪਗੜੀ, ਖੁਲ੍ਹੀ ਦਾੜ੍ਹੀ ਤੇ ਮਧਰਾ ਕੱਦ। ਕਾਰਨ ਭਾਵੇਂ ਉਨ੍ਹਾਂ ਦੀਆਂ ਲਿਖਤਾਂ ਦੀ ਖਿੱਚ ਹੋਵੇ, ਭਾਵੇਂ ਨਵਤੇਜ ਦਾ ਮੇਰੇ ਸਾਰੇ ਸੈਹਮੇ ਦੂਰ ਕਰਨ ਵਾਲਾ ਉਸ ਦਿਨ ਦਾ ਉੱਤਰ, ਤੇ ਭਾਵੇਂ ਕਾਲਜ ਦੇ ਦਿਨਾਂ ਦੇ ਅੱਖੜ ਵਿਦਿਆਰਥੀ ਆਗੂ ਨਾਲੋਂ ਉਸ ਵੇਲੇ ਤਕ ਮੇਰਾ ਕੁਝ ਝੰਬ ਜਾਣਾ, ਮੇਰੇ ਪਹਿਲੇ ਜੱਕੋ ਤਕਿਆਂ ਦੇ ਬਾਵਜੂਦ, ਇਸ ਮਿਲਣੀ ਵੇਲੇ ਸ਼ਰਧਾ-ਭਾਵਨਾ ਉਤਪੰਨ ਹੋ ਚੁੱਕੀ ਸੀ। ਦਾਰ ਜੀ ਨੇ ਜਿਵੇਂ ਮੇਰੇ ਨਾਲ ਬਰਾਬਰ ਦੇ ਬੰਦਿਆਂ ਵਾਲਾ ਸਲੂਕ ਕੀਤਾ, ਜਿਸ ਤਰ੍ਹਾਂ ਵਕਤ ਦੀਆਂ ਬੰਦਸ਼ਾਂ ਤੋਂ ਮੁਕਤ ਹੋ ਮੇਰੀਆਂ ਗੱਲਾਂ ਸੁਣੀਆਂ ਤੇ ਜਿਸ ਖਿੱਚ ਨਾਲ ਮੈਨੂੰ ਪ੍ਰੀਤ ਨਗਰ ਆਉਣ ਦਾ ਸੱਦਾ ਦਿੱਤਾ ਉਸ ਨਾਲ ਮੇਰੇ ਮਨ ਦੀ ਮੈਲ ਚੋਖੀ ਹੱਦ ਤੱਕ ਹੂੰਝੀ ਗਈ ਅਤੇ ਸਾਡੇ ਸੰਪਰਕ ਵਿੱਚ ਆਣ ਉਪਰੰਤ ਸ੍ਰ. ਗੁਰਬਖ਼ਸ਼ ਸਿੰਘ ਨੇ ਜਿਸ ਦ੍ਰਿੜ੍ਹਤਾ ਨਾਲ ਫਾਸ਼ਿਸ਼ਟ ਵਿਰੋਧੀ ਜੰਗ ਦਾ ਪੈਂਤੜਾ ਮਿਲਿਆ, ਜਿਸ ਸ਼ੌਕ ਨਾਲ ਮਾਰਕਸਵਾਦ ਨੂੰ ਜਾਣਨ-ਸਮਝਣ ਦਾ ਉਪਰਾਲਾ ਕੀਤਾ, ਅਤੇ ਜਿਵੇਂ ਆਪਣੇ ਸ਼ਬਦਾਂ ਦੀ ਜਾਦੂਗਰੀ ਨਾਲ ਸਾਡੇ ਸਿਆਸੀ ਪੱਖ ਨੂੰ ਪ੍ਰਚਾਰਿਆ, ਇਹਨਾਂ ਸਭਨਾਂ ਨੇ ਤਾਂ ਮੈਨੂੰ ਹੀ ਨਹੀਂ, ਸਾਨੂੰ ਸਾਰੇ ਕਮਿਊਨਿਸਟਾਂ ਨੂੰ ਉਨ੍ਹਾਂ ਦਾ ਮੁਰੀਦ ਬਣਾ ਦਿੱਤਾ।

ਇਹ ਇੱਕ ਅਜਿਹੇ ਮੇਲ ਦਾ ਆਰੰਭ ਸੀ ਜਿਹੜਾ ਉਨ੍ਹਾਂ ਦੇ ਵਿਛੋੜੇ ਦੀ ਘੜੀ ਤੱਕ ਹੋਰ ਤੋਂ ਹੋਰ ਪ੍ਰੇਰਣਾ ਮਈ ਤੇ ਨਿੱਘਾ ਬਣਦਾ ਗਿਆ। ਸਿਰਫ਼ ਮੇਰੇ ਨਾਲ ਹੀ ਨਹੀਂ ਜਿਹੜਾ ਕੁਝ ਸਮੇਂ ਪਿੱਛੋਂ ਉਨ੍ਹਾਂ ਦੇ ਪਰਵਾਰ ਦਾ ਮੈਂਬਰ ਬਣ ਗਿਆ, ਸਗੋਂ ਸਾਰੇ ਨਿੱਕੇ ਵੱਡੇ ਕਮਿਊਨਿਸਟ ਕਾਰਜ-ਕਰਤਾਵਾਂ ਨਾਲ।

# ਪ੍ਰੀਤ ਲੜੀ - ਪਛਾਣ, ਪਸਾਰ ਤੇ ਪ੍ਰਭਾਵ

ਪ੍ਰੀਤ ਲੜੀ ਨਾਲ ਮੇਰੀ ਪਹਿਲੀ ਪਛਾਣ ਪਰਚੇ ਦੇ 1933 ਵਿੱਚ ਅਕਾਲੀ ਫੂਲਾ ਸਿੰਘ ਦੀ ਸਮਾਧ ਤੋਂ ਸ਼ੁਰੂ ਹੋਣ ਨਾਲ ਹੀ ਪੈ ਗਈ। ਉਹਨੀਂ ਦਿਨੀਂ ਸਰਦਾਰ ਗੁਰਬਖ਼ਸ਼ ਸਿੰਘ ਨੇ ਇਸ ਗੁਰਦਵਾਰੇ ਨਾਲ ਜੁੜੀ ਜ਼ਮੀਨ ਨੂੰ ਠੇਕੇ ਉੱਤੇ ਲੈ ਕੇ ਬਾਹਰੋਂ ਇੱਕ ਟਰੈਕਟਰ ਮੰਗਵਾ, ਇਸ ਉੱਤੇ ਖੇਤੀ ਸ਼ੁਰੂ ਕੀਤੀ ਸੀ। ਭਾਰਤ ਵਿੱਚ ਮਸ਼ੀਨੀ ਖੇਤੀ ਦਾ ਸ਼ਾਇਦ ਇਹ ਪਹਿਲਾ ਤਜਰਬਾ ਸੀ ਤੇ ਸਰਦਾਰ ਜੀ ਵੱਲੋਂ ਮੰਗਵਾਇਆ ਟਰੈਕਟਰ ਪਹਿਲਾ ਟਰੈਕਟਰ ਸੀ। ਘੱਟੋ-ਘੱਟ ਉਨ੍ਹਾਂ ਦੇ ਪਰਮ ਮਿੱਤਰ ਡਾਕਟਰ ਮਹਿੰਦਰ ਸਿੰਘ ਰੰਧਾਵਾ ਦਾ ਇਹੋ ਵਿਚਾਰ ਹੈ।

ਸਮਾਧ ਦੇ ਕੰਢੇ ਅਟਕ ਦਰਿਆ ਦੀਆਂ ਅਠਖੇਲੀਆਂ ਕਰਦੀਆਂ ਲਹਿਰਾਂ ਤੋਂ ਹੀ ਸ੍ਰ. ਗੁਰਬਖ਼ਸ਼ ਸਿੰਘ ਦੇ ਮਨ ਵਿੱਚ ਅਨੋਖੇ ਤਰੰਗ ਉਠੇ ਜਿਨ੍ਹਾਂ ਨੂੰ ਦੂਜਿਆਂ ਨਾਲ ਸਾਂਝਿਆਂ ਕਰਨ ਦੀ ਉਮੰਗ ਨੇ ਹੀ "ਪ੍ਰੀਤ ਲੜੀ" ਨੂੰ ਹੋਂਦ ਵਿੱਚ ਲਿਆਂਦਾ।

ਗੁਰਬਖ਼ਸ਼ ਸਿੰਘ ਦਾ ਲਿਖਣ ਦਾ ਪਹਿਲਾ ਅਭਿਆਸ ਅੰਗਰੇਜ਼ੀ ਦਾ ਸੀ, ਅਮਰੀਕਾ ਦੇ ਪੜ੍ਹੇ ਹੋਣ ਕਾਰਨ। ਪਰ ਉਸ ਦੀ ਅਨਪੜ੍ਹ ਮਾਂ ਦੀ ਬੋਲੀ ਦੇ ਸ਼ਬਦ ਉਸ ਦੇ ਕੰਨਾਂ ਵਿੱਚ ਸ਼ਹਿਦ ਘੋਲ ਦਿੰਦੇ। ਉਨ੍ਹਾਂ ਸ਼ਬਦਾਂ ਹੀ ਲਗਨ ਲਾਈ ਮਾਂ-ਬੋਲੀ ਵੱਲ ਮੁੜਨ ਦੀ। ਜਦੋਂ ਅਟਕ ਦਰਿਆ ਦੇ ਕੰਢੇ ਤੋਂ 'ਪ੍ਰੀਤ ਲੜੀ' ਸ਼ੁਰੂ ਕੀਤੀ, ਪਹਿਲਾਂ ਅੰਗਰੇਜ਼ੀ ਵਿੱਚ ਲਿਖਦਾ ਤੇ ਫਿਰ ਉਸ ਨੂੰ ਪੰਜਾਬੀ ਜਾਮਾ ਪੁਆਉਣ ਤੁਰਦਾ। ਦੋਵਾਂ ਬੋਲੀਆਂ ਵਿੱਚ 1933 ਦੇ ਅਖੀਰਲੇ ਮਹੀਨਿਆਂ ਵਿੱਚ ਉਸ ਨੇ ਮੁੱਢ ਬੰਨ੍ਹਿਆ ਆਪਣੇ ਇਸ ਆਪਾ-ਪ੍ਰਗਟਾਵੇ ਦਾ। ਤੇ ਇਸ ਨਾਲ ਹੀ ਅਰੰਭ ਹੋਇਆ ਪੰਜਾਬ ਵਿਚ ਵਾਰਤਕ ਦੇ ਇੱਕ ਨਵੇਂ ਯੁੱਗ ਦਾ।

ਭਾਈ ਵੀਰ ਸਿੰਘ ਤੇ ਉਸ ਦੀ 'ਸੁੰਦਰੀ' ਹੀ ਸਾਡੀ ਵਾਰਤਕ ਉੱਤੇ ਛਾਏ ਹੁੰਦੇ ਸਨ ਉਦੋਂ ਤੱਕ, ਪਰ ਗੁਰਬਖ਼ਸ਼ ਸਿੰਘ ਜਦੋਂ ਇੱਧਰ ਮੁੜਿਆ, ਉਸ ਨੇ ਪਿਛਲੀ ਪੰਜਾਬੀ ਵਾਰਤਕ ਭੁਲਾ ਦਿੱਤੀ। ਲੋਕ ਹੁਣ ਤੱਕ ਉਸ ਨੂੰ ਸ਼ਬਦਾਂ ਦਾ ਅਜਿਹਾ ਜਾਦੂਗਰ ਆਖਦੇ ਹਨ, ਜਿਸ ਦੇ ਹਾਣ ਦਾ ਦੂਜਾ ਕੋਈ ਨਹੀਂ ਦਿੱਸਦਾ।

ਜਦੋਂ ਇਹ ਪਰਚਾ ਸ਼ੁਰੂ ਹੋਇਆ ਗੁਰਬਖ਼ਸ਼ ਸਿੰਘ ਆਪਣੀ ਮਾਂ-ਬੋਲੀ ਵਿੱਚ ਆਪਣਾ ਆਪ ਪ੍ਰਗਟਾ ਸਕਣ ਦੀ ਆਪਣੀ ਸਮਰੱਥਾ ਬਾਰੇ ਵਿਸਵਿਸਿਆਂ ਵਿੱਚ ਸੀ। ਉਹ ਅਮਰੀਕਾ ਦੀ ਮਿਸ਼ੀਗਨ ਯੂਨੀਵਰਸਿਟੀ ਦਾ ਇੰਜੀਨੀਅਰ ਸੀ ਤੇ ਅੰਗਰੇਜ਼ੀ ਬੋਲੀ ਉੱਤੇ ਉਸ ਦੀ ਪਕੜ ਬਹੁਤੀ ਸੀ। ਇਸੇ ਲਈ ਉਸ ਨੂੰ "ਪ੍ਰੀਤ ਲੜੀ" ਦੇ ਜਿਹੜੇ ਪਹਿਲੇ ਪਰਚੇ ਕੱਢੇ ਉਹ ਅੱਧੇ ਅੰਗਰੇਜ਼ੀ ਵਿੱਚ ਹੁੰਦੇ ਸਨ ਤੇ ਅੱਧੇ ਪੰਜਾਬੀ ਵਿੱਚ। ਅਸਲ ਵਿੱਚ ਉਹ ਪੰਜਾਬੀ ਵਾਲਾ ਹਿੱਸਾ ਅੰਗਰੇਜ਼ੀ ਤੋਂ ਉਲਥਾਕੇ ਹੀ ਛਾਪਦਾ ਸੀ ਤੇ ਕਈ ਵਾਰ ਬਰਾਬਰ ਦਾ ਜੱਚਵਾਂ-ਤੁਲਵਾਂ ਸ਼ਬਦ ਲੱਭਣ ਵਿੱਚ ਉਸ ਨੂੰ ਏਨਾ ਔਖ ਹੁੰਦਾ ਕਿ ਉਹ ਆਪਣੀ ਗੱਲ-ਦਸ ਸਮਝਾ ਕੇ ਆਪਣੀ ਮਾਤਾ ਨੂੰ ਆਖਦਾ ਕਿ ਉਹ ਹੀ ਲੱਭ ਕੇ ਦੇਵੇ, ਉੱਸੇ ਦਾ ਸਹਾਰਾ ਭਾਲਦਾ ।ਕਦੇ ਕਿਸੇ

ਨੂੰ ਅਨੁਮਾਨ ਹੋ ਸਕਦਾ ਸੀ ਕਿ ਜਿਹੜੇ ਬੰਦੇ ਨੂੰ ਆਪਣੀ ਬੋਲੀ ਵਿੱਚ ਆਪਾ ਪ੍ਰਗਟਾਉਣ ਲਈ ਮੁਨਾਸਬ ਸ਼ਬਦ, ਨਹੀਂ ਸਨ ਅਹੁੜਦੇ, ਇੱਕ ਦਿਨ ਉਹ ਸ਼ਬਦਾਂ ਦਾ ਜਾਦੂਗਰ ਹੋ ਨਿਬੜੇਗਾ।

"ਪ੍ਰੀਤ ਲੜੀ" ਕੋਈ ਸਧਾਰਣ ਪਰਚਾ ਨਹੀਂ ਸੀ, ਇਹ ਗੁਰਬਖ਼ਸ਼ ਸਿੰਘ ਦੀ ਆਪਣੀ ਸੀਨੇ ਵਿੱਚ ਧੁੱਖ ਰਹੀ ਪਿਆਰ-ਚਾਹਨਾ ਦੇ ਪ੍ਰਗਟਾਵੇ ਦਾ ਵਸੀਲਾ ਸੀ। "ਪਿਆਰ ਕਬਜਾ ਨਹੀਂ ਪਹਿਚਾਣ ਹੈ" ਦੇ ਗੁਰਬਖ਼ਸ਼ ਸਿੰਘ ਦੇ ਸਿਧਾਂਤ ਨੇ ਉਸ ਦਾ ਅੰਦਰ-ਬਾਹਰ ਮੱਲ ਰੱਖਿਆ ਸੀ। ਉਹ ਆਪਣੇ ਇਸ ਸਿਧਾਂਤ ਦੇ ਪਰਪੇਖ ਵਿੱਚ ਆਲੇ-ਦੁਆਲੇ ਦੀ ਸਾਰੀ ਦੁਨੀਆ ਨੂੰ ਕਲਾਵੇ ਵਿੱਚ ਲੈ ਲੈਣਾ ਚਾਹੁੰਦਾ ਸੀ।ਇਨ੍ਹਾਂ ਸ਼ਬਦਾਂ ਨਾਲ ਸਰੂਰੇ ਲੋਕ ਹੀ ਉਸ ਦੀ ਵਸਾਈ ਨਗਰੀ ਵੱਲ ਤੁਰ ਪਏ। 'ਅੱਗੇ ਵਧੋ!' ਵਾਲਾ ਕਰਤਾਰ ਸਿੰਘ ਸਚਦੇਵ ਉਨ੍ਹਾਂ ਵਿੱਚੋਂ ਸ਼ਾਇਦ ਪਹਿਲਾ ਸੀ। ਫਿਰ 'ਸਤਗੁਰ ਮਹਿਮਾ' ਰਾਹੀਂ ਸਾਹਮਣੇ ਆਇਆ ਅਤੇ ਸਾਡੀ ਬੋਲੀ ਦਾ ਵੱਡਾ ਨਾਵਲਕਾਰ ਬਣਿਆ ਨਾਨਕ ਸਿੰਘ, ਸਿੱਖ ਗੁਰੂਆਂ ਦੇ ਸਰੂਪਾਂ ਨੂੰ ਆਪਣੇ ਬੁਰਸ਼ ਦੀਆਂ ਛੂਹਾਂ ਨਾਲ ਘਰ-ਘਰ ਪਹੁੰਚਾਉਣ ਵਾਲਾ ਸੋਭਾ ਸਿੰਘ, 'ਬੋਝਲ ਪੰਡ' ਵਾਲਾ ਨਿਆਰਾ ਕਹਾਣੀਕਾਰ ਨਾਰੰਗ ਸਿੰਘ।

ਅਮਰੀਕੀ ਸਭਿਅਤਾ ਤੋਂ ਖ਼ਾਸ ਕਰ ਸਧਾਰਨ ਅਮਰੀਕਨਾਂ ਦੇ ਵਰਤਾਰੇ ਤੋਂ ਗੁਰਬਖ਼ਸ਼ ਸਿੰਘ ਬਹੁਤ ਪ੍ਰਭਾਵਿਤ ਸੀ।ਅਮਰੀਕਾ ਨੇ ਉਸ ਦੀ ਸੋਚਣੀ ਨੂੰ ਜਿੱਥੇ ਪਹੁੰਚਾ ਦਿੱਤਾ, ਉਸ ਦੇ ਮੁਕਾਬਲੇ ਵਿੱਚ ਉਸ ਨੂੰ ਆਪਣਾ ਪੰਜਾਬ ਦਾ ਆਲਾ-ਦੁਆਲਾ ਬੜਾ ਪਛੜਿਆ ਹੋਇਆ ਤੇ ਖੁਸ਼ੀਆਂ ਖੇੜਿਆਂ ਤੋਂ ਸੱਖਣਾ ਭਾਸਦਾ ਸੀ। ਆਪਣੇ ਲੋਕਾਂ ਦਾ ਜੀਵਨ ਪੱਧਰ ਵੀ ਤੇ ਸੋਚ ਪੱਧਰ ਵੀ ਉਸ ਨੂੰ ਬਹੁਤ ਖਟਕਦੀ। ਇਹਦੇ ਖੜੋਤ, ਵਾਲੇ ਜ਼ਿੰਦਗੀ ਦੇ ਪਾਣੀਆਂ ਵਿੱਚੋਂ ਉਸ ਨੂੰ ਬਦਬੋ ਉਠਦੀ ਮਹਿਸੂਸ ਹੁੰਦੀ ਤੇ ਉਹ ਇਨ੍ਹਾਂ ਪਾਣੀਆਂ ਦੇ ਬੰਨ੍ਹ ਤੋੜ ਕੇ ਇਹਨਾਂ ਨੂੰ ਸੰਸਾਰ ਸਭਿਅਤਾ ਦੇ ਕਲ ਕਲ ਕਰਦੇ ਜਲ ਪ੍ਰਵਾਹ ਨਾਲ ਜੋੜਨ ਲਈ ਉਤੇਜਿਤ ਹੋ ਉਠਦਾ।

ਜੇ "ਪ੍ਰੀਤ ਲੜੀ" ਵੀ ਥੋੜ੍ਹੇ ਸਮੇਂ ਵਿੱਚ ਹੀ 'ਫੁਲਵਾੜੀ' ਤੇ 'ਪ੍ਰੀਤਮ' ਵਰਗੇ ਸਥਾਪਤ ਮਾਸਿਕ ਪੱਤਰਾਂ ਨੂੰ ਪਛਾੜ ਕੇ ਢੇਰ ਅੱਗੇ ਲੰਘ ਗਈ ਅਤੇ ਅਗਲੇ ਕੋਈ ਪੰਜ ਦਹਾਕੇ ਤੱਕ ਪੰਜਾਬੀ ਦਾ ਸਿਰਮੌਰ ਸਾਹਿਤਕ ਪੱਤਰ ਬਣੀ ਰਹੀ ਤਾਂ ਇਸ ਦਾ ਮੁਖ ਕਾਰਨ ਇਹ ਸੀ ਕਿ ਇਹ ਪਰਚਾ ਜ਼ਿੰਦਗੀ ਦੇ ਸਭਨਾਂ ਖੇਤਰਾਂ ਵਿੱਚ ਗੁਰਬਖ਼ਸ਼ ਸਿੰਘ ਦੀਆਂ ਸੋਚਾਂ ਤੇ ਲੋਚਾਂ ਨੂੰ ਸਾਕਾਰ ਕਰਨ ਦਾ ਮੰਚ ਬਣ ਗਿਆ ਸੀ।

ਪਰਚਾ ਕਵਿਤਾਵਾਂ ਦੇ ਭਾਗ ਤੇ ਇੱਕ ਅੱਧ ਹੋਰ ਲਿਖਤ ਨੂੰ ਛੱਡ ਕੇ, ਸਮੂਲਚਦੇ ਦਾ ਸਮੂਲਚਾ ਗੁਰਬਖ਼ਸ਼ ਸਿੰਘ ਦਾ ਆਪਣਾ ਲਿਖਿਆ ਹੁੰਦਾ। ਇਸ ਵਿੱਚ ਉਹ ਨਿਬੰਧਾਂ ਤੇ ਕਹਾਣੀਆਂ ਰਾਹੀਂ ਆਪਣੇ ਪਿਆਰ ਫਲਸਫੇ ਦਾ ਪਸਾਰ ਵੀ ਕਰਦਾ, "ਮੇਰੇ ਝਰੋਖੇ ਵਿੱਚ" ਨਾਮੀ ਕਾਲਮ ਵਿੱਚ ਆਪਣੇ ਪਾਠਕਾਂ ਦੇ ਵੱਡੇ ਘੇਰੇ ਦੇ ਸਵਾਲਾਂ ਦੇ ਜਵਾਬ ਦੇ ਕੇ ਉਨ੍ਹਾਂ ਦੀਆਂ ਤਰ੍ਹਾਂ ਤਰ੍ਹਾਂ ਦੀਆਂ ਉਲਝਣਾ ਨੂੰ ਵੀ ਸੁਲਝਾਉਂਦਾ ਤੇ ਉਨ੍ਹਾਂ ਦੇ ਨਿੱਜੀ ਮਸਲਿਆਂ ਬਾਰੇ ਵੀ ਸਲਾਹਵਾਂ ਦਿੰਦਾ। "ਸਮੇਂ ਦੇ ਪੈਰ ਚਿੱਤਰ" ਵਿੱਚ ਉਹ ਚਲੰਤ ਘਟਨਾਵਾਂ ਦਾ ਵਿਸ਼ਲੇਸ਼ਣ ਕਰਦਾ, "ਸਾਂਵੀਂ ਪੱਧਰੀ ਜ਼ਿੰਦਗੀ" ਵਿੱਚ ਜੀਵਨ ਨੂੰ ਸੁਖਾਵੇਂ ਢੰਗ ਨਾਲ ਬਿਤਾਉਣ ਬਾਰੇ

ਮਸ਼ਵਰੇ ਦਿੰਦਾ, "ਰੋਜ਼ਾਨਾ ਜ਼ਿੰਦਗੀ ਦੀ ਸਿੱਖਿਆ" ਵਿੱਚ ਉਹ ਪੱਗ ਬੰਨਣ, ਕੇਸ ਸੰਵਾਰਣ ਤੇ ਉਠਣ-ਬਹਿਣ ਤੋਂ ਲੈ ਕੇ ਰਹਿਣ-ਸਹਿਣ ਦੀਆਂ ਸਾਰੀਆਂ ਜੁਗਤਾਂ ਬਾਰੇ ਆਪਣੇ ਵਿਚਾਰ ਪੇਸ਼ ਕਰਦਾ, ਦੇਹ ਅਰੋਗਤਾ ਬਾਰੇ ਉਹ ਪ੍ਰਸੰਨ ਲੰਮੀ ਉਮਰ ਨਾਮੀ ਲੇਖ ਲੜੀ ਚਲਾਉਂਦਾ ਰਿਹਾ, ਜਿਹੜੀ ਸਿਹਤ ਵਿਗਿਆਨ ਬਾਰੇ ਨਵੀਨਤਰ ਜਾਣਕਾਰੀ ਉੱਤੇ ਅਧਾਰਿਤ ਹੁੰਦੀ। ਕਹਾਣੀਆਂ, ਕਵਿਤਾਵਾਂ ਉਹ ਉਠਦੇ ਸਾਹਿਤਕਾਰਾਂ ਦੀਆਂ ਛਾਪਦਾ ਜਿਹੜੇ ਸਹਿਜੇ ਸਹਿਜੇ "ਪ੍ਰੀਤ ਲੜੀ" ਦੇ ਪੰਨਿਆਂ ਰਾਹੀਂ ਨਾਮਣੇ ਵਾਲੇ ਬਣੇ। ਇਨ੍ਹਾਂ ਵਿੱਚ ਆਪੋ ਆਪਣੇ ਸਮੇਂ, ਅੰਮ੍ਰਿਤਾ ਪ੍ਰੀਤਮ ਵੀ ਸੀ, ਨੌਰੰਗ ਸਿੰਘ ਵੀ, ਬਲਵੰਤ ਗਾਰਗੀ ਵੀ, ਕੁਲਵੰਤ ਸਿੰਘ ਵਿਰਕ ਵੀ, ਸੰਤੋਖ ਸਿੰਘ ਧੀਰ ਵੀ, ਜਸਵੰਤ ਸਿੰਘ ਰਾਹੀ ਵੀ, ਗੁਰਚਰਨ ਤੇ ਸੁਰਜੀਤ ਰਾਮਪੁਰੀ ਵੀ। ਜਿਵੇਂ ਉੱਨ੍ਹੀਵੀਂ ਸਦੀ ਦੇ ਕਈ ਪਹਿਲੀ ਪਾਲ ਦੇ ਗਲਪਕਾਰ ਗੋਗੋਲ ਦੇ 'ਓਵਰਕੋਟ' ਦੀ ਜੇਬ ਵਿਚ ਨਿਕਲੇ ਸਨ ਉਸੇ ਤਰ੍ਹਾਂ ਪੰਜਾਬੀ ਜਗਤ ਤੋਂ ਨਾਮਵਰ ਸਾਹਿਤਕਾਰ ਵੀ ਅਕਸਰ "ਪ੍ਰੀਤ ਲੜੀ" ਦੇ ਪੰਨਿਆਂ ਵਿੱਚੋਂ ਪੈਦਾ ਹੋਏ।

ਸਾਹਿਰ ਲੁਧਿਆਣਵੀ ਤੇ ਉਪਿੰਦਰ ਨਾਥ ਅਸ਼ਕ, ਸ਼ਮਸ਼ੇਰ ਸਿੰਘ ਖੰਜਰ, ਪ੍ਰਕਾਸ਼ ਪੰਡਿਤ, ਤੇਰਾ ਸਿੰਘ ਚੰਨ ਤੇ ਸੰਤੋਖ ਸਿੰਘ ਧੀਰ ਵਰਗੇ ਆਪੋ ਆਪਣੇ ਖੇਤਰਾਂ ਵਿੱਚ ਵੱਡਾ ਨਾਮਣਾ ਖੱਟਣ ਵਾਲੇ ਵਿਅਕਤੀ ਕਿਸੇ ਸਮੇਂ "ਪ੍ਰੀਤ ਲੜੀ" ਦੇ ਉਰਦੂ ਤੇ ਹਿੰਦੀ ਦੇ ਪਰਚੇ ਦੀ ਐਡੀਸ਼ਨ ਦੇ ਸੰਪਾਦਕੀ ਫਰਜ਼ਾਂ ਅਤੇ ਹੋਰ ਪ੍ਰਬੰਧਕਾਂ ਕੰਮਾਂ ਨਾਲ ਜੁੜੇ ਰਹੇ।

ਨਵਤੇਜ ਸਿੰਘ, ਜਿਹੜਾ ਆਪ ਇੱਕ ਉੱਘੇ ਕਹਾਣੀਕਾਰ ਤੇ ਸਾਹਿਤ-ਸੇਵੀ ਵਜੋਂ ਉਭਰਿਆ, ਸ੍ਰ. ਗੁਰਬਖ਼ਸ਼ ਸਿੰਘ ਦਾ ਬਿੰਦੀ ਪੁੱਤਰ ਵੀ ਸੀ ਤੇ ਨਾਦੀ ਪੁਤਰ ਵੀ। ਭਾਵੇਂ ਉਮਰ ਨੇ ਉਸ ਦਾ ਸਾਥ ਨਾ ਦਿੱਤਾ ਪਰ "ਮੇਰੀ ਧਰਤੀ ਮੇਰੇ ਲੋਕ" ਵਾਲਾ ਉਸ ਦਾ ਕਾਲਮ ਸਮਾਂ ਪਾ ਕੇ ਏਨਾ ਖਿੱਚ ਦਾ ਕੇਂਦਰ ਬਣਿਆ ਕਿ ਅਨੇਕਾਂ ਪਾਠਕ ਉਸ ਨੂੰ ਪੜ੍ਹਨ ਖਾਤਰ ਹੀ "ਪ੍ਰੀਤ ਲੜੀ" ਦੇ ਹਰ ਪਰਚੇ ਦੀ ਬਿਹਰਲਤਾ ਨਾਲ ਉਡੀਕ ਕਰਦੇ ਰਹਿੰਦੇ।

ਗੁਰਬਖ਼ਸ਼ ਸਿੰਘ ਕਿਉਂਕਿ ਪੁਰਾਣੀਆਂ ਸੋਚਾਂ ਤੇ ਬੰਧਨਾਂ ਤੋਂ ਮੁਕਤ ਸੀ ਉਸ ਨੇ "ਅਣਵਿਆਹੀ ਮਾਂ" ਅਤੇ "ਜਵਾਨ ਹੁੰਦੀ ਧੀ" ਨਾਲ ਲਿੰਗ ਵਿਚਾਰ ਵਰਗੀਆਂ ਕਹਾਣੀਆਂ ਤੇ ਨਿਬੰਧ ਵੀ "ਪ੍ਰੀਤ ਲੜੀ" ਦੇ ਪੰਨਿਆਂ ਵਿੱਚ ਹੀ ਛਾਪੇ ਜਿਹੜੇ ਵੱਡੀ ਚਰਚਾ ਦਾ ਕਾਰਨ ਬਣੇ।

ਉਸ ਦਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸੰਬੰਧੀ ਲੇਖ "ਪਰਮ ਮਨੁੱਖ" ਪਹਿਲਾਂ ਪਹਿਲ ਤਾਂ ਵੱਡੇ ਵਾਦ-ਵਿਵਾਦ ਦਾ ਕਾਰਣ ਬਣਿਆ। "ਸਤਿਗੁਰ ਨਾਨਕ ਦਰਸ਼ਨ" ਨਾਮੀਂ ਗੁਰਦਵਾਰਾ ਨਨਕਾਣਾ ਸਾਹਿਬ ਦੇ ਮਾਹਵਾਰੀ ਪੱਤਰ ਦੇ ਸੰਪਾਦਕ ਗਿਆਨੀ ਸਤਨਾਮ ਸਿੰਘ ਨੇ ਤਾਂ ਇਸ ਲੇਖ ਨੂੰ ਲੈ ਕੇ ਸਧਾਰਣ ਸਿੱਖਾਂ ਦੇ ਜਜ਼ਬਿਆਂ ਨੂੰ ਏਨਾ ਭੜਕਾਇਆ ਕਿ ਇੱਕ ਵਾਰ ਸ੍ਰ. ਗੁਰਬਖ਼ਸ਼ ਸਿੰਘ ਦੀ ਧੌਣ ਕਿਸੇ ਉਲਾਰ ਸਿੱਖ ਵਿਅਕਤੀ ਦੀ ਕਿਰਪਾਨ ਦਾ ਨਿਸ਼ਾਨਾ ਬਣਨੋਂ ਮਸਾਂ ਬਚੀ। ਪਰ ਵੇਲੇ ਦੇ ਸਿੱਖ ਵਿਦਵਾਨਾਂ, ਜਿਨ੍ਹਾਂ ਵਿੱਚ ਪ੍ਰਿੰਸੀਪਲ ਤੇਜਾ ਸਿੰਘ ਵੀ ਸ਼ਾਮਲ ਸਨ ਤੇ ਮੇਰੇ ਪਿਤਾ ਹੈੱਡਮਾਸਟਰ ਮਹਿਤਾਬ ਸਿੰਘ ਵੀ, ਨੇ ਉਸ ਸਮੇਂ ਗਿਆਨੀ ਸਤਨਾਮ ਸਿੰਘ ਦੇ ਝਲੌਲ ਵਿਰੁੱਧ ਕਲਮ ਚੁਕੀ ਅਤੇ ਸਿੱਖ ਸੰਗਤਾਂ ਨੂੰ ਚਿਤਾਰਿਆ ਕਿ ਜੇ ਰੱਬ ਨੂੰ ਪਰਮ-ਆਤਮਾ ਅਥਵਾ ਪਰਮਾਤਮਾ ਆਖਣਾ ਉਸ ਦਾ ਨਿਰਾਦਰ ਨਹੀਂ ਤਾਂ ਦਸਵੇਂ ਪਾਤਸ਼ਾਹ

ਨੂੰ ਪਰਮ ਮਨੁੱਖ ਆਖਣਾ ਕਿਵੇਂ ਮਾੜਾ ਹੋਇਆ! ਗਿਆਨੀ ਸਤਨਾਮ ਸਿੰਘ ਇਹ ਰੌਲਾ ਪਾਉਣ ਸਮੇਂ ਕਿ ਗੁਰਬਖ਼ਸ਼ ਸਿੰਘ ਨੇ ਸਤਿਗੁਰਾਂ ਨੂੰ 'ਮਨੁੱਖ' ਕਿਉਂ ਆਖਿਆ ਇਹ ਗੱਲ ਜਾਣ ਬੁਝ ਕੇ ਅੱਖਾਂ ਤੋਂ ਓਝਲ ਕਰਦਾ ਸੀ ਕਿ ਮਨੁੱਖ ਤੋਂ ਪਹਿਲਾ ਸ਼ਬਦਾਂ ਪਰਮ ਵੀ ਦਰਜ ਹੈ।ਤਦ ਵੀ ਉਹਨੀਂ ਦਿਨੀਂ ਅਕਸਰ ਧਾਰਮਿਕ ਸਿੱਖ ਆਗੂਆਂ ਦੀ ਸਮਝ ਏਨੀ ਊਣੀ-ਪੌਣੀ ਸੀ ਕਿ ਉਨ੍ਹਾਂ ਨੇ ਇਸ ਲੇਖ ਪਿੱਛੇ "ਪ੍ਰੀਤ ਲੜੀ" ਦਾ ਦਾਖਲਾ ਗੁਰਦਵਾਰਿਆਂ ਵਿੱਚ ਬੰਦ ਕਰਵਾ ਦਿੱਤਾ।

ਪਰ ਇਹ ਗੁਰਬਖ਼ਸ਼ ਸਿੰਘ ਦੀ ਲੋਕਾਂ ਦੇ ਦਿਮਾਗਾਂ ਦੀਆਂ ਹਨੇਰੀਆਂ ਨੁਕਰਾਂ ਵਿੱਚ ਚਾਨਣ ਦੇ ਛੱਟੇ ਮਾਰਨ ਵਾਲੀ ਕਲਮ ਦਾ ਚਮਤਕਾਰ ਹੀ ਸੀ ਕਿ ਇਸੇ ਲੇਖ ਦੇ ਛਪਣ ਤੋਂ ਪੰਝੀ ਸਾਲ ਪਿੱਛੋਂ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਨੇ ਗੁਰਬਖ਼ਸ਼ ਸਿੰਘ ਦੀ ਪਰਮ ਮਨੁੱਖ ਨਾਮੀ ਪੁਸਤਕ ਆਪ ਪ੍ਰਕਾਸ਼ਤ ਕੀਤੀ ਜਿਸ ਵਿੱਚ ਗੁਰਬਖ਼ਸ਼ ਸਿੰਘ ਦੇ ਹੋਰ ਧਾਰਮਿਕ ਲੇਖ ਵੀ ਸ਼ਾਮਲ ਸਨ।

ਗੱਲ ਮੈਂ ਆਪਣੀਆਂ ਯਾਦਾਂ ਤੱਕ ਸੀਮਤ ਰੱਖਣ ਦੀ ਥਾਂ "ਪ੍ਰੀਤ ਲੜੀ" ਦੇ ਸਮੁੱਚੇ ਕਿਰਦਾਰ ਵਲ ਤਾਂ ਤੋਰੀ ਹੈ ਕਿ ਮੈਨੂੰ ਵੀ ਅਤੇ ਮੇਰੀਆਂ ਸਮਕਾਲੀ ਤੇ ਉਸ ਪਿੱਛੋਂ ਆਉਣ ਵਾਲੀਆਂ ਪੀੜੀਆਂ ਨੂੰ ਵੀ ਦਿਖ ਤੇ ਸੋਚ ਦੇ ਪਖ ਤੋਂ ਜਿੰਨਾ ਪ੍ਰਭਾਵਿਤ "ਪ੍ਰੀਤ ਲੜੀ" ਤੇ ਗੁਰਬਖ਼ਸ਼ ਸਿੰਘ ਦੀਆਂ ਲਿਖਤਾਂ ਨੇ ਕੀਤਾ ਹੈ ਕਿਸੇ ਹੋਰ ਨਹੀਂ ਕੀਤਾ। ਇਹ 'ਪ੍ਰੀਤ ਲੜੀ' ਦੀ ਹੀ ਦੇਣ ਹੈ ਕਿ ਪ੍ਰਕਾਸ਼ ਸਿੰਘ ਬਾਦਲ, ਸੁਰਜੀਤ ਸਿੰਘ ਬਰਨਾਲਾ ਤੇ ਬਲਵਿੰਦਰ ਸਿੰਘ ਭੂੰਦੜ ਵਰਗਿਆਂ ਅਕਾਲੀ ਆਗੂਆਂ ਨੇ ਵੱਖ-ਵੱਖ ਸਮੇਂ ਮੇਰੇ ਕੋਲ ਇਹ ਗੱਲ ਚਿਤਾਰੀ ਕਿ ਉਨ੍ਹਾਂ ਦੀ ਉਣਤਰ-ਬਣਤਰ ਵਿੱਚ 'ਪ੍ਰੀਤ ਲੜੀ' ਦਾ ਵੱਡਾ ਹਥ ਰਿਹਾ ਹੈ ਤੇ ਇਹੋ ਗੱਲ ਇੱਕ ਹੋਰ ਢੰਗ ਨਾਲ ਪੰਜਾਬ ਵਿੱਚ ਮੁਲਾਜ਼ਮਾਂ ਦੀ ਲਹਿਰ ਦੇ ਸਿਰਮੌਰ ਆਗੂ ਰਣਬੀਰ ਸਿੰਘ ਢਿੱਲੋਂ ਨੇ ਹੋਰ ਤਰ੍ਹਾਂ ਪੇਸ਼ ਕੀਤੀ, ਉਸ ਨੇ ਆਖਿਆ ਕਿ ਸਰਕਾਰੀ ਮੁਲਾਜ਼ਮਾਂ ਦੀ ਕੁਲ ਹਿੰਦ ਕਾਨਫਰੰਸ ਵਿੱਚ ਇਹ ਗੱਲ ਸਾਹਮਣੇ ਆਈ ਕਿ ਕਮਿਊਨਿਸਟ ਰੁਚੀਆਂ ਵਾਲੇ ਮੁਲਾਜ਼ਮ ਆਗੂ ਜਿੰਨੇ ਪੰਜਾਬ ਤੋਂ ਸਨ ਓਨੇ ਪੱਛਮੀ ਬੰਗਾਲ ਦੇ ਕੇਰਲਾ ਤੋਂ ਵੀ ਨਹੀਂ ਸਨ ਤੇ ਕਾਰਨ ਉਸ ਨੇ ਉਸ ਦਾ ਇਹ ਦੱਸਿਆ ਕਿ ਕਮਿਊਨਿਸਟ ਪਾਰਟੀ ਨਾਲ ਆਉਣ ਵਾਲੇ ਇਨ੍ਹਾਂ ਸਾਰੇ ਲੋਕਾਂ ਦੀ ਪ੍ਰੇਰਣਾ-ਸਰੋਤ 'ਪ੍ਰੀਤ ਲੜੀ' ਹੀ ਸੀ.

# ਦੂਰੋਂ-ਨੇੜਿਓਂ ਦਾਰ ਜੀ

ਕਈ ਸਾਲ ਹੋ ਚੱਲੇ ਹਨ ਉਸ ਮਹਾਂਪੁਰਖ ਨੂੰ ਵਿੱਛੜਿਆਂ ਜਿਸ ਨੇ ਨਾ ਸਿਰਫ਼ ਸਾਡੀ ਮਾਂ-ਬੋਲੀ ਨੂੰ ਨਵੀਂ ਸ਼ੈਲੀ ਪ੍ਰਦਾਨ ਕੀਤੀ ਤੇ ਨਵੇਂ ਸ਼ਬਦ ਭੰਡਾਰ ਨਾਲ ਮਾਲਾ-ਮਾਲ ਕੀਤਾ ਸਗੋਂ ਸਾਨੂੰ ਨਵੀਂ ਜੀਵਨ-ਜਾਚ ਵੀ ਦਿੱਤੀ।

ਜਿਹੜਾ ਬੰਦਾ ਏਨੀ ਬਹੁ-ਪੱਖੀ ਪ੍ਰਤਿਭਾ ਦਾ ਮਾਲਕ ਹੋਵੇ ਤੇ ਜਿਸ ਨੂੰ ਕੋਈ 33 ਸਾਲ ਅਸਲੋਂ ਨੇੜੇ ਹੋ ਕੇ ਵੇਖਿਆ ਹੋਵੇ ਉਸ ਨਾਲ ਜੁੜੀਆਂ ਯਾਦਾਂ ਨੂੰ ਕੁਝ ਗੇਣਵੇਂ ਕਾਲਮਾਂ ਵਿੱਚ ਕਿਵੇਂ ਸਮੋਇਆ ਜਾਏ।

ਚੇਤੇ ਦੀ ਚੰਗੇਰ ਵਿੱਚੋਂ ਕੁਝ ਕੁ ਵਸਤਾਂ ਹੀ ਪੇਸ਼ ਕੀਤੀਆਂ ਜਾ ਸਕਦੀਆਂ ਹਨ।

ਪਹਿਲੀ ਉਸ ਘਟਨਾ ਨਾਲ ਜੁੜੀ ਹੋਈ ਹੈ ਜਿਹੜੀ ਉਦੋਂ ਵਾਪਰੀ ਜਦੋਂ ਉਸ ਦੇ ਸਾਮਰਤਖ ਦਰਸ਼ਨ ਨਹੀਂ ਸਨ ਹੋਏ। ਗੱਲ 35-36 ਦੀ ਹੈ ਜਦੋਂ ਅਜੇ ਸਕੂਲ ਦੀ ਅੱਠਵੀਂ ਜਮਾਤੇ ਪੜ੍ਹਦਾ ਸਾਂ। 'ਪ੍ਰੀਤ ਲੜੀ' ਨੌਸ਼ਹਿਰੋ ਡ੍ਹੋਂ ਛਪਦੀ ਸੀ, ਅੱਟਕ ਦਰਿਆ ਦੇ ਕੱਢਿਓਂ ਅਕਾਲੀ ਫੂਲਾ ਸਿੰਘ ਦੀ ਸਮਾਧ ਤੋਂ।

ਪਰਚੇ ਦੀ ਉਡੀਕ ਪਾਠਕਾਂ ਨੂੰ ਕਈ-ਕਈ ਦਿਨ ਪਹਿਲਾਂ ਲੱਗ ਜਾਂਦੀ। ਪਰ ਗੁਰਦੁਆਰਿਆਂ ਵਿੱਚ 'ਗੁਰੂ ਨਾਨਕ ਦਰਸ਼ਨ' ਦੇ ਸੰਪਾਦਕ ਗਿਆਨੀ ਸਤਨਾਮ ਸਿੰਘ ਨੇ ਪਰਚੇ ਦਾ ਦਾਖਲਾ ਬੰਦ ਕਰਵਾ ਰੱਖਿਆ ਸੀ, ਇਸ ਪਿੱਛੇ ਕਿ ਗੁਰਬਖ਼ਸ਼ ਸਿੰਘ ਨੇ ਦਸ਼ਮੇਸ਼ ਪਿਤਾ ਨੂੰ 'ਪਰਮ ਮਨੁੱਖ' ਦੇ ਨਾਂਅ ਨਾਲ ਕਿਉਂ ਸੰਬੋਧਨ ਕੀਤਾ।ਇਕਾਂਤ 'ਚ ਪੜ੍ਹਨ ਲਈ ਵਿਸ਼ਾਲ ਸਰੋਵਰ ਦੀਆਂ ਪੌੜੀਆਂ ਨਾਲੋਂ ਹੋਰ ਕੋਈ ਥਾਂ ਵੀ ਤਾਂ ਨਹੀਂ ਸੀ ਲੱਭਦੀ।

ਸਰੋਵਰ ਨੱਕੋ-ਨੱਕ ਭਰਿਆ ਹੋਇਆ ਸੀ ਤੇ ਆਖ਼ਰੀ ਪੌੜੀ ਤੋਂ ਉਤਲੀ ਉੱਤੇ ਬੈਠ ਮੈਂ ਨਵੇਂ ਆਏ ਪਰਚੇ ਉੱਤੇ ਨਜ਼ਰਾਂ ਗੱਡੀਆਂ ਹੋਈਆਂ ਸਨ। ਜਦੋਂ ਅਚਨਚੇਤ ਝਉਲਾ ਪਿਆ ਕਿ ਕੋਈ ਪਿੱਛ ਪਿੱਛੇ ਆਣ ਖਲੋਤਾ ਹੈ ਤਾਂ ਸਿਰ ਤੋਂ ਪੈਰਾਂ ਤੱਕ ਕੰਬ ਉੱਠਿਆ। ਮਨ ਵਿੱਚ ਆਇਆ ਕਿ ਕਾੜ੍ਹ ਕਰਦੀ ਡਾਂਗ ਮੌਰਾਂ ਉੱਤੇ ਪਏਗੀ। ਪਿੱਛੇ ਮੁੜ ਕੇ ਵੇਖਿਆ ਤਾਂ ਲਹੁਕਿਆਂ ਦਾ ਸੇਵਾਦਾਰ ਇੰਦਰ ਸਿੰਘ ਮੁੱਛਾਂ ਵਿੱਚ ਦੀ ਮੁਸਕਰਾ ਰਿਹਾ ਹੈ। ਆਖਣ ਲੱਗਾ, "ਕਾਕਾ ਜੇ ਤੂੰ ਰਤਾ ਧਿਆਨ ਰੱਖੇਂ ਤਾਂ ਮੈਂ ਵੀ ਝੱਟ-ਬਿੰਦ ਸ਼ੌਕ ਪੂਰਾ ਕਰ ਲਵਾਂ।"

ਅਤੇ 'ਪ੍ਰੀਤ ਲੜੀ' ਦੇ ਮੋਹ ਦਾ ਡੰਗਿਆ ਗੁਰਦੁਆਰੇ ਦੇ ਮੁਲਾਜ਼ਮਾਂ ਵਿੱਚੋਂ ਇੰਦਰ ਸਿੰਘ ਲਹੁਕਾ ਇਕੱਲਾ ਨਹੀਂ ਸੀ।

***

ਦੂਜੀ ਕਾਲਜ ਦੇ ਦੂਜੇ ਸਾਲ ਨਾਲ ਸੰਬੰਧਤ ਹੈ। ਲਾਹੌਰ ਦੀ ਸਟੂਡੈਂਟਸ ਯੂਨੀਅਨ ਦਾ ਮੈਂ ਜਨਰਲ ਸਕੱਤਰ ਬਣ ਚੁੱਕਾ ਸਾਂ, ਜਦੋਂ ਵਾਈ ਐੱਮ ਸੀ ਏ ਵਿੱਚ ਇੱਕ ਸਮਾਗਮ ਰਚਿਆ ਗਿਆ। ਸੰਬੋਧਨ ਕਰਨ ਵਾਲਿਆਂ ਵਿੱਚੋਂ ਪਹਿਲੇ ਸਨ ਸ. ਗੁਰਬਖਸ਼ ਸਿੰਘ, ਦੂਜਾ

ਯੂਨੀਅਨਿਸਟ ਵਜ਼ਾਰਤ ਦਾ ਚੀਫ਼ ਪਾਰਲੀਮੈਂਟਰੀ ਸਕੱਤਰ ਮੀਰ ਮਕਬੂਲ ਤੇ ਤੀਜਾ ਵਿਦਿਆਰਥੀ ਆਗੂ ਹੋਣ ਦੇ ਨਾਤੇ ਮੈਂ। ਪ੍ਰਧਾਨਗੀ ਜਿਹਲਮੀਏ ਰਾਜਾ ਗਜ਼ਨਫ਼ਰ ਅਲੀ ਦੀ ਸੀ। ਬੜੇ ਵਿਸਵਿਸਿਆਂ ਨਾਲ ਆਇਆ ਸਾਂ ਕਿਉਂਕਿ ਉਨੀਂ ਦਿਨੀਂ ਇਨਕਲਾਬ ਦੀਆਂ ਤਰੰਗ੍ਹਾਂ ਮੇਰੇ ਉੱਤੇ ਸਵਾਰ ਸਨ ਅਤੇ ਸ. ਗੁਰਬਖਸ਼ ਸਿੰਘ ਨੂੰ ਮੈਂ ਅਮਰੀਕੀ ਜੀਵਨ-ਜਾਚ ਦਾ ਢੰਡੋਰਚੀ ਸਮਝ ਅੰਦਰੋ-ਅੰਦਰ ਉਸ ਨਾਲ਼ੋਂ ਕਿੜ ਰੱਖਦਾ ਸਾਂ।

ਮਧਰੇ ਕੱਦ ਤੇ ਮਧੁਰ ਬੋਲੀ ਵਾਲੇ ਸ. ਗੁਰਬਖ਼ਸ਼ ਸਿੰਘ ਨੇ ਕੁਝ ਕੁ ਸੰਗਾਊ ਲਹਿਜੇ ਵਿੱਚ ਜਦੋਂ ਆਪਣੇ ਸਹਿਜ ਭਾਵੀ ਵਿਚਾਰ ਰੱਖੇ ਤਾਂ ਸਰੋਤੇ ਕੀਲੇ ਗਏ। ਮੀਰ ਮਕਬੂਲ ਨੇ ਉਨ੍ਹਾਂ ਦੀ ਤਕਰੀਰ ਦੀ ਏਨੀ ਸਿਫ਼ਤ ਕੀਤੀ ਕਿ ਮੈਨੂੰ ਵੀ ਆਪਣੀ ਸੋਚ ਦੇ ਘੋੜੇ ਦੀ ਵਾਗ ਰਤਾ ਖਿੱਚਣੀ ਪਈ। ਮੀਰ ਮਕਬੂਲ ਨੇ ਆਖਿਆ ਇਹ ਕਿ ਸ. ਗੁਰਬਖ਼ਸ਼ ਸਿੰਘ ਅਮਰੀਕੀ ਸਰਕਾਰ ਦੀ ਸਲਾਹੁਤਾ ਕਰਨ ਵਾਲਾ ਨਹੀਂ, ਸਧਾਰਣ ਅਮਰੀਕੀ ਲੋਕਾਂ ਦੀ ਜੀਵਨ-ਜਾਚ ਦਾ ਸ਼ੈਦਾਈ ਬੰਦਾ ਹੈ।

ਉਸ ਦੀ ਗੱਲ ਵਿਚਲੇ ਸੱਚ ਨੇ ਮੇਰੇ ਤੁਅੱਸਬ ਦੀ ਪਹਿਲੀ ਪਰਤ ਉਤਾਰ ਦਿੱਤੀ। ਆਪਣੀ ਵਾਰੀ ਜਦੋਂ ਮੈਂ ਬੋਲਿਆ ਤਾਂ ਮੈਨੂੰ ਕਬੂਲ ਕਰਨਾ ਪਿਆ ਕਿ ਜੇ ਸਮਾਜਕ ਸੁਧਾਰ ਦੇ ਖੇਤਰ ਵਿੱਚ ਸ. ਗੁਰਬਖ਼ਸ਼ ਸਿੰਘ ਵੇਲਾ ਵਿਹਾ ਚੁੱਕੀਆਂ ਕਦਰਾਂ-ਕੀਮਤਾਂ ਦੇ ਬੇ-ਲਿਹਾਜ਼ ਪਾੜਛੇ ਨਾ ਲਾਹੁੰਦਾ ਤਾਂ ਮੈਂ ਰਾਜਸੀ ਖੇਤਰ ਵਿੱਚ ਉਥਲ-ਪੁੱਥਲ ਦਾ ਏਨਾ ਤਾਂਘੀ ਨਹੀਂ ਸੀ ਹੋ ਨਿਬੜਨਾ। ਉਹ ਸੁਧਾਰਕ ਜ਼ਰੂਰ ਹੈ, ਪਰ ਸਥਾਪਤ ਸੋਚਾਂ ਨੂੰ ਆਪਣੇ ਖੇਤਰ ਵਿੱਚ ਜੇ ਉਹ ਡੱਟ ਕੇ ਨਾ ਵੰਗਾਰਦਾ ਤਾਂ ਇਨਕਲਾਬੀ ਰਾਹਵਾਂ ਦਾ ਪਾਂਧੀ ਸ਼ਾਇਦ ਮੈਂ ਵੀ ਨਾ ਬਣ ਸਕਦਾ।

***

ਕੋਈ ਦੋ ਸਾਲ ਹੋਰ ਪਿੱਛੋਂ ਜਦੋਂ ਨਵਤੇਜ ਲਾਹੌਰ ਪੜ੍ਹਨ ਆਇਆ ਤੇ ਪਾਰਟੀ ਵੱਲ ਉਸ ਦਾ ਝੁਕਾਅ ਹੋ ਗਿਆ, ਮੈਨੂੰ ਇੱਕ ਦਿਨ ਲਕਸ਼ਮੀ ਇੰਸ਼ੋਰੈਂਸ ਕੰਪਨੀ ਦੀ ਬਿਲਡਿੰਗ ਦੀ ਪਹਿਲੀ ਤੇ ਦੂਜੀ ਬਣੀ ਛੱਤ ਵਿਚਕਾਰ ਉਸ ਮਿਆਨੀ ਵਿੱਚ ਲੈ ਗਿਆ ਜਿਸ ਵਿੱਚ ਉਹ ਇੰਦਰਜੀਤ ਤੇ ਜੁਗਿੰਦਰ ਸੋਢੀ ਨਾਲ ਰਲ ਕੇ ਰਹਿੰਦਾ ਸੀ। ਆਖਣ ਲੱਗਾ, "ਤੁਹਾਡਾ ਦਾਰ ਜੀ ਨਾਲ ਮੇਲ ਕਰਾਉਣਾ ਹੈ।"

ਮੈਂ ਜਵਾਬ ਦਿੱਤਾ, "ਏਡੇ ਵੱਡੇ ਗੁਰੂਡੰਮ ਦੀ ਮੋਹਰੀ ਨਾਲ ਮਿਲਣ ਦਾ ਕੀ ਲਾਭ ? ਉਸ ਬੋਹੜ ਥੱਲੇ ਤਾਂ ਕੋਈ ਨਵਾਂ ਬਰੂਟਾ ਪੁੰਗਰਨਾ ਹੀ ਨਹੀਂ।"

ਨਵਤੇਜ ਨੇ ਅੱਖਾਂ ਵਿੱਚ ਅੱਖਾਂ ਪਾ ਕੇ ਮੇਰੇ ਵੱਲ ਤੱਕਿਆ ਤੇ ਆਖਿਆ, "ਜੇ ਇਹ ਗੱਲ ਹੈ ਤਾਂ ਮੈਂ ਤੁਹਾਡੇ ਤੱਕ ਕਿਵੇਂ ਪਹੁੰਚ ਗਿਆ ?"

ਮੈਂ ਅਵਾਕ ਰਹਿ ਗਿਆ ਤੇ ਮੈਨੂੰ ਮੰਨਣਾ ਪਿਆ ਕਿ ਮੇਰੀ ਸੋਚਣੀ ਸਹੀ ਨਹੀਂ ਸੀ ਤੇ ਜਦੋਂ ਦਾਰ ਜੀ ਅਗਲੀ ਵਾਰ ਲਾਹੌਰ ਆਉਣਗੇ ਮੈਂ ਉਨ੍ਹਾਂ ਨੂੰ ਮਿਲਣਾ ਚਾਹਵਾਂਗਾ।

***

ਪਰ ਇਹ ਮੇਲ ਛੇਤੀ ਨਾ ਹੋਇਆ, ਨਾ ਲਾਹੌਰ ਵਿੱਚ। ਕੁਝ ਚਿਰ ਪਿੱਛੋਂ ਹੀ ਮੈਂ ਗੁਪਤਵਾਸ 'ਚ ਚਲਾ ਗਿਆ ਅਤੇ ਸਵਾ ਕੁ ਸਾਲ ਪਿੱਛੋਂ ਲੇਡੀ ਫਜ਼ਲ ਹੁਸੈਨ ਬਿਲਡਿੰਗ ਵਿੱਚ ਆਣ

ਪ੍ਰਗਟ ਹੋਣ ਉਪਰੰਤ ਵੀ ਕੋਈ 8 ਮਹੀਨੇ ਮੇਲ ਦਾ ਸਬੱਬ ਨਾ ਬਣਿਆ।

ਮੇਲ ਹੋਇਆ ਵੀ ਤਾਂ ਲਾਹੌਰ ਵਿੱਚ ਨਹੀਂ, ਪ੍ਰੀਤ ਨਗਰ ਵਿੱਚ ਉਸ ਪ੍ਰੀਤ ਮਿਲਣੀ ਮੌਕੇ ਜਿਸ ਵਿੱਚ ਮੈਂ ਫਰੈਡਾ ਬੇਦੀ ਨਾਲ ਉਸ ਦੇ ਦੁਭਾਸ਼ੀਏ ਵਜੋਂ ਗਿਆ ਸਾਂ।

ਉਹ ਪ੍ਰੀਤ ਮਿਲਣੀ ਮੇਰੇ ਲਈ ਜੀਵਨ ਵਿੱਚ ਇੱਕ ਵੱਡਾ ਮੋੜ ਸਿੱਧ ਹੋਈ ਕਿਉਂਕਿ ਉਸ ਨੇ ਹੀ ਉਨ੍ਹਾਂ ਪ੍ਰੀਤ ਪੀਂਘਾਂ ਦਾ ਮੁੱਢ ਬੰਨ੍ਹਿਆ ਜਿਹੜੀਆਂ ਉਮਰਾਂ ਦੇ ਸਾਥ ਵਿੱਚ ਵੱਟ ਗਈਆਂ।

"ਰਾਜ ਕੁਮਾਰੀ ਲਤਿਕਾ" ਦੀ ਸਟੇਜ ਉੱਤੇ ਪੇਸ਼ ਕਰਨੀ ਵੀ ਉਦੋਂ ਹੀ ਵੇਖੀ, ਜਿਸ ਵਿੱਚ ਨਵਤੇਜ ਤੇ ਉਸ ਦੀ ਵੱਡੀ ਭੈਣ ਉਮਾ ਨੇ ਹੀਰੋ ਤੇ ਹੀਰੋਇਨ ਦੇ ਪਾਰਟ ਅਦਾ ਕੀਤੇ ਸਨ। ਪਿਛਾਖੜੀ ਹਲਕਿਆਂ ਵਿੱਚ ਭੈਣ-ਭਰਾ ਦੇ ਪ੍ਰੇਮੀ ਤੇ ਪ੍ਰੇਮਿਕਾ ਦੇ ਤੌਰ 'ਤੇ ਪੇਸ਼ ਹੋਣ ਦੀ ਚੁੰਝ ਚਰਚਾ ਵੀ ਬਹੁਤ ਹੋਈ, ਪਰ ਇਸਤਰੀ ਪਾਤਰ ਦੇ ਅਭਾਵ ਕਾਰਨ ਦੂਜਾ ਰਾਹ ਵੀ ਤਾਂ ਕੋਈ ਨਹੀਂ ਸੀ।

ਪਿੱਛੋਂ ਦੇ ਸਾਲਾਂ ਵਿੱਚ ਜੋ ਕੁਝ ਹੋਇਆ, ਵਾਪਰਿਆ, ਉਹ ਇੱਕ ਲੰਮਾ ਕਿੱਸਾ ਹੈ। ਕਿਵੇਂ ਸਹਿਰਾਈ ਜੀ ਨੇ ਮੈਨੂੰ ਓਟ ਦਿੱਤੀ, ਕਿਵੇਂ ਉਮਾ ਨੇ ਮੇਰੇ ਤੇ ਉਰਮਿਲਾ ਦੇ ਪਿਆਰ ਨੂੰ ਉਹਲਾ ਦਿੱਤਾ ਤੇ ਕਿਵੇਂ ਮਹੀਨੇ 'ਚ ਘੱਟੋ-ਘੱਟ ਇੱਕ ਵਾਰ ਪ੍ਰੀਤ ਨਗਰ ਜਾਣਾ ਮੇਰਾ ਦਸਤੂਰ ਬਣ ਗਿਆ।

ਇਸ ਦਾ ਜ਼ਿਕਰ ਕਰਨ ਜੋਗੀ ਥਾਂ ਇਹ ਨਹੀਂ।

ਸਿਰਫ਼ ਇੱਕ ਗੱਲ ਦੱਸਣੀ ਲੋਚਦਾ ਹਾਂ।

ਉਸੇ ਵਾਈ ਐੱਮ ਸੀ ਏ ਵਿੱਚ ਇੱਕ ਹੋਰ ਪ੍ਰੋਗਰਾਮ ਹੋਇਆ, ਜਿਸ ਵਿੱਚ ਦਾਰ ਜੀ, ਉਮਾ, ਉਰਮਿਲਾ ਤੇ ਪ੍ਰੀਤ ਨਗਰ ਵਾਲੇ ਹੋਰ ਲੋਕ ਵੀ ਗਏ। ਪ੍ਰੋਗਰਾਮ ਰੰਗਾ-ਰੰਗ ਦਾ ਸੀ ਤੇ ਸਵੇਰੇ 10 ਵਜੇ ਸ਼ੁਰੂ ਹੋ ਕੇ ਕੋਈ ਤਿੰਨ ਵਜੇ ਤੱਕ ਚੱਲਿਆ। ਪ੍ਰੀਤ ਨਗਰ ਨੂੰ ਉਹਨੀਂ ਦਿਨੀਂ ਲਾਹੌਰੋਂ ਪੰਜ ਬੱਸਾਂ ਚੱਲਦੀਆਂ ਸਨ ਤੇ ਆਖ਼ਰੀ ਦੋ ਵਜੇ ਫੜੀਆਂ ਜਾ ਸਕਦੀਆਂ ਸਨ ਪਰ ਉਹ ਉਰਮਿਲਾ ਨੇ ਮੇਰੇ ਨਾਲ ਗਿੱਟ-ਮਿੱਟ ਕਰਕੇ ਜਾਣ ਬੁੱਝ ਕੇ ਖੁੰਝਾਈਆਂ ਤੇ ਉਮਾ ਨੂੰ ਇਹ ਆਖ ਕੇ ਤੋਰ ਦਿੱਤਾ ਕਿ ਰਾਤ ਮੈਂ ਅੰਮ੍ਰਿਤ ਜੀ ਕੋਲ ਰਹਾਂਗੀ। ਰਹੇ ਉਸ ਰਾਤ ਅਸੀਂ ਮੇਰੇ ਅਲਬੇਲੇ ਯਾਰ ਦਲੀਪ ਭਕਨੇ ਦੇ ਪੈਸਾ ਬਜ਼ਾਰ ਸਟਰੀਟ ਵਾਲੇ ਕਮਰੇ ਵਿੱਚ। ਅਗਲੇ ਦਿਨ ਵੀ ਉਰਮਿਲਾ ਪਹਿਲੀਆਂ ਤਿੰਨ ਬੱਸਾਂ ਖੁੰਝਾ ਕੇ ਪਰਤੀ।

ਦਾਰ ਜੀ ਪਹਿਲਾਂ ਤੋਂ ਚਿੰਤਾਤੁਰ ਹੋਏ ਸਨ ਅਤੇ ਜਦੋਂ ਉਰਮਿਲਾ ਪ੍ਰੀਤ ਨਗਰ ਪਹੁੰਚੀ ਤਾਂ ਉਸ ਨੂੰ ਰਾਤ ਦੇ ਟਿਕਾਣੇ ਬਾਰੇ ਇੱਕ ਤੋਂ ਪਿੱਛੋਂ ਦੂਜਾ ਝੂਠ ਬੋਲਣਾ ਪਿਆ। ਨਾ ਅੰਮ੍ਰਿਤਾ ਜੀ ਦੇ ਡੱਬੀ ਬਾਜ਼ਾਰ ਵਾਲੇ ਘਰ ਵਾਲੀ ਗੱਲ ਚੱਲ ਸਕੀ, ਨਾ ਸ਼ੀਲਾ ਤੇ ਰਾਜੀ ਦੇ ਮਕਾਨ ਵਾਲੀ।

ਇੱਕ ਝੂਠ ਪਿੱਛੇ ਸੌ ਝੂਠ ਬੋਲਣੇ ਪੈਂਦੇ ਹਨ ਤੇ ਪੈਂਤੜੇ ਤੋਂ ਉਖੜੀ ਹੋਈ ਉਰਮਿਲਾ ਦਾ ਇਹੋ ਹਾਲ ਹੋਇਆ। ਜਿਸ ਟਿਕਾਣੇ ਦਾ ਵੀ ਉਹ ਨਾਂਅ ਲਵੇ ਉਸ ਉੱਤੇ ਪ੍ਰੀਤ ਨਗਰ ਵਾਲੇ ਕਿਸੇ ਹੋਰ ਨੇ ਰੈਣ ਬਸੇਰਾ ਕੀਤਾ ਹੋਇਆ ਸੀ। ਦਾਰ ਜੀ ਨੇ ਆਪਣਾ ਸਹਿਜ ਭਾਵ ਨਾ ਛੱਡਿਆ ਤੇ ਉਹ ਉਸ ਨੂੰ ਲਾਂਭੇ ਲੈ ਗਏ। ਉਨ੍ਹਾਂ ਆਖਿਆ, "ਮੈਂ ਤੈਨੂੰ ਆਖਣਾ ਕੁਝ ਨਹੀਂ

ਪਰ ਸੱਚੋ-ਸੱਚ ਦੱਸ ਦੇ।" ਉਰਮਿਲਾ ਨੂੰ ਆਖ਼ਿਰ ਆਪਣਾ ਇਕਬਾਲੀਆ ਬਿਆਨ ਦਾਰ ਜੀ ਦੀ ਕਚਹਿਰੀ ਵਿੱਚ ਦਾਖ਼ਲ ਕਰਨਾ ਹੀ ਪਿਆ। ਉਨ੍ਹਾਂ ਨੂੰ ਪਹਿਲੀ ਵਾਰ ਪਤਾ ਲੱਗਾ ਕਿ ਮੇਰਾ ਅਸਲ ਗੂੜ੍ਹ ਉਮਾ ਨਾਲ ਨਹੀਂ ਉਰਮਿਲਾ ਨਾਲ ਸੀ।

ਦਾਰ ਜੀ ਆਪਣੇ ਇਕਰਾਰ ਉੱਤੇ ਕਾਇਮ ਰਹੇ। ਉਨ੍ਹਾਂ ਕੋਈ ਝਿੜਕ-ਝੰਬ ਨਾ ਕੀਤੀ। ਪਰ ਜਿਸ ਹਕੀਕਤ ਦਾ ਉਨ੍ਹਾਂ ਨੂੰ ਸਾਹਮਣਾ ਕਰਨਾ ਪਿਆ, ਉਸ ਵਿੱਚੋਂ ਉਸ ਲੇਖ ਦਾ ਜਨਮ ਹੋਇਆ ਜਿਹੜਾ ਸ਼ਾਇਦ ਇੱਕੋ-ਇੱਕ ਲੇਖ ਸੀ, ਜਿਸ ਨੂੰ ਆਪਣੀ ਹਯਾਤੀ ਵਿੱਚ ਉਨ੍ਹਾਂ ਨੂੰ 'ਪ੍ਰੀਤ ਲੜੀ' ਵਿੱਚ ਤਿੰਨ ਵਾਰ ਛਾਪਣਾ ਪਿਆ।

ਉਸ ਲੇਖ ਦਾ ਨਾਮ ਸੀ "ਜਵਾਨ ਹੁੰਦੀ ਧੀ ਨਾਲ ਲਿੰਗ ਵਿਚਾਰ।" ਤੇ ਇਹ ਸਾਡੀ ਬੋਲੀ ਦਾ ਲਿੰਗ ਸੰਬੰਧਾਂ ਬਾਰੇ ਨਿਸੰਗ ਹੋ ਕੇ ਲਿਖਿਆ ਪਹਿਲਾ ਲੇਖ ਸੀ ਜਿਹੜਾ ਚਿਰਾਂ ਤੀਕ ਵੱਡੀ ਚਰਚਾ ਦਾ ਕਾਰਣ ਬਣਿਆ ਰਿਹਾ।

***

ਆਖ਼ਰੀ ਗੱਲ ਆਪਣੇ ਚੇਤੇ ਵਿੱਚੋਂ ਨਹੀਂ ਆਖਣੀ, ਦਾਰ ਜੀ ਦੀ ਦੇਣ ਦੇ ਦੋ ਅਹਿਮ ਪਹਿਲੂਆਂ ਦਾ ਜ਼ਿਕਰ ਕਰਨਾ ਹੈ।

ਪਹਿਲਾ ਇਹ ਕਿ ਅੰਮ੍ਰਿਤਾ ਪ੍ਰੀਤਮ, ਗੁਰਚਰਨ ਤੇ ਸੁਰਜੀਤ ਰਾਮਪੁਰੀ, ਜਸਵੰਤ ਸਿੰਘ ਰਾਹੀ, ਸੰਤੋਖ ਸਿੰਘ ਧੀਰ ਤੇ ਹੋਰ ਕਈ ਉੱਘੇ ਲੇਖਕ ਹਨ ਜਿਨ੍ਹਾਂ ਦੀ ਪਾਠਕ ਜਗਤ ਨਾਲ ਪਛਾਣ ਵੀ 'ਪ੍ਰੀਤ ਲੜੀ' ਪੰਨਿਆਂ ਰਾਹੀਂ ਹੋਈ ਤੇ ਜਿਨ੍ਹਾਂ ਨੂੰ ਪ੍ਰਸਿੱਧੀ ਵੀ ਪ੍ਰੀਤ ਲੜੀ ਨੇ ਦੁਆਈ।

ਦੂਜਾ ਇਹ ਕਿ ਮੁਲਾਜ਼ਮਾਂ ਦੀ ਲਹਿਰ ਵਿੱਚੋਂ ਜਿੰਨੇ ਲੋਕ ਬਾਕੀ ਸਾਰੇ ਦੇਸ ਵਿੱਚ ਕੁਲ ਮਿਲਾ ਕੇ ਕਮਿਊਨਿਸਟ ਪਾਰਟੀ ਵੱਲ ਖਿੱਚੇ ਗਏ, ਉਨ੍ਹਾਂ ਨਾਲੋਂ ਕੋਈ ਤਿੰਨ ਗੁਣਾ ਪੰਜਾਬ ਅੰਦਰ ਕਮਿਊਨਿਸਟ ਸਫਾਂ ਵਿੱਚ ਸ਼ਾਮਲ ਹੋਏ ਅਤੇ ਇਹ ਕ੍ਰਿਸ਼ਮਾ ਸੀ ਸਿਰਫ਼ 'ਪ੍ਰੀਤ ਲੜੀ' ਅਤੇ ਦਾਰ ਜੀ ਦੀਆਂ ਲਿਖਤਾਂ ਦਾ।

ਇਨ੍ਹਾਂ ਲਿਖਤਾਂ ਨੇ ਪੰਜਾਬੀ ਲੋਕਾਂ ਦੀਆਂ ਕੋਈ ਪੰਜ ਪੀੜ੍ਹੀਆਂ ਨੂੰ ਏਨਾ ਪ੍ਰਭਾਵਿਤ ਕੀਤਾ ਕਿ ਜਿਸ ਨਾਮਵਰ ਸ਼ਖਸੀਅਤ ਦਾ ਵੀ ਪਿੱਛਾ ਫਰੋਲੋ, ਤੁਹਾਨੂੰ ਗੁਰਬਖ਼ਸ਼ ਸਿੰਘ ਦੀ ਸੋਚਣੀ ਤੇ ਲੇਖਣੀ ਦੀ ਘੱਟ ਜਾਂ ਵੱਧ ਮੋਹਰ ਛਾਪ ਉਸ ਦੇ ਚਰਿੱਤਰ ਉੱਤੇ ਜ਼ਰੂਰ ਮਿਲੇਗੀ।

# ਵੰਡ ਦੇ ਦਿਨਾਂ ਤੋਂ ਪਹਿਲਾਂ ਦੀ ਆਖਰੀ ਪ੍ਰੀਤ ਮਿਲਣੀ

ਪ੍ਰੀਤਾਂ ਦੇ ਪਹਿਰੇਦਾਰਾਂ ਦੀ ਉਸ ਅਨੋਖੀ ਬਸਤੀ ਨੂੰ ਵੇਖਣ ਦੀ ਤਾਂਘ ਤਾਂ ਸਰਦਾਰ ਗੁਰਬਖ਼ਸ਼ ਸਿੰਘ ਨਾਲ 'ਫਲੈਟੀਜ਼' ਵਿੱਚ ਹੋਈ ਮਿਲਣੀ ਸਮੇਂ ਹੀ ਤੀਬਰ ਹੋ ਉੱਠੀ, ਪਰ ਜਾਣ ਦਾ ਮੌਕਾ ਕੋਈ ਇੱਕ ਸਾਲ ਹੋਰ ਬੀਤ ਜਾਣ ਪਿੱਛੋਂ ਬਣਿਆ।

ਦੇਸ ਦੀ ਵੰਡ ਦੇ ਦਿਨਾਂ ਤੱਕ ਪ੍ਰੀਤਨਗਰ ਹਰ ਸਾਲ ਸ੍ਰ. ਗੁਰਬਖ਼ਸ਼ ਸਿੰਘ ਦੇ ਸਨੇਹੀਆਂ ਤੇ ਪ੍ਰਸੰਸਕਾਂ ਦਾ ਇੱਕ ਮੇਲਾ ਲੱਗਦਾ ਰਿਹਾ, ਜਿਸ ਦਾ ਨਾਂਅ ਸੀ 'ਪ੍ਰੀਤ ਮਿਲਣੀ'। ਦੂਰੋਂ-ਨੇੜਿਓਂ ਸੈਂਕੜਿਆਂ ਦੀ ਗਿਣਤੀ ਵਿੱਚ 'ਪ੍ਰੀਤ ਲੜੀ' ਦੇ ਪਾਠਕ ਸ੍ਰ. ਗੁਰਬਖ਼ਸ਼ ਸਿੰਘ ਦੇ ਉਪਾਸ਼ਕ ਤੇ "ਸੰਸਾਰ ਪ੍ਰੀਤ ਮੰਡਲ" ਨਾਮੀ ਸੰਸਥਾ ਦੇ ਮੈਂਬਰਾਂ ਦੇ ਜਿਗਰੀ ਯਾਰ ਤਿੰਨ ਦਿਨਾਂ ਦੇ ਇਸ ਮੇਲੇ ਵਿੱਚ ਜੁੜਦੇ। ਪੁਸਤਕਾਂ ਦੀ ਪ੍ਰਦਰਸ਼ਨੀ ਵੀ ਹੁੰਦੀ, ਐਕਟੀਵਟੀ ਸਕੂਲ ਦੇ ਬੱਚਿਆਂ ਵੱਲੋਂ ਤਿਆਰ ਕੀਤੀਆਂ ਵਸਤਾਂ ਦੇ ਚਿੱਤਰਾਂ ਦੀ ਨੁਮਾਇਸ਼ ਵੀ ਲੱਗਦੀ, 'ਸੰਸਾਰ ਪ੍ਰੀਤ ਮੰਡਲ' ਦਾ ਘੇਰਾ ਹੋਰ ਵਿਸ਼ਾਲ ਕਰਨ ਦੀਆਂ ਸਬੀਲਾਂ ਵੀ ਸੋਚੀਆਂ ਜਾਂਦੀਆਂ ਅਤੇ ਸੱਭਿਆਚਾਰਕ ਪ੍ਰੋਗਰਾਮ ਵੀ ਚਲਦੇ। ਕਈ-ਕਈ ਦਿਨ ਤੱਕ ਪੰਜਾਬ ਦੇ ਸਮਾਜਿਕ ਤੇ ਸਾਹਿਤਕ ਹਲਕਿਆਂ ਵਿੱਚ 'ਪ੍ਰੀਤ ਮਿਲਣੀ' ਦੀ ਚਰਚਾ ਛਿੜੀ ਰਹਿੰਦੀ।

ਜਿਹੜੀ 'ਪ੍ਰੀਤ ਮਿਲਣੀ' ਉੱਤੇ ਜਾਣ ਦਾ ਸੁਭਾਗ ਮੈਨੂੰ ਪਹਿਲੀ ਵਾਰ ਪ੍ਰਾਪਤ ਹੋਇਆ, ਜੇ ਠੀਕ ਯਾਦ ਹੈ ਤਾਂ ਉਹ ਤੀਜੀ ਸੀ। ਇਸ ਵਿੱਚ ਉਸ ਸਮੇਂ ਦੇ ਪ੍ਰਸਿੱਧ ਕਮਿਊਨਿਸਟ ਆਗੂ ਬੀ ਪੀ ਐਲ ਬੇਦੀ ਤੇ ਉਨ੍ਹਾਂ ਦੀ ਆਇਰਸ਼ ਪਤਨੀ ਫਰੈਡਾ ਨੂੰ ਉਚੇਚੇ ਤੌਰ ਤੇ ਸੱਦਿਆ ਗਿਆ ਸੀ। ਬੀ ਪੀ ਐਲ ਪੰਜਾਬੀ ਤੇ ਅੰਗਰੇਜ਼ੀ ਦੋਵਾਂ ਦਾ ਪ੍ਰਭਾਵਸ਼ਾਲੀ ਬੁਲਾਰਾ ਸੀ। ਮਾਡਲ ਟਾਊਨ ਲਾਹੌਰ ਵਿੱਚ ਹੋਰ ਤਾਂ ਸਾਰੀਆਂ ਕੋਠੀਆਂ ਸਨ ਪਰ ਇੱਕ ਪਲਾਟ ਵਿੱਚ ਬੀ ਪੀ ਐਲ ਨੇ ਆਪਣੀ ਝੁੱਗੀ ਬਣਾਈ ਹੋਈ ਸੀ। ਦੇਸ ਦੇ ਸੋਸ਼ਲਿਸਟ ਤੇ ਕਮਿਊਨਿਸਟ ਆਗੂ ਇਸ ਝੁੱਗੀ ਨੂੰ ਅਕਸਰ ਭਾਗ ਲਾਂਦੇ। ਪ੍ਰੋਫ਼ੈਸਰ ਐੱਨ ਜੀ ਰੰਗਾ ਦੇ, ਜਿਹੜੇ ਕਿ ਉਹਨੀਂ ਦਿਨਾਂ ਆਂਧਰਾ ਦੇ ਸਭ ਤੋਂ ਮਸ਼ਹੂਰ ਆਗੂ ਸਨ, ਦਰਸ਼ਨ ਵੀ ਪਹਿਲੀ ਵਾਰ ਇਸੇ ਝੁੱਗੀ ਵਿੱਚ ਹੋਏ। ਪ੍ਰੋਫ਼ੈਸਰ ਰੰਗਾ ਨਾਲ ਬੀ ਪੀ ਐੱਲ ਤੇ ਫਰੈਡਾ ਦਾ ਏਨਾ ਗੂੜ ਸੀ ਕਿ ਉਨ੍ਹਾਂ ਆਪਣੇ ਨਵ-ਜਣੇ ਪੁੱਤਰ ਦਾ ਨਾਂਅ ਵੀ ਰੰਗਾ ਹੀ ਰੱਖਿਆ।

ਇਸੇ ਝੁੱਗੀ ਤੋਂ ਪਤੀ-ਪਤਨੀ ਆਪਣੇ ਸਪਤਾਹਿਕ ਅਖ਼ਬਾਰ "ਸੰਡੇ ਮਾਰਨਿੰਗ" ਦਾ ਸੰਪਾਦਨ ਕਰਦੇ ਸਨ। ਇਹ ਪਰਚਾ ਬੀ ਪੀ ਐਲ ਨੇ ਇਹ ਜਾਣਦਿਆਂ ਕੱਢਿਆ ਕਿ ਅੰਗਰੇਜ਼ੀ ਦਾ ਪ੍ਰਸਿੱਧ 'ਟ੍ਰਿਬਿਊਨ' ਕਿਉਂਕਿ ਐਤਵਾਰ ਨੂੰ ਛੁੱਟੀ ਕਰਦਾ ਸੀ ਤੇ ਸੋਮਵਾਰ ਨੂੰ ਮਾਰਕੀਟ ਵਿੱਚ ਨਹੀਂ ਸੀ ਆਉਂਦਾ, ਸੋਮਵਾਰ ਸਵੇਰੇ ਲੋਕ ਇਸ ਨੂੰ ਖਰੀਦਣਗੇ। ਅਤੇ ਕੁਝ ਸਮਾਂ ਇਹ ਸੱਚਮੁੱਚ ਟਹਿਕਿਆ ਵੀ ਬਹੁਤ। ਇਸੇ ਦੀ ਲੋਕਪ੍ਰਿਯਤਾ ਨੇ ਸ੍ਰ. ਗੁਰਬਖ਼ਸ਼ ਸਿੰਘ ਨੂੰ ਇਸ ਜੋੜੇ ਨੂੰ 'ਪ੍ਰੀਤ ਮਿਲਣੀ' ਦੇ ਮੁੱਖ ਮਹਿਮਾਨ ਵਜੋਂ ਸੱਦਣ ਲਈ ਪ੍ਰੇਰਿਆ। ਅਤੇ ਕਿਉਂਕਿ ਫਰੈਡਾ

ਬੇਦੀ ਨੇ ਬੋਲਣਾ ਅੰਗਰੇਜ਼ੀ ਵਿੱਚ ਸੀ, ਦੰਪਤੀ ਨੇ ਉਸ ਦੀ ਤਕਰੀਰ ਦਾ ਤਰਜਮਾ ਕਰਨ ਲਈ ਮੈਨੂੰ ਚੁਣਿਆ। ਪ੍ਰੀਤ ਨਗਰ ਦੀ ਇਸ ਪਹਿਲੀ ਫੇਰੀ ਨੇ ਤੇ 'ਪ੍ਰੀਤ ਮਿਲਣੀ' ਦੇ ਪ੍ਰੋਗਰਾਮਾਂ ਨੇ ਮੈਨੂੰ ਚੋਖਾ ਪ੍ਰਭਾਵਿਤ ਕੀਤਾ। ਦਾਰ ਜੀ ਨਾਲ ਮੇਲ ਤਾਂ ਪਹਿਲਾਂ ਵੀ ਦੋ ਵਾਰ ਹੋ ਚੁੱਕਾ ਸੀ ਪਰ ਸ੍ਰ. ਪਿਆਰਾ ਸਿੰਘ ਸਹਿਰਾਈ, ਸ੍ਰ. ਕਰਤਾਰ ਸਿੰਘ ਸਚਦੇਵ, ਸ੍ਰ. ਨੌਰੰਗ ਸਿੰਘ, ਤੇ ਸਾਡੇ ਸਭ ਦੇ ਚਾਚਾ ਜੀ ਸ੍ਰ. ਨਰਿੰਦਰ ਸਿੰਘ ਦੇ ਪਹਿਲੇ ਦਰਸ਼ਨ ਉਸ ਮੌਕੇ ਹੀ ਹੋਏ। ਇਸ ਮੇਲੇ ਦਾ ਸਮੁੱਚਾ ਵਾਤਾਵਰਨ ਏਨਾ ਸੁਖਾਵਾਂ ਸੀ, ਮਿਲਣੀਆਂ ਏਨੀਆਂ ਨਿੱਘੀਆਂ ਸਨ ਤੇ ਵਿਚਾਰਾਂ ਦਾ ਅਦਾਨ ਪ੍ਰਦਾਨ ਏਨਾ ਖੁੱਲ੍ਹਾ ਡੁੱਲ੍ਹਾ ਸੀ ਕਿ ਕਈ ਚਿਰ-ਸਥਾਈ ਦੋਸਤੀਆਂ ਉੱਥੋਂ ਆਰੰਭ ਹੋਈਆਂ ਪਰ ਜਿਹੜੀਆਂ ਦੋ ਗੱਲਾਂ ਯਾਦਾਂ ਦੀ ਸਲੇਟ ਉਤੇ ਸਭ ਤੋਂ ਵੱਧ ਉਘੜਵੀਆਂ ਹਨ, ਉਨ੍ਹਾਂ ਵਿੱਚੋਂ ਇੱਕ ਹੈ ਨਵਤੇਜ ਦੀਆਂ ਦੋ ਭੈਣਾਂ ਦੀ ਗੱਲ, ਤੇ ਦੂਜੀ ਨਵਤੇਜ ਦੀ ਆਪਣੀ।

ਸ੍ਰ. ਗੁਰਬਖ਼ਸ਼ ਸਿੰਘ ਦੀਆਂ ਚਾਰ ਸਪੁੱਤਰੀਆਂ ਵਿੱਚੋਂ ਵੱਡੀਆਂ ਦੋ ਸਨ; ਉਮਾ ਤੇ ਉਰਮਿਲਾ। ਉਮਾ ਨੇ ਉਸ 'ਪ੍ਰੀਤ ਮਿਲਣੀ' ਮੌਕੇ ਸ੍ਰ. ਗੁਰਬਖਸ਼ ਸਿੰਘ ਦੇ ਲਿਖਤ ਡਰਾਮੇ "ਰਾਜਕੁਮਾਰੀ ਲਤਿਕਾ" ਵਿੱਚ ਹੀਰੋਇਨ 'ਲਤਿਕਾ' ਦਾ ਰੋਲ ਅਦਾ ਕੀਤਾ ਤੇ ਨਵਤੇਜ ਨੇ ਰਾਜ ਕੁਮਾਰ ਦਾ। ਉਮਾ ਡਰਾਮੇ ਵਿੱਚ ਪਚਿਤ ਸੀ ਤੇ ਉਰਮਿਲਾ ਪ੍ਰਬੰਧਕੀ ਕੰਮਾਂ ਵਿੱਚ। ਦੋਵਾਂ ਨਾਲ ਡਰਾਮੇ ਤੋਂ ਪਹਿਲਾਂ ਦੋ ਕੁ ਪਲ ਹੀ ਮੇਲ ਹੋਇਆ। ਡਰਾਮੇ ਵਿੱਚ ਉਮਾ ਦਾ ਰੋਲ ਬੜਾ ਵਧੀਆ ਸੀ। ਉਸ ਨੂੰ ਵਧਾਈ ਦੇਣ ਦੀ ਥਾਂ ਪਹਿਲਾਂ ਮੈਂ ਉਰਮਿਲਾ ਨੂੰ ਉਮਾ ਸਮਝ ਵਧਾਈ ਦੇ ਬੈਠਾ। ਪਿਛੋਂ ਜਦੋਂ ਉਮਾ ਰੰਗ ਮੰਚ ਦੇ ਪਿਛਲੇ ਪਾਸਿਓਂ ਆ ਕੇ ਮਿਲੀ ਤਾਂ ਮੈਂ ਉਸ ਨੂੰ ਆਖਿਆ, "ਕੰਮ ਤੇਰਾ ਏਨਾ ਚੰਗਾ ਸੀ ਕਿ ਤੈਨੂੰ ਇੱਕ ਵਾਰ ਫੇਰ ਵਧਾਈ ਦਿੰਦਾ ਹਾਂ।" ਪਰ ਉਸ ਨੇ ਅੱਗੋਂ ਆਖਿਆ, "ਪਰ ਡਰਾਮੇ ਪਿੱਛੋਂ ਤਾਂ ਤੁਸੀਂ ਮਿਲੇ ਹੀ ਹੁਣ ਹੋ, ਇਹ ਦੂਜੀ ਵਧਾਈ ਕਿਸ ਤਰ੍ਹਾਂ ?" ਮੈਂ ਥੋੜ੍ਹਾ ਕੁ ਸ਼ਰਮਿੰਦਾ ਹੋ ਕੇ ਆਖਿਆ, "ਸਭ ਖਲਤ-ਮਲਤ ਹੋ ਗਿਆ, ਉਹ ਫਿਰ ਤੇਰੀ ਦੂਜੀ ਭੈਣ ਹੋਣੀ ਹੈ।"

ਇਸ ਗੱਲ ਦਾ ਰੌਲਾ ਆਲੇ ਦੁਆਲੇ ਦੇ ਪਿੰਡਾਂ ਵਿਚ ਕਈ ਦਿਨਾਂ ਤਕ ਪੈਨਦਾ ਰਿਹਾ ਕਿ ਕਿ ਪ੍ਰੀਤ ਲੜੀ ਵਾਲੇ ਸਰਦਾਰ ਨੇ ਵੱਡਾ ਅਨਰਥ ਕੀਤਾ। ਭੈਣ ਤੇ ਭਰਾ ਨੂੰ ਪ੍ਰੇਮੀ ਤੇ ਪੈਮਿਕਾ ਬਣਾ ਕੇ ਸਟੇਜ ਉੱਤੇ ਚਾੜ੍ਹ ਦਿਤਾ। ਸਾਡਾ ਪੇਂਡੂ ਸਮਾਜ ਉਨ੍ਹੀਂ ਦਿਨੀਂ ਏਨਾ ਪੱਛੜਿਆ ਹੋਇਆ ਸੀ ਕਿ ਸਟੇਕ ਉਤੇ ਪੇਸ਼ਕਾਰੀ ਨੂੰ ਹੀ ਕਈ ਲੋਕਾਂ ਨੇ ਏਨਾ ਵੱਡਾ ਗੁਨਾਹ ਹੀ ਸਮਝਿਆ, ਜਿੰਨਾ ਉਹ ਭੈਣ ਤੇ ਭਰਾ ਦੇ ਵਿਆਹ ਨੂੰ ਸਮਝਦੇ।

ਨਵਤੇਜ ਬਾਰੇ ਸਭ ਤੋਂ ਪ੍ਰਭਾਵਿਤ ਕਰਨ ਵਾਲੀ ਗੱਲ ਮੇਰੇ ਲਈ ਇਹ ਹੋਈ ਕਿ ਮੇਲੇ ਵਿੱਚ ਉਹ ਹੋਰਨਾਂ ਮੇਲੀਆਂ ਵਾਂਗ ਹੀ ਦੌਲਾ-ਮੋਲਾ ਹੋ ਕੇ ਵਿਚਰਦਾ ਰਿਹਾ। ਕੋਈ ਅੜਕ-ਮੜ੍ਹਕ ਨਹੀਂ। ਕਿਸੇ ਲਈ ਇਹ ਭਾਲ ਸਕਣਾ ਵੀ ਔਖਾ ਸੀ ਕਿ ਸਰਦਾਰ ਦਾ ਪੁੱਤ ਕਿਹੜਾ ਹੈ। ਨਵਤੇਜ ਦੀ ਇਹ ਨਿਰਮਾਣਤਾ ਉਹਦੇ ਚਰਿੱਤਰ ਦਾ ਅਨਿੱਖੜਵਾਂ ਅੰਗ ਸੀ। ਵੱਡੀਆਂ ਪਦਵੀਆਂ ਉੱਤੇ ਪਹੁੰਚ ਕੇ ਉਹ ਹਮੇਸ਼ਾ ਪਿਛਲੀ ਪਾਲ ਵਿੱਚ ਹੀ ਖਲੋਂਦਾ ਰਿਹਾ ਅਤੇ ਸਭ ਲੋਕਾਂ ਨਾਲ ਘੁਲ ਮਿਲ ਕੇ ਰਹਿੰਦਾ ਰਿਹਾ। ਹੋਰ ਤਾਂ ਹੋਰ ਜਦੋਂ ਉਹ ਪੰਜਾਬ ਨੌਜਵਾਨ ਸਭਾ ਦਾ ਪ੍ਰਧਾਨ ਸੀ ਫਾਜ਼ਿਲਕਾ ਦੀ ਕਾਨਫ਼ਰੰਸ ਵਿੱਚ ਰਾਤ ਯਾਰਾਂ-ਬੇਲੀਆਂ ਨਾਲ ਹੀ ਘੁੰਮਦਾ ਰਿਹਾ

ਤੇ ਰਹਿਣ ਦਾ ਟਿਕਾਣਾ ਬਨਾਉਣਾ ਵੀ ਭੁੱਲ ਗਿਆ। ਅਗਲੇ ਦਿਨ ਸਵੇਰੇ ਜਦੋਂ ਡੈਲੀਗੇਟ ਨਾਲ ਹੀ ਕਾਨਫ਼ਰੰਸ ਪੰਡਾਲ ਨੂੰ ਆਏ ਉਨ੍ਹਾਂ ਵੇਖਿਆ ਕਿ ਉਨ੍ਹਾਂ ਦਾ ਪ੍ਰਧਾਨ ਦਰੀ ਉੱਪਰ ਲੈ ਕੇ ਸਟੇਜ ਸਾਹਮਣੇ ਹੀ ਰੜ੍ਹੇ ਥਾਂ ਸੁੱਤਾ ਪਿਆ ਹੈ। ਪਰ ਨਵਤੇਜ ਦੀਆਂ ਅਜਿਹੀਆਂ ਗੱਲਾਂ ਫੇਰ ਕਦੇ।

ਉਸ 'ਪ੍ਰੀਤ ਮਿਲਣੀ' ਤੋਂ ਜਿਹੜਾ ਪ੍ਰਭਾਵ ਕਬੂਲ ਕੀਤਾ ਉਸ ਨੇ ਮੁੜ ਪਿੱਛਾ ਨਾ ਛੱਡਿਆ। ਨਵਤੇਜ ਨਾਲ ਵੀ ਯਰਾਨਾ ਵਧਦਾ ਗਿਆ ਤੇ ਉਸ ਦੇ ਪਰਵਾਰ ਨਾਲ ਵੀ ਸੰਪਰਕ ਗੂੜ੍ਹਾ ਹੁੰਦਾ ਗਿਆ। ਆਖਰ ਇਹ ਉਸੇ ਪਰਵਾਰ ਦਾ ਇੱਕ ਅੰਗ ਹੋ ਨਿਬੜਨ ਤੱਕ ਪਹੁੰਚਾ।

'ਪ੍ਰੀਤ ਨਗਰ' ਨਾਲ ਉਨ੍ਹੀਂ ਦਿਨੀਂ ਬੜੀਆਂ ਕਹਾਣੀਆਂ ਜੁੜੀਆਂ ਹੋਈਆਂ ਸਨ। ਪਿੰਡਾਂ ਦੇ ਲੋਕ ਕਈ ਅਜਿਹੀਆਂ ਗੱਲਾਂ ਨੂੰ ਅਲੋਕਾਰ ਮੰਨਦੇ ਸਨ ਜਿਹੜੀਆਂ ਪਿੱਛੋਂ ਜਾ ਕੇ ਬਿਲਕੁਲ ਸਾਧਾਰਣ ਹੋ ਗਈਆਂ। ਕਦੇ ਚਰਚਾ ਛਿੜ ਪੈਂਦੀ ਕੁੜੀਆਂ ਤੇ ਮੁੰਡਿਆਂ ਦੇ ਸਾਂਝੇ ਟੋਲਿਆਂ ਦੀ ਸ਼ਾਮਾਂ ਨੂੰ ਚਹਿਲ-ਕਦਮੀ ਦੀ। ਕਦੇ ਇਸ ਗੱਲ ਦੀ ਕਿ 'ਪ੍ਰੀਤ ਲੜੀ' ਵਾਲੀਆਂ ਕੁੜੀਆਂ ਚੁੰਨੀਆਂ ਗੱਲਾਂ ਵਿੱਚ ਪਾਈ ਫਿਰਦੀਆਂ ਨੇ ਸਿਰ ਢੱਕ ਕੇ ਨਹੀਂ ਤੁਰਦੀਆਂ, ਹੋਰ ਤਾਂ ਹੋਰ ਇਹ ਗੱਲ ਵੀ ਵੱਡੀ ਦੰਦ-ਕਥਾ ਦੀ ਭਾਗੀ ਬਣੀ ਕਿ 'ਪ੍ਰੀਤ ਲੜੀ' ਵਾਲੀਆਂ ਕੁੜੀਆਂ ਸਾਈਕਲਾਂ ਉੱਤੇ ਚੜ੍ਹੀ ਫਿਰਦੀਆਂ ਨੇ।

ਅਜਿਹੀ ਸੋਚ ਪੱਧਰ ਵਾਲਿਆਂ ਲੋਕਾਂ ਲਈ ਉਹ ਸੱਭਿਆਚਾਰਕ ਪ੍ਰੋਗਰਾਮ ਤਾਂ ਖਿੱਚ ਦਾ ਵੀ ਤੇ ਤੂਤਕ ਭੀਤੀਆਂ ਦਾ ਵੀ ਵਿਸ਼ਾ ਬਨਣੇ ਹੀ ਸਨ ਜਿਨ੍ਹਾਂ ਵਿੱਚ ਕੁੜੀਆਂ ਮੁੰਡੇ ਰਲ ਕੇ ਭਾਗ ਲੈਂਦੇ ਜਾਂ ਫਿਰ ਕੁੜੀਆਂ ਸਟੇਜ ਉੱਤੇ ਚੜ੍ਹ ਕੇ ਕਿੱਕਲੀ ਤੇ ਗਿੱਧਾ ਪਾਉਂਦੀਆਂ।

ਇਹਨਾਂ ਵਿੱਚੋਂ ਸਭ ਤੋਂ ਵੱਧ ਚਰਚਾ ਦਾ ਵਿਸ਼ਾ ਹੈ ਨਿਬੜਿਆ ਦੇਸ ਦੀ ਵੰਡ ਤੋਂ ਪਹਿਲਾਂ ਹੋਈ ਆਖਰੀ ਮਿਲਣੀ ਦਾ ਉਹ ਸੱਭਿਆਚਾਰਕ ਪ੍ਰੋਗਰਾਮ ਜਿਸ ਵਿੱਚ ਭਾਗ ਲੈਣ ਵਾਲੀਆਂ ਸੱਤ ਦੀ ਸੱਤ ਕੁੜੀਆਂ ਅੰਗਰੇਜ਼ ਸਰਕਾਰ ਨੇ ਗ੍ਰਿਫ਼ਤਾਰ ਕਰਕੇ ਅੰਦਰ ਪਾ ਦਿੱਤੀਆਂ। ਇਸ ਦੀ ਨਿਰਦੇਸ਼ਕਾ ਉਹ ਸ਼ੀਲਾ ਭਾਟੀਆ ਸੀ ਜਿਹੜੀ ਦੇਸ ਦੀ ਰਾਜਧਾਨੀ ਦਿੱਲੀ ਵਿੱਚ ਬਾਅਦ ਦੇ ਸਾਲਾਂ ਵਿੱਚ ਇੱਕ ਮਹਾਨ ਸੱਭਿਆਚਾਰਕ ਵਿਅਕਤੀ ਵਜੋਂ ਉਭਰੀ ਤੇ ਜਿਸ ਨੇ 'ਜਸ਼ਨੇ ਫੈਜ਼' ਵਰਗੇ ਧੁੰਮਾਂ ਪਾਉਣ ਵਾਲੇ ਪ੍ਰੋਗਰਾਮ ਤੇ 'ਹੀਰ ਰਾਂਝਾ' ਵਰਗੇ ਬਹੁ ਚਰਚਿਤ ਓਪੇਰੇ ਪੇਸ਼ ਕੀਤੇ।

ਹੁੱਲੇ ਹੁਲਾਰੇ ਵਿੱਚ ਅੰਗਰੇਜ਼ ਨੂੰ ਕੱਢਣ ਦਾ ਹੋਕਾ ਵੱਡੇ ਪ੍ਰਭਾਵਸ਼ਾਲੀ ਢੰਗ ਨਾਲ ਦਿੱਤਾ ਗਿਆ। ਦੇਸ ਦੇ ਵੱਖ-ਵੱਖ ਖਿੱਤਿਆਂ ਦੇ ਪਹਿਰਾਵੇ ਵਿੱਚ, ਉਨ੍ਹਾਂ ਦੇ ਲੋਕ ਨਾਚਾਂ ਤੇ ਲੋਕ ਧੁਨੀਆਂ ਰਾਹੀਂ ਇੱਕੋ ਭਾਵ ਨੂੰ ਮੁੜ-ਮੁੜ ਪ੍ਰਗਟਾਇਆ ਗਿਆ।

ਅੰਗਰੇਜ਼ ਸਰਕਾਰ ਫੌਰਨ ਹਰਕਤ ਵਿੱਚ ਆਈ। ਸ੍ਰ. ਗੁਰਬਖ਼ਸ਼ ਸਿੰਘ ਦੀਆਂ ਤਿੰਨ ਵੱਡੀਆਂ ਧੀਆਂ ਉਮਾ, ਉਰਮਿਲਾ ਤੇ ਪ੍ਰਤਿਮਾ, ਉਨ੍ਹਾਂ ਦੀ ਭੈਣ ਦੀ ਲੜਕੀ ਸੁਰਜੀਤ (ਜਿਹੜੀ ਪਿੱਛੋਂ ਜਾ ਕੇ ਸੰਸਾਰ ਦੀਆਂ ਇਸਤਰੀਆਂ ਦੀ ਕੇਂਦਰੀ ਸੰਸਥਾ ਦੇ ਬਰਲਿਨ ਦਫ਼ਤਰ ਵਿੱਚ ਸਕੱਤਰ ਵਜੋਂ ਕੰਮ ਕਰਦੀ ਰਹੀ) ਪ੍ਰੋਫ਼ੈਸਰ ਰਜਿੰਦਰ ਸਿੰਘ ਦੀ ਬੇਟੀ ਸ਼ੀਲਾ (ਜਿਹੜੀ ਅੱਜ ਕੱਲ੍ਹ ਸ਼ੀਲਾ ਸੰਧੂ ਹੈ ਤੇ ਪ੍ਰਸਿੱਧ ਪ੍ਰਕਾਸ਼ਕ ਫਰਮ 'ਰਾਜ ਕਮਲ ਪ੍ਰਕਾਸ਼ਨ' ਦੀ ਮਾਲਕ

ਰਹੀ ਹੈ) ਸ੍ਰ. ਨਰਿੰਦਰ ਸਿੰਘ ਦੀ ਪਤਨੀ ਸ਼ਕੁੰਤਲਾ 'ਭੈਣ ਜੀ', ਤੇ ਕਈ ਹੋਰ ਇਸਤਰੀਆਂ ਸ਼ਾਮਲ ਸਨ।

ਕਿਉਂਕਿ ਅੰਗਰੇਜ਼ਾਂ ਕੋਲ ਉਨੀਂ ਦਿਨੀਂ ਇਸਤਰੀਆਂ ਦੀ ਜੇਲ੍ਹ ਅੰਮ੍ਰਿਤਸਰ ਕੋਈ ਨਹੀਂ ਸੀ ਇਸ ਲਈ ਸਭ ਬੀਬੀਆਂ ਨੂੰ ਉਸ ਵੱਡੇ ਅਹਾਤੇ ਵਿੱਚ ਲਿਜਾ ਕੇ 'ਬੰਦ ਕਰ ਦਿੱਤਾ ਜਿਹੜਾ ਜਰਾਇਮ ਪੇਸ਼ਾ ਕਹਾਉਂਦੇ ਕਬੀਲਿਆਂ ਲਈ ਇੱਕ ਸੁਧਾਰ ਘਰ ( ਰੈਫ਼ਰਮੇਟਰੀ ਸੈਂਟਰ) ਵਜੋਂ ਵਸਿਆ ਹੋਇਆ ਸੀ।

ਇਹ ਵੰਡ ਤੋਂ ਪਹਿਲਾਂ ਹੋਈਆਂ 'ਪ੍ਰੀਤ ਮਿਲਣੀਆਂ' ਦੀ ਲੜੀ ਦਾ ਸਭ ਤੋਂ ਉੱਘਾ ਤੇ ਆਖਰੀ ਝਲਕਾਰਾ ਸੀ।

# ਪ੍ਰੀਤ ਨਗਰ ਵੰਡ ਦੇ ਅੰਦਰ-ਬਾਹਰ

19ਵੀਂ ਸਦੀ ਰਚਨਾਤਮਕ ਸਾਹਿਤ ਦੇ ਖੇਤਰ ਵਿੱਚ ਬੜੀ ਫਲਦਾਇਕ ਸਦੀ ਸੀ। ਵੱਡੇ-ਵੱਡੇ ਨਾਂਅ ਪੈਦਾ ਕੀਤੇ ਇਸ ਖੇਤਰ ਵਿੱਚ ਸੰਬੰਧਤ ਸਦੀ ਨੇ। ਪਰ ਜੇ ਕਿਸੇ ਨੇ ਆਪਣੀ ਸਾਹਿਤਕ ਸੋਚ ਨੂੰ ਅਮਲੀ ਰੂਪ ਦੇਣ ਦਾ ਉਪਰਾਲਾ ਕੀਤਾ ਤਾਂ ਉਹ ਟਾਲਸਟਾਏ ਹੀ ਸੀ। ਅਤੇ ਵੀਹਵੀਂ ਸਦੀ ਵਿੱਚ ਇਸੇ ਰਾਹ ਉੱਤੇ ਤੁਰਨ ਵਾਲਾ ਗੁਰਬਖ਼ਸ਼ ਸਿੰਘ ਜਿਸ ਨੇ ਸੁਪਨੇ ਲਏ ਹੀ ਨਾ ਸਗੋਂ ਸਿਰਜੇ ਵੀ। ਪੰਜਾਬੀ ਸਾਹਿਤ ਵਿੱਚ ਹੁਣ ਤੱਕ ਉਸ ਦੇ ਕੱਦ ਵਾਲਾ ਦੂਜਾ ਕੋਈ ਨਹੀਂ ਲੱਭਦਾ।

ਸਿਆਲਕੋਟ ਸ਼ਹਿਰ ਦੇ ਜਾਏ ਰਿੜ੍ਹ-ਖਿੜ ਕੇ ਪਲੇ ਗੁਰਬਖ਼ਸ਼ ਸਿੰਘ ਨੇ ਔਖੇ ਦਿਨ ਤਾਂ ਬਹੁਤ ਦੇਖੇ ਪਰ ਹਿੰਮਤ ਕਦੇ ਨਾ ਹਾਰੀ। ਅਤੇ ਉਹੋ ਹਿੰਮਤ ਉਸ ਨੂੰ ਰੁੜਕੀ ਤੋਂ ਤੋਰ ਕੇ ਮਿਸ਼ੀਗਨ ਤੱਕ ਲੈ ਗਈ। ਅਮਰੀਕਨ ਲੋਕਾਂ ਦੀ ਜੀਵਨ-ਜਾਚ ਨੇ ਉਸ ਦੇ ਮਨ ਉੱਤੇ ਏਨਾ ਡੂੰਘਾ ਅਸਰ ਪਾਇਆ ਕਿ ਉਹ ਉਨ੍ਹਾਂ ਦੇ ਚੱਜ-ਵਿਹਾਰ ਦਾ ਸ਼ੈਦਾਈ ਹੋ ਗਿਆ। ਉਸ ਦੇਸ ਵਿੱਚ ਉਸ ਨੇ ਜੋ ਜਾਣਿਆ, ਵੇਖਿਆ, ਉਸ ਦਾ ਆਪਣੇ ਲੋਕਾਂ ਵਿੱਚ ਸੰਚਾਰ ਕਰਨ ਦੀ ਲਿੱਲ੍ਹ ਇੱਕ ਇੰਜੀਨੀਅਰ ਤੋਂ ਤੋਰਕੇ ਸਾਹਿਤ-ਸਿਰਜਕ ਤੱਕ ਲੈ ਗਈ। ਉਸ ਨੇ ਉਹ ਸਭ ਸਾਕਾਰ ਕਰਨ ਦੀ ਧਾਰ ਲਈ, ਜਿਸ ਕਾਰਨ ਅਮਰੀਕਾ ਰਹਿੰਦਿਆਂ ਉਹ ਆਪ ਏਨਾ ਪ੍ਰਭਾਵਤ ਹੋਇਆ ਸੀ।ਇਸੇ ਲਈ ਰੇਲਵੇ ਦਾ ਉੱਚਾ ਅਹੁਦਾ ਤਿਆਗ ਉਸ ਨੇ ਆਪਣੀ ਰੀਝਾਂ ਨੂੰ ਸਾਕਾਰ ਕਰਨ ਲਈ ਇੱਕ ਨਵਾਂ ਨਗਰ ਉਸਾਰਨ ਦੀ ਧਾਰ ਲਈ। ਪਿੰਡ ਲੋਪੋਕੇ ਦੇ ਗੁਆਂਢ ਵਿੱਚ ਇੱਕ ਸੁੱਕਾ ਤਲਾਅ ਤੇ ਕੱਲਰੀ ਬੰਜਰ ਧਰਤੀ ਲਾਲਾ ਧਨੀ ਰਾਮ ਚਾਤ੍ਰਿਕ ਦੇ ਭਾਣਜੇ ਤੋਂ ਖਰੀਦ ਕੇ, ਉੱਥੇ ਨਵਾਂ ਨਗਰ ਵਸਾਉਣ ਦਾ ਉਸ ਨੇ ਹੰਭਲਾ ਮਾਰਿਆ ਤੇ ਨਾਂਅ ਉਸ ਦਾ ਰੱਖਿਆ ਪ੍ਰੀਤ ਨਗਰ।

ਕਿੰਨੀ ਭਾਗਾਂ ਭਰੀ ਸੀ ਉਹ ਭੋਇੰ ਜਿਸ ਵਿੱਚ ਪ੍ਰੀਤ ਕਾਫ਼ਲਾ ਉੱਤਰਿਆ, ਤੇ ਕਿਵੇਂ ਇੱਕ ਨਵੀਂ ਸੱਭਿਅਤਾ ਉਸਾਰਨ ਦੇ ਯਤਨਾਂ ਦੇ ਨਤੀਜੇ ਵਜੋਂ ਵੱਡੀਆਂ ਪੁਲਾਂਘਾਂ ਭਰਦਾ ਇਹ ਨਿੱਕਾ ਜਿਹਾ ਨਗਰ ਆਪਣੇ ਆਲੇ-ਦੁਆਲੇ ਨੂੰ ਤਾਂ ਕੀ, ਅੰਮ੍ਰਿਤਸਰ ਸ਼ਹਿਰ ਨੂੰ ਵੀ ਪਿੱਛੇ ਛੱਡ ਗਿਆ: ਸੱਭਿਆਚਾਰਕ ਪੱਖੋਂ ਹੀ ਨਹੀਂ, ਇਮਾਰਤੀ ਕਲਾ ਦੇ ਪੱਖੋਂ ਵੀ। ਇਕੋ ਜਿਹੇ ਡਿਜ਼ਾਈਨ ਵਾਲੀਆਂ ਕੋਠੀ ਵਿਉਂਤੀਆਂ ਗਈਆਂ, ਹਰ ਕੋਠੀ ਦੇ ਮੱਥੇ ਉੱਤੇ ਬੁਗਨਵੇਲੀਆ ਦੀਆਂ ਲਾਲ ਸੂਹੇ ਫੁੱਲਾਂ ਵਾਲੀਆਂ ਵੇਲਾਂ ਚੜ੍ਹਵਾਈਆਂ ਗਈਆਂ, ਗਰਮੀਆਂ ਵਿੱਚ ਘਰ ਠੰਢਾ ਤੇ ਸਰਦੀਆਂ ਵਿੱਚ ਨਿੱਘਾ ਰੱਖਣ ਵਾਸਤੇ ਆਪਣੇ ਮੂਲ ਕਿੱਤੇ ਵਜੋਂ ਇੰਜੀਨੀਅਰ ਗੁਰਬਖ਼ਸ਼ ਸਿੰਘ ਨੇ ਵਿੱਚੋਂ ਖਾਲੀ ਤੇ ਦੁਆਲਿਓਂ ਇੱਕ ਇੰਚ ਮੋਟੀਆਂ ਕੰਕਰੀਟ ਦੀਆਂ ਇੱਟਾਂ ਵਿਉਂਤੀਆਂ, ਜਿਨ੍ਹਾਂ ਵਿਚਲੇ ਖਲਾਅ ਕਾਰਨ ਬਾਹਰਲੇ ਤਾਪਮਾਨ ਨਾਲੋਂ ਅੰਦਰਲਾ

ਗਰਮੀਆਂ-ਸਰਦੀਆਂ ਦੋਹਾਂ ਵਿੱਚ ਹੀ ਵਧੇਰੇ ਸੁਖਦਾਈ ਰਹਿੰਦਾ। ਨਾ ਪਾਣੀ ਵਾਸਤੇ ਪਾਈਪਾਂ ਹੁੰਦੀਆਂ ਸਨ, ਨਾ ਕੋਈ ਫਲੱਸ਼ ਵਾਲੀਆਂ ਟੱਟੀਆਂ, ਪਰ ਸਰਦਾਰ ਜੀ ਨੇ ਵੱਖਰੀ ਹੀ ਕਿਸਮ ਦੇ ਪਖਾਨੇ ਹਰ ਗੁਸਲਖਾਨੇ ਦੀ ਇੱਕ ਨੁਕਰੇ ਬਣਾਏ, ਜਿਹੜੇ ਏਨੀ ਢਾਲਵੀਂ ਵਿਉਂਤ ਵਾਲੇ ਹੁੰਦੇ ਸਨ ਕਿ ਜੰਗਲ-ਪਾਣੀ ਵਾਲੇ ਹੱਥਾਂ ਦਾ ਸਧਾਰਨ ਜਿਹਾ ਰੇੜ੍ਹ ਹੀ ਸਭ ਮਲ-ਮੂਤਰ ਨੂੰ ਕੋਈ ਤਿੰਨ ਹੱਥ ਕੰਧ ਤੋਂ ਹਟਵੇਂ ਤੇ ਚਾਰ ਹੱਥ ਧਰਤੀ ਤੋਂ ਡੂੰਘੇ, ਚਾਰਾਂ ਪਾਸਿਆਂ ਤੋਂ ਤਾਂ ਪੱਕੇ ਪਰ ਹੇਠੋਂ ਕੱਚੇ ਚੁਬੱਚੇ ਵਿੱਚ ਲੈ ਜਾਂਦਾ, ਜਿਹੜਾ ਪਾਣੀ ਵੀ ਸੋਖ ਲੈਂਦਾ ਤੇ ਬਦਬੋ ਵੀ ਖਿੱਲਰਨ ਨਾ ਦੇਂਦਾ।

ਅੰਮ੍ਰਿਤਸਰ ਸ਼ਹਿਰ ਬਹੁਤਾ ਹਾਲ ਗੇਟ ਤੋਂ ਲੈ ਕੇ ਸੁਲਤਾਨਵਿੰਡ ਗੇਟ, ਭਗਤਾਂ ਵਾਲਾ ਗੇਟ ਤੇ ਹਾਥੀ ਗੇਟ ਆਦਿ ਨਾਲ ਘਿਰਿਆ ਪੁਰਾਣਾ ਸ਼ਹਿਰ ਹੁੰਦਾ ਸੀ, ਭੀੜੀਆਂ ਗਲੀਆਂ ਤੇ ਚਾਰ-ਚਾਰ ਮੰਜ਼ਲੇ ਮਕਾਨਾਂ ਵਾਲਾ। ਟੱਟੀਆਂ ਸਿਖ਼ਰ 'ਤੇ ਹੁੰਦੀਆਂ ਅਤੇ ਸੌੜੀਆਂ ਪੌੜੀਆਂ ਥਾਣੀਂ ਮੈਲੇ ਦੇ ਟੋਕਰੇ ਚੁੱਕ ਕੇ ਭੰਗਣਾਂ/ਭੰਗੀ ਉਸ ਨੂੰ ਬਾਹਰ ਲਿਜਾਂਦੇ। ਬਦਬੋ ਤਾਂ ਫੈਲਣੀ ਹੀ ਫੈਲਣੀ ਸੀ। ਪਰ ਸਰਦਾਰ ਗੁਰਬਖ਼ਸ਼ ਸਿੰਘ ਦੀ ਕਾਰਾਗਰੀ ਨੇ ਪ੍ਰੀਤ ਨਗਰ ਦੇ ਵਾਸੀਆਂ ਨੂੰ ਪਹਿਲੇ ਦਿਨੋਂ ਹੀ ਇਸ ਬੋਅ ਤੋਂ ਮੁਕਤ ਕਰ ਰੱਖਿਆ ਸੀ। ਇਸੇ ਦੀ ਚਰਚਾ ਸੁਣ ਕੇ ਗੇਟਾਂ ਤੋਂ ਬਾਹਰ ਬਣ ਰਹੀਆਂ ਨਵੀਂਆਂ ਕੋਠੀਆਂ ਵਾਲੇ ਅੰਮ੍ਰਿਤਸਰੀਏ ਪ੍ਰੀਤ ਨਗਰ ਦੀਆਂ ਕੋਠੀਆਂ ਵੇਖਣ, ਖਾਸ ਕਰ ਉਸ ਦੇ ਗੁਸਲਖਾਨਿਆਂ ਤੇ ਪਖਾਨੇ ਦੇ ਨਿਕਾਸ ਦੇ ਪ੍ਰਬੰਧਾਂ ਦਾ ਜਾਇਜ਼ਾ ਲੈਣ ਤੁਰੇ ਆਉਂਦੇ।

ਇਸ ਪ੍ਰੀਤ ਨਗਰ ਵਿੱਚ ਦਾਰ ਜੀ ਆਪਣੇ ਪੁਰਾਣੇ ਘਰ, (ਜਿਹੜਾ ਬਾਅਦ ਵਿੱਚ ਨਵਤੇਜ ਵਾਲਾ ਘਰ ਬਣ ਗਿਆ) ਵਿੱਚ ਹੀ ਵਾਸ ਰੱਖਦੇ ਸਨ ਤੇ ਹੁਣ ਵਾਲਾ ਘਰ ਅਜੇ ਉਸਾਰੀ ਅਧੀਨ ਹੀ ਸੀ ਕਿ ਵੰਡ ਦਾ ਅਜਿਹਾ ਦੁਗਾੜਾ ਵੱਜਾ ਕਿ ਨਵਾਂ ਘਰ ਪੂਰੇ ਚਾਰ ਸਾਲ ਵਿੱਚੇ ਖਲੋਤਾ ਰਹਿ ਗਿਆ ਮੁਸਲਮਾਨ ਮਿਸਤਰੀ ਦੇ ਹਿਜਰਤ ਕਰ ਜਾਣ ਕਾਰਨ। ਹੁਣ ਵਾਲਾ ਇਹ ਘਰ ਵੀ, ਜਿਸ ਵਿੱਚ ਦੂਰ-ਦੁਰਾਡੇ ਦੇ ਦੇਸਾਂ ਦੇ ਉੱਘੇ ਲੇਖਕਾਂ ਤੇ ਕਲਾਕਾਰਾਂ ਦੇ ਪੈਰ ਪੈਂਦੇ ਰਹੇ ਹਨ, ਅੱਜ ਪੂਰਾ ਹੋਣ ਤੋਂ ਪੰਜਾਹ ਸਾਲ ਉੱਪਰ ਬੀਤ ਜਾਣ ਦੇ ਬਾਵਜੂਦ, ਘਰ ਉਸਾਰੀ ਦਾ ਇੱਕ ਵਿਕੋਲਿਤਰਾ ਨਮੂਨਾ ਪੇਸ਼ ਕਰਦਾ ਹੈ। ਤਦ ਵੀ ਮੇਰੀਆਂ ਰੋਮਾਂਚਕ ਯਾਦਾਂ ਤਾਂ ਉਸ ਪਹਿਲੇ ਘਰ ਨਾਲ ਹੀ ਜੁੜੀਆਂ ਹੋਈਆਂ ਹਨ।

ਇਹ ਉਹ ਘਰ ਸੀ ਜਿਸ ਦੇ ਐਨ ਵਿਚਕਾਰੋਂ ਲੰਘਦੀਆਂ ਛੱਤੀਆਂ ਪੌੜੀਆਂ ਚੜ੍ਹ ਕੇ ਜਦੋਂ ਅਸੀਂ ਗਰਮੀਆਂ ਵਿੱਚ ਸੌਣ ਜਾਂਦੇ, ਇੱਕ ਪਾਸੇ ਪਿਆਂ ਨੂੰ ਲਾਹੌਰ ਸ਼ਹਿਰ ਦੀਆਂ ਬਿਜਲੀਆਂ ਉੱਪਰਲੇ ਅਸਮਾਨ ਦਾ ਚਾਨਣ ਸਾਫ਼ ਲੱਭਦਾਤੇ ਦੂਜੇ ਪਾਸੇ ਲੇਟਿਆਂ ਅੰਮ੍ਰਿਤਸਰ ਦੀਆਂ ਦਾ। ਅਤੇ ਪ੍ਰੀਤ ਨਗਰ ਸੀ ਦੋਹਾਂ ਸ਼ਹਿਰਾਂ ਦੇ ਵਿਚਕਾਰ ਜਿਹੇ ਵਸਿਆ ਹੋਇਆ।

ਪ੍ਰੀਤ ਨਗਰ ਜਾਣ ਵਾਲਿਆਂ ਨੂੰ ਖੱਬੇ ਹੱਥ ਸਭ ਤੋਂ ਪਹਿਲਾਂ ਲੱਭਦਾ ਐਕਟੀਵਿਟੀ ਸਕੂਲ, ਅਤੇ ਪੁਰਾਣਾ ਤਲਾਅ ਤੇ ਉਸ ਨਾਲ ਲਗਦੀਆਂ ਨਿੱਕੀ ਇੱਟ ਵਾਲੀਆਂ ਹੱਟੀਆਂ ਦੂਜੇ ਪਾਸੇ। ਤਲਾਅ ਮੁੱਕਣ ਸਾਰ ਦੋਵੇਂ ਪਾਸੇ ਪ੍ਰੀਤ ਸੈਨਿਕਾਂ ਦੀਆਂ ਕੋਠੀਆਂ ਸ਼ੁਰੂ ਹੋ ਜਾਂਦੀਆਂ। ਸਿੱਧਾ ਅੱਗੇ ਜਾ ਕੇ ਇੱਕ ਪਾਸੇ ਉਹ ਕੋਠੀ ਆਉਂਦੀ, ਜਿਸ ਵਿੱਚ ਬਲਰਾਜ ਸਾਹਨੀ ਨੇ ਬੰਬਈਓਂ ਆਣ ਕੇ ਵਾਸ ਕੀਤਾ ਸੀ ਅਤੇ ਦੂਜੇ ਪਾਸੇ ਉਹ ਕੋਠੀ ਜਿਸ ਵਿੱਚ ਦਾਰ ਜੀ ਦੇ ਬੜੇ

ਮੇਹਰਬਾਨ ਮਿੱਤਰ ਜੰਗਲਾਤ ਅਫ਼ਸਰ ਉਦੈ ਸਿੰਘ ਜੀ ਤੇ ਉਨ੍ਹਾਂ ਦੀ ਸੁਪਤਨੀ ਹਰਨਾਮ ਭੂਆ ਜੀ ਰਹਿੰਦੇ ਸਨ। ਹਰਨਾਮ ਭੂਆ ਜੀ ਭਾਵੇਂ ਦਾਰ ਜੀ ਦੇ ਸਕੇ ਭੈਣ ਜੀ ਨਹੀਂ ਸਨ, ਪਰ ਨੇੜ ਏਨਾ ਸੀ ਕਿ ਇਸ ਗੱਲ ਦਾ ਕਿਸੇ ਨੂੰ ਘੱਟ ਹੀ ਪਤਾ ਹੈ। ਸਰਦਾਰ ਉਦੈ ਸਿੰਘ ਜੀ ਤਾਂ ਢੇਰ ਚਿਰ ਪਹਿਲਾਂ ਤੁਰ ਗਏ, ਪਰ ਹਰਨਾਮ ਭੂਆ ਜੀ ਦੀ ਸੌਵੀਂ ਵਰ੍ਹੇਗੰਢ ਅਜੇ ਪਿਛਲੇ ਦਿਨੀਂ ਹੀ ਮਨਾਈ ਗਈ ਹੈ। ਇਹ ਉਨ੍ਹਾਂ ਪਹਿਲੀਆਂ ਚਾਰ ਲੜਕੀਆਂ ਵਿੱਚੋਂ ਸਨ, ਜਿਹੜੀਆਂ ਪੰਜਾਬ ਯੂਨੀਵਰਸਿਟੀ ਤੋਂ ਉਹਨੀਂ ਦਿਨੀਂ ਬੀ ਏ ਪਾਸ ਕਰ ਕੇ ਨਿਕਲੀਆਂ, ਜਿਨ੍ਹੀਂ ਦਿਨੀਂ ਵੱਡੇ ਘਰਾਂ ਦੀਆਂ ਧੀਆਂ ਵੀ ਏਨੀ ਪੜ੍ਹਾਈ ਤੱਕ ਪਹੁੰਚਣ ਤੋਂ ਪਹਿਲਾਂ ਹੀ ਡੋਲੇ ਪਾ ਦਿੱਤੀਆਂ ਜੀਆਂ ਸਨ। ਤੇ ਇਹ ਭੂਆ ਜੀ ਮੈਨੂੰ ਇਸ ਲਈ ਨਹੀਂ ਭੁੱਲਦੇ ਕਿ ਉਨ੍ਹਾਂ ਦੀ ਸੋਹਣੀ-ਸੰਵਾਰੀ ਕੋਠੀ ਤੋਂ ਹੀ ਮੈਂ 1951 ਵਿੱਚ ਘੋੜੀ ਚੜ੍ਹਿਆ ਸਾਂ, ਮਸਾਂ ਚਾਰ ਕੁ ਪੈਲੀਆਂ ਪਰ੍ਹੇ ਪੈਂਦੀ ਦਾਰ ਜੀ ਦੀ ਉਸ ਪੁਰਾਣੀ ਕੋਠੀ ਤੱਕ ਪਹੁੰਚਣ ਵਾਸਤੇ, ਜਿਸ ਵਿੱਚ ਸਾਡਾ ਵਿਆਹ ਹੋਇਆ।

ਵਿਆਹ ਨਾਲ ਜੁੜਿਆਂ ਵੀ ਇੱਕ ਪ੍ਰਸੰਗ ਐਸਾ ਹੈ, ਜਿਸ ਨੂੰ ਬਿਆਨ ਕਰਨੋਂ ਨਹੀਂ ਰਹਿ ਸਕਦਾ। ਕੋਠੀ ਦੀ ਪਿੱਠ ਵਾਲੇ ਵੱਡੇ ਬਗੀਚੇ 'ਚ ਵਿਆਹ ਦਾ ਮੰਡਪ ਬਣਾਇਆ ਗਿਆ। ਫੇਰੇ ਗੁਰੂ ਗ੍ਰੰਥ ਸਾਹਿਬ ਦੁਆਲੇ ਹੀ ਹੋਏ, ਕਿਉਂਕਿ ਮੇਰੇ ਪਿਤਾ ਜੀ ਪੱਕੇ ਗੁਰਸਿੱਖ ਸਨ ਤੇ ਦਾਰ ਜੀ ਵੀ ਆਪਣੇ ਪਿੱਤਰੀ ਸੱਭਿਆਚਾਰ ਨਾਲ ਜੁੜੇ ਹੋਏ। ਮੈਂ ਦਿੱਲੀਓਂ ਆਇਆ ਸਾਂ, ਮਹਿਰੌਲੀ ਦੇ ਭੂਲ-ਭੁਲੱਈਆਂ ਸਾਹਮਣਲੇ ਘਰ ਤੋਂ ਆਪਣੇ ਪਿਤਾ ਤੇ ਵੱਡੇ ਭਰਾ ਪ੍ਰੀਤਮ ਸਿੰਘ ਸਫ਼ੀਰ ਸਮੇਤ ਚੌਦਾਂ ਕੁ ਬੰਦਿਆਂ ਦੀ ਜੰਞ ਲੈ ਕੇ। ਤੇ ਨਾਲ ਚਾਰ ਕੁ ਜੁੜ ਗਏ ਤਰਨ ਤਾਰਨੋਂ ਆਏ ਮੇਰੇ ਬੇਲੀ, ਜਿਨ੍ਹਾਂ ਵਿੱਚ ਸਰਦਾਰ ਗੁਰਦਿੱਤ ਸਿੰਘ ਲੋਹੇ ਵਾਲੇ ਦਾ ਪੁੱਤਰ ਨੱਥਾ ਸਿੰਘ ਵੀ ਸੀ, ਜਿਹੜਾ ਆਪਣੇ ਥਿੰਮਣੀਆਂ ਵਾਲੇ ਮੂੰਹ ਦੇ ਬਾਵਜੂਦ ਮੈਨੂੰ ਬੜਾ ਪਿਆਰਾ ਸੀ।

ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਬੈਠੇ ਸਨ ਸ. ਤੇਜਾ ਸਿੰਘ ਢੁਡੰਬਰ ਵਾਲੇ, ਆਪੇ ਗ੍ਰੰਥੀ ਆਪੇ ਰਾਗੀ ਅਤੇ ਆਪੇ ਸਿੱਖਿਆ ਦੇਣ ਦਾ ਕਾਰਜ ਨਿਭਾਅ ਰਹੇ। ਪਤਾ ਨਹੀਂ ਕਿਉਂ, ਉਨ੍ਹਾਂ ਦੇ ਵਖਿਆਨ ਤੋਂ ਮੈਂ ਵੀ ਭਾਵੁਕ ਹੋ ਉੱਠਿਆ ਅਤੇ ਸਾਰੇ ਮਾਝੇ ਦੇ ਵਿਆਹਾਂ ਮੌਕੇ ਵਖਿਆਨ ਲਈ ਪ੍ਰਸਿੱਧ ਮੇਰੇ ਪਿਤਾ ਜੀ ਵੀ। ਦਾਰ ਜੀ ਨੇ ਮਿੱਥ ਰੱਖਿਆ ਸੀ ਕਿ ਲਾਂਵਾਂ ਸਮੇਂ ਅਸੀਂ ਦੋਵੇਂ ਬਰਾ-ਬਰਾਬਰ ਤੁਰਾਂਗੇ। ਹੋਇਆ ਇਹੋ, ਪਰ ਦੋ ਗੱਲਾਂ ਹੋਰ ਵਾਪਰ ਗਈਆਂ ਉਸ ਵੇਲੇ। ਇੱਕ ਤਾਂ ਮੈਨੂੰ ਤੇ ਮੇਰੇ ਪਿਤਾ ਜੀ ਦੋਹਾਂ ਨੂੰ ਖ਼ੁਸ਼ੀ ਨਾਲ ਅੱਥਰੂ ਆ ਗਏ, ਤੇ ਦੂਜੇ ਤੁਰਨ ਵੇਲੇ ਉਰਮਿਲਾ ਜੀ ਮੇਰੇ ਨਾਲੋਂ ਅੱਗੇ ਲੰਘ ਗਏ, ਕਿਉਂਕਿ ਉਨ੍ਹਾਂ ਨੂੰ ਪਤਾ ਨਹੀਂ ਸੀ ਕਿ ਹਰ ਲਾਂਅ ਦੇ ਉਚਾਰਣ ਪਿੱਛੋਂ ਰਾਗੀ ਉਸ ਨੂੰ ਗਾਉਣ ਵਾਸਤੇ ਕਿੰਨਾ ਕੁ ਸਮਾਂ ਲੈਂਦੇ ਹਨ। ਉਰਮਿਲਾ ਜੀ ਦੀ ਤੋਰ ਉੱਤੇ ਤਾਂ ਢੁਡੰਬਰ ਹੁਰਾਂ ਇਹ ਉਚਾਰਿਆ, "ਬੀਬੀ ਕਾਹਲੀ ਨਾ ਪਉ, ਹੁਣ ਅਸੀਂ ਤੈਨੂੰ ਨਾਲ ਜਾਣੋਂ ਡੱਕਣਾ ਨਹੀਂ।" ਦੂਜੇ ਹਰਨਾਮ ਭੂਆ ਜੀ ਨੇ ਇਹ ਆਖ ਕੇ ਹਾਸੇ ਦੀ ਝੜੀ ਛੇੜ ਦਿੱਤੀ ਕਿ "ਕੁੜੀ ਵਾਲਿਆਂ ਵਿੱਚੋਂ ਤਾਂ ਕੋਈ ਰੋ ਨਹੀਂ ਰਿਹਾ, ਪਰ ਮੁੰਡਾ ਤੇ ਉਸ ਦਾ ਪਿਓ ਜੇ ਏਨੇ ਭਾਵੁਕ ਹੋ ਉੱਠੇ ਹਨ ਤਾਂ ਅਸੀਂ ਲਾਂਵਾਂ ਵਿੱਚੇ ਖਲ੍ਹਿਆਰ ਦਿੰਦੇ ਹਾਂ ?"

ਉਸੇ ਰਾਤ ਦਾਰ ਜੀ ਨੇ ਸਾਨੂੰ ਦੋਹਾਂ ਨੂੰ ਕੋਲ ਬਿਠਾ ਕੇ ਜਿਹੜੀਆਂ ਦੋ ਗੱਲਾਂ ਪੱਲੇ

ਬੰਨ੍ਹਣ ਲਈ ਆਖਿਆ, ਉਨ੍ਹਾਂ ਨੂੰ ਵੀ ਭੁਲਾਇਆ ਨਹੀਂ ਜਾ ਸਕਦਾ: "ਲੋਕ ਸਮਝਦੇ ਹਨ ਕਿ ਮੈਂ ਸੁਭਾਅ ਵੱਲੋਂ ਬੜਾ ਲਿੱਸਾ ਹਾਂ ਤੇ ਸਾਰਾ ਪ੍ਰੀਤ ਨਗਰ ਮਾਤਾ ਜੀ ਦੇ ਕੰਟਰੋਲ ਕਾਰਨ ਹੀ ਚੱਲਦਾ ਹੈ। ਪਰ ਅਸਲੀਅਤ ਇਹ ਹੈ ਕਿ ਗੱਲਾਂ ਜੇ ਦਸ ਹੋਣ ਤਾਂ ਉਨ੍ਹਾਂ ਵਿੱਚੋਂ ਨਿਰਣਈ ਦੋ ਕੁ ਹੀ ਹੁੰਦੀਆਂ ਹਨ। ਮੈਂ ਮਾਤਾ ਜੀ ਦੀਆਂ ਬਾਕੀ ਸਭ ਗੱਲਾਂ ਵੱਡੇ ਹੁੰਗਾਰੇ ਨਾਲ ਮੰਨੀ ਚਲਿਆ ਜਾਂਦਾ ਹਾਂ, ਪਰ ਜਿਹੜੀ ਇੱਕ ਮੰਨਵਾਉਣ ਵਾਲੀ ਹੋਵੇ ਉਹ ਮੰਨਵਾ ਕੇ ਹੀ ਰਹਿੰਦਾ ਹਾਂ। ਉਹ ਆਪਣੇ ਥਾਂ ਖੁਸ਼ ਰਹਿੰਦੇ ਹਨ ਕਿ ਹਰ ਕੰਮ ਵਿੱਚ ਉਨ੍ਹਾਂ ਦੀ ਹੀ ਚੱਲਦੀ ਹੈ, ਤੇ ਮੈਂ ਆਪਣੀ ਥਾਂ। ਦੂਜੀ ਗੱਲ, ਭਾਂਡੇ ਨਾਲ ਕੋਲ ਪਿਆ ਭਾਂਡਾ ਖੜਕਦਾ ਹੀ ਹੈ। ਪਰ ਰੋਸੇ ਉੱਤੇ ਰਾਤ ਨਹੀਂ ਪੈਣ ਦੇਣੀ ਚਾਹੀਦੀ, ਭਾਵੇਂ ਸਾਰੀ ਰਾਤ ਲੱਗ ਜਾਏ।"

ਚੱਲ ਭਾਵੇਂ ਪੂਰੀ ਤਰ੍ਹਾਂ ਨਹੀਂ ਸਕਿਆ ਉਨ੍ਹਾਂ ਵੱਲੋਂ ਦਿੱਤੀਆਂ ਇਹਨਾਂ ਮੱਤਾਂ ਉੱਤੇ, ਪਰ ਇਹਨਾਂ ਵਿਚਲਾ ਸੱਚ ਸਾਰੀ ਉਮਰ ਕੰਮ ਆਇਆ।

ਪ੍ਰੀਤ ਨਗਰ ਵਾਲਾ ਕਮਿਊਨ ਰਲ ਬਹਿਣ, ਰਲ ਖਾਣ ਦੀ ਰਾਹ-ਵਿਖਾਊ ਮਿਸਾਲ ਸੀ। ਪਰ ਉਸ ਨਗਰ ਵਿੱਚ ਕਿਸੇ ਘਰ ਵਿੱਚ ਵੀ ਰੋਟੀ ਨਾ ਪੱਕਦੀ ਹੋਣ ਕਰ ਕੇ ਹੋਰ ਕਈ ਗੁਣਾਂ ਦੀ ਗੁਥਲੀ ਉਰਮਿਲਾ ਰੋਟੀ ਪਕਾਉਣ ਦੇ ਗੁਣ ਤੋਂ ਵਿਰਵੀ ਹੀ ਰਹੀ ਹੈ। ਸਬਜ਼ੀਆਂ-ਭਾਜੀਆਂ ਤਾਂ, ਸਣੇ ਮੀਟ ਦੇ ਜਿਹੜਾ ਉਹ ਨਹੀਂ ਖਾਂਦੀ, ਵਾਹਵਾ ਸਵਾਦੀ ਬਣਾ ਲੈਂਦੀ ਹੈ, ਪਰ ਤਵੇ ਉੱਤੇ ਰੋਟੀ ਪਾਉਣ-ਪਰਤਾਉਣ ਦਾ ਵੱਲ ਉਸ ਨੂੰ ਅੱਜ ਤੱਕ ਨਹੀਂ ਆਇਆ। ਭਾਵੇਂ ਉਨ੍ਹਾਂ ਦਿਨਾਂ ਦੇ ਪ੍ਰੀਤ ਨਗਰ ਵਿੱਚ ਚਾਹ ਵੀ ਨਹੀਂ ਸੀ ਬਣਦੀ, ਲਵੇਰੇ ਏਨੇ ਹੁੰਦੇ ਸਨ ਕਿ ਦੁੱਧ ਮੁੱਕਣ ਵਿੱਚ ਹੀ ਨਹੀਂ ਸੀ ਆਉਂਦਾ, ਪਰ ਕਾਮਰੇਡਾਂ ਵਿੱਚ ਰਹਿ ਕੇ ਚਾਹ ਵਧੀਆ ਬਣਾਉਣੀ ਆ ਗਈ ਹੈ ਉਸ ਨੂੰ।

ਦਾਰ ਜੀ ਦੇ ਉਸ ਪਹਿਲੇ ਘਰ ਦਾ ਰਸੋਈ ਨਾਲ ਲੱਗਦਾ ਬਾਂਸਾਂ ਦੀਆਂ ਜਾਫਰੀਆਂ ਨਾਲ ਢਕਿਆ ਬਰਾਂਡਾ ਵੀ ਨਹੀਂ ਭੁੱਲਦਾ, ਕਿਉਂਕਿ ਉਸੇ ਵਿੱਚ ਸੋਲ੍ਹਵੇਂ ਸਾਲ ਵਿੱਚ ਪੈਰ ਪਾਉਣ ਤੋਂ ਪਹਿਲਾਂ ਹੀ ਉਰਮਿਲਾ ਜੀ ਨੇ ਪਹਿਲੀ ਵਾਰ ਆਪਣੇ ਦੋਵੇਂ ਹੱਥ ਮੇਰੇ ਹੱਥਾਂ ਵਿੱਚ ਪਾ ਕੇ ਮੈਨੂੰ ਕੋਲ ਖਿੱਚ ਸੀਨੇ ਨਾਲ ਸੀਨਾ ਲਾਇਆ ਸੀ।

ਨਾ ਹੀ ਭੁੱਲਦੇ ਹਨ ਨਵਤੇਜ ਦੇ ਤਿੰਨ ਜਿਗਰੀ ਦੋਸਤ : ਦੇਵ ਚਾਨਣਾ, ਇੰਦਰਜੀਤ ਤੇ ਸ਼ੌਕਤ ਜੀ। ਪਿੱਛੋਂ ਜਾ ਕੇ ਫਰਾਂਸੀਸੀ ਤੇ ਸੰਸਕ੍ਰਿਤ ਵਿਚਕਾਰ ਨੇੜ ਵਧਾਉਣ ਵਾਲਾ ਉੱਘਾ ਸਕਾਲਰ ਡਾਕਟਰ ਦੇਵ ਰਾਜ ਚਾਨਣਾ ਗੁੱਜਰਾਂਵਾਲੇ ਦੇ ਉਸ ਪ੍ਰਸਿੱਧ ਵਪਾਰੀ ਬਿਹਾਰੀ ਲਾਲ ਚਾਨਣੇ ਦਾ ਭਤੀਜਾ ਸੀ, ਜਿਹੜਾ ਵੰਡ ਤੋਂ ਪਹਿਲਾਂ ਦੇ ਦਿਨਾਂ ਵਿੱਚ ਵੇਚ-ਵੱਟਕ ਉੱਤੇ ਪਹਿਲੀ ਵਾਰ ਸੇਲਜ਼ ਟੈਕਸ ਲੱਗਣ ਵਿਰੁੱਧ ਉੱਠੀ ਵਪਾਰੀਆਂ ਦੀ ਜ਼ੋਰਦਾਰ ਲਹਿਰ ਦਾ ਨਾਮਣੇ ਵਾਲਾ ਆਗੂ ਸੀ। ਇਹੋ ਦੇਵ ਰਾਜ ਚਾਨਣਾ ਦਾਰ ਜੀ ਦੇ ਮਹਿਰੌਲੀ ਜਾ ਰਹਿਣ ਤੇ ਉੱਥੇ ਪ੍ਰੀਤ ਲੜੀ ਦਾ ਪ੍ਰੈੱਸ ਲਾਉਣ ਵੇਲੇ ਕਮਿਊਨਿਸਟ ਪਾਰਟੀ ਦੇ ਸੈੱਲ ਦੇ ਸੁਚੱਜੇ ਲੀਡਰ ਵਜੋਂ ਉੱਭਰਿਆ ਸੀ, ਤੇ ਉਸੇ ਪ੍ਰੈੱਸ ਤੋਂ ਉਰਮਿਲਾ ਜੀ ਦੇ ਨਾਂਅ ਉੱਤੇ ਡਾਕਟਰ ਐੱਮ ਐੱਸ ਰੰਧਾਵਾ ਕੋਲੋਂ ਡੈਕਲੇਰੇਸ਼ਨ ਲੈ ਕੇ ਪਾਰਟੀ ਗ਼ੈਰ-ਕਨੂੰਨੀ ਹੋਣ ਦੇ ਦਿਨੀਂ ਆਪਣਾ ਸਪਤਾਹਿਕ 'ਨਵੇਂ ਰਾਹ' ਕੱਢਿਆ-ਚਲਾਇਆ ਸੀ। ਇੰਦਰਜੀਤ ਉਹਨੀਂ-ਦਿਨੀਂ ਨਵਤੇਜ ਨਾਲ ਰਲ ਕੇ ਭਾਰਤ ਇੰਸ਼ੋਰੈਂਸ ਕੰਪਨੀ ਦੀ ਬਿਲਡਿੰਗ ਵਾਲੇ ਉਸ ਕਮਰੇ ਵਿੱਚ ਰਹਿੰਦਾ ਸੀ, ਜਿਸ ਵਿੱਚ

ਦਾਰ ਜੀ ਨਾਲ ਮੈਨੂੰ ਪਹਿਲੀ ਵਾਰ ਮਿਲਾਇਆ ਗਿਆ। ਉਹ ਡੈਂਟਲ ਕਾਲਜ ਦਾ ਵਿਦਿਆਰਥੀ ਸੀ ਤੇ ਨਵਤੇਜ ਐੱਫ ਸੀ ਕਾਲਜ ਦਾ, ਜਦੋਂ ਪਹਿਲਾਂ-ਪਹਿਲ ਅਸੀਂ ਲੇਡੀ ਫ਼ਜ਼ਲ ਹੁਸੈਨ ਬਿਲਡਿੰਗ ਵਿੱਚ ਆਏ। ਉਸ ਕਾਲਜ ਦਾ ਹੋਸਟਲ ਕੋਈ ਤਿੰਨ ਕੁ ਫਰਲਾਂਗ ਦੁਰਾਡਾ ਪੈਂਦਾ ਸੀ ਤੇ ਉਸ ਦੇ ਕਿਚਨ ਵਿੱਚ ਛੇ ਆਨਿਆਂ ਨੂੰ ਬੜੀ ਸਵਾਦੀ ਰੋਟੀ ਮਿਲਦੀ ਸੀ। ਅਸੀਂ ਅੱਧੇ-ਭੁੱਖੇ, ਜਦੋਂ ਵੀ ਦਾਅ ਲੱਗੇ, ਇੰਦਰਜੀਤ ਦੀਆਂ ਰੋਟੀਆਂ ਪਾੜਨ ਤੁਰ ਪੈਂਦੇ। ਵੰਡ ਪਿੱਛੋਂ ਰਣਦੀਵੇ ਦੌਰ ਵਿੱਚ ਪਾਰਟੀ ਦੇ ਗ਼ੈਰ-ਕਨੂੰਨੀ ਹੋ ਜਾਣ ਉਪਰੰਤ ਇੰਦਰਜੀਤ ਨੇ ਕਰੋਲ ਬਾਗ਼ ਦੀ ਨਵੀਂ-ਨਵੀਂ ਵਸ ਰਹੀ ਐਕਸਟੈਨਸ਼ਨ ਵਿੱਚ ਇੱਕ ਹੱਟੀ ਲੈ ਕੇ ਕਬਾੜੀਆਂ ਕੋਲੋਂ ਖਰੀਦੀ ਇੱਕ ਡੈਂਟਲ ਚੇਅਰ ਅੱਗੇ ਧਰ ਲਈ ਸੀ ਲੋਕਾਂ ਦੀਆਂ ਦਾੜ੍ਹਾਂ ਪੁੱਟਣ ਵਾਸਤੇ, ਤੇ ਉਸ ਹੱਟੀ ਦੇ ਪਿੱਛੇ ਰੱਖ ਲਈ ਸੀ ਗੁਪਤ ਲਿਟਰੇਚਰ ਛਾਪਣ ਵਾਲੀ ਸਾਈਕਲੋਸਟਾਈਲ ਮਸ਼ੀਨ। ਇਸੇ ਡਾਕਟਰ ਇੰਦਰਜੀਤ ਦੀ ਵਹੁਟੀ ਬੀਬੀ ਸੰਪੂਰਨ ਬੰਗਲਾਦੇਸ਼ ਦੇ ਜੇਤੂ ਜਰਨੈਲ ਜਗਜੀਤ ਸਿੰਘ ਦੀ ਸਭ ਤੋਂ ਛੋਟੀ ਭੈਣ ਹੈ ਅਤੇ ਇਹਨਾਂ ਦੀਆਂ ਪਰੇਮ ਪੀਂਘਾਂ ਵੀ ਪ੍ਰੀਤ ਨਗਰ ਵਿੱਚ ਹੀ ਪਈਆਂ ਸਨ। ਸਾਡਾ ਉਹ ਸ਼ਾਨਦਾਰ ਸਾਥੀ ਤਾਂ ਜਹਾਨ ਵਿੱਚ ਨਹੀਂ ਰਿਹਾ, ਪਰ ਇਸ ਦਾ ਛੋਟਾ ਭਰਾ ਗੁਰਸ਼ਰਨ, ਉਹੋ ਗੁਰਸ਼ਰਨ ਭਾਅ ਜੀ ਹੈ, ਜਿਹੜਾ ਇਨਕਲਾਬੀ ਡਰਾਮਿਆਂ ਨੂੰ ਆਪਣੀ ਕਮਾਲ ਦੀ ਲਗਨ ਨਾਲ ਪੰਜਾਬ ਦੇ ਪਿੰਡ-ਪਿੰਡ ਲੈ ਕੇ ਗਿਆ ਹੈ।

ਚੈੱਕ ਲੋਕਾਂ ਦੇ ਕੌਮੀ ਹੀਰੋ ਜੂਲੀਅਸ ਫਿਊਚਿਕ ਦੀ ਮੌਤ ਪਿੰਜਰੇ ਵਿੱਚ ਬੈਠ ਕੇ ਰਚੀ ਅਮਰ ਲਿਖਤ 'ਫ਼ਾਂਸੀ ਦੇ ਤਖਤੇ ਤੋਂ" ਦਾ ਜੇਲ੍ਹ ਵਿੱਚ ਕੀਤਾ ਮੇਰਾ ਅਨੁਵਾਦ ਵੀ ਇਸੇ ਡਾਕਟਰ ਇੰਦਰਜੀਤ ਨੇ ਮਹਿਰੌਲੀ ਵਾਲੇ ਦਿਨਾਂ ਵਿੱਚ ਪੂਰਾ ਕੀਤਾ ਤੇ ਛਾਪਿਆ ਸੀ।

ਤੀਜਾ ਦੋਸਤ ਸ਼ੌਕਤ ਸ਼ਹਿਰ ਕਸੂਰ ਦੇ ਵੱਡੇ ਜ਼ਿਮੀਂਦਾਰਾਂ ਦਾ ਲਾਡਲਾ ਪੁੱਤਰ ਸੀ। ਕਾਲਜ ਦੇ ਦਿਨਾਂ ਵਿੱਚ ਨਵਤੇਜ, ਦੇਵ ਤੇ ਅਸਲਮ ਨਾਲ ਰਲ ਕੇ ਕਮਿਊਨਿਸਟ ਬਣਿਆ ਸ਼ੌਕਤ, ਵੰਡ ਪਿੱਛੋਂ ਦੇ ਉਸ ਮਸ਼ਹੂਰ ਰਾਵਲਪਿੰਡੀ ਸਾਜ਼ਿਸ਼ ਕੇਸ ਦੇ ਮੁਲਜ਼ਮਾਂ ਵਿੱਚੋਂ ਸੀ, ਜਿਨ੍ਹਾਂ ਵਿੱਚੋਂ ਦੂਜੇ ਸਨ ਭਾਰਤ ਦੀ ਅੱਗੇ ਵਧੂ ਲਹਿਰ ਦਾ ਮੋਢੀ ਕਾਮਰੇਡ ਸੱਜਾਦ ਜ਼ਹੀਰ ਅਤੇ ਉਰਦੂ ਦਾ ਸਿਰਮੌਰ ਸ਼ਾਇਰ ਫ਼ੈਜ਼ ਅਹਿਮਦ ਫ਼ੈਜ਼।

ਸ਼ੌਕਤ ਜੀ ਪ੍ਰੀਤ ਨਗਰ ਪਰਵਾਰ ਨਾਲ ਆਪਣੀ ਰਹਿੰਦੀ ਉਮਰ ਤੱਕ ਜੁੜੇ ਰਹੇ। ਪਾਕਿਸਤਾਨ ਦੀ ਸਿਆਸਤ ਵਿੱਚ ਵੀ ਤਕੜੇ ਸਰਗਰਮ ਰਹੇ। ਇੱਕ ਸਮੇਂ ਤਾਂ ਉਹ ਵੇਲੇ ਦੇ ਡਿਕਟੇਟਰ ਹਾਕਮ ਦੀ ਕਹਿਰੀ ਨਜ਼ਰ ਉੱਤੇ ਏਨੇ ਚੜ੍ਹ ਗਏ ਕਿ ਉਨ੍ਹਾਂ ਦੀ ਜਿੰਦ ਬਚਾਉਣ ਲਈਆ ਹੱਦੀ ਦੇ ਸਮਗਲਰ ਟੋਲੇ ਰਾਹੀਂ ਸਰਹੱਦ ਟਪਾਉਣ ਅਤੇ ਦੂਰ ਆਂਧਰਾ ਪ੍ਰਦੇਸ਼ ਦੇ ਸ਼ਹਿਰ ਕਾਗਜ਼ ਨਗਰ ਭਿਜਵਾ ਦੇਣ ਦਾ ਪ੍ਰੋਗਰਾਮ ਵੀ ਵਿੱਢਿਆ ਗਿਆ, ਜਿੱਥੇ ਪ੍ਰੀਤ ਨਗਰ ਦੀ ਉਸਾਰੀ ਦੇ ਕੰਮ ਦੇ ਸੰਚਾਲਕ ਰਹੇ ਸ. ਨਰਿੰਦਰ ਸਿੰਘ ਜੀ ਜਾ ਵੱਸੇ ਸਨ।

ਨਵਤੇਜ, ਅਸਲਮ, ਸ਼ੌਕਤ ਤੇ ਡਾਕਟਰ ਇੰਦਰਜੀਤ ਚਾਰੇ ਹੀ ਇਸ ਜਹਾਨ ਵਿੱਚ ਨਹੀਂ ਰਹੇ, ਪਰ ਉਨ੍ਹਾਂ ਦੇ ਪਰਵਾਰਾਂ ਦੇ ਸੰਬੰਧ ਅਸਾਂ ਪਿੱਛੇ ਰਹਿ ਗਿਆਂ ਨਾਲ ਭਲੇ ਸਮਿਆਂ ਜਿੰਨੇ ਹੀ ਨਿੱਘੇ ਤੁਰੇ ਆਉਂਦੇ ਹਨ।

ਵੰਡ ਤੋਂ ਪਿੱਛੋਂ ਦੇ ਦਿਨਾਂ ਦੇ ਪ੍ਰੀਤ ਨਗਰ ਨਾਲ ਜੁੜੀਆਂ ਕੁਝ ਹੋਰ ਯਾਦਾਂ ਅੰਕਿਤ ਕਰਨੋਂ ਵੀ ਰਹਿ ਨਹੀਂ ਸਕਦਾ। ਪਹਿਲੀ ਇਹ ਕਿ ਸਰਦਾਰ ਪਟੇਲ ਦੇ ਕਹਿਰ ਤੋਂ ਬਚਣ ਲਈ

ਹੋਰਨਾਂ ਟਿਕਾਣਿਆਂ 'ਤੇ ਰਹਿੰਦਾ ਬਚਦਾ ਇਕੇਰਾਂ ਮੈਂ ਪ੍ਰੀਤ ਨਗਰ ਜਾ ਪਹੁੰਚਾ। ਜਾਂ ਸਿਰ ਲੁਕਾਇਆ ਦਾਰ ਜੀ ਦੀ ਉੱਜੜੀ ਹੋਈ ਕੋਠੀ ਵਿੱਚ। ਅਜੇ ਦੋ ਦਿਨ ਨਹੀਂ ਸਨ ਹੋਏ ਕਿ ਬਾਊ ਜੀ (ਸ. ਨਾਨਕ ਸਿੰਘ ਨਾਵਲਿਸਟ) ਦਾ ਰਤਾ ਤਿੱਖਾ ਪੁੱਤਰ ਕੁਲਵੰਤ ਸਿੰਘ ਸੂਰੀ ਉੱਥੇ ਆਣ ਧਮਕਿਆ। ਉਸ ਦਾ ਆਉਣਾ ਤਾਂ ਸਬੱਬੀ ਹੀ ਸੀ, ਅਤੇ ਉਸ ਨੂੰ ਭਰੋਸੇਮੰਦ ਵੀ ਸਮਝਦੇ ਸਾਂ, ਪਰ ਉਸ ਦੇ ਮੁੜਨ ਸਾਰ ਮੈਨੂੰ ਗੁਆਂਢ ਵਿੱਚ ਪੈਂਦੀ ਬਰਮਾ ਵਾਲਿਆਂ ਦੀ ਕੋਠੀ ਪੁਚਾ ਦਿੱਤਾ ਗਿਆ। ਇਸ ਕੋਠੀ ਦੁਆਲੇ ਤਕੜੀ ਵਾੜ ਤਾਂ ਪਹਿਲਾਂ ਤੋਂ ਹੀ ਬਣਾ ਰੱਖੀ ਸੀ, ਉਸ ਵਿੱਚ ਇੱਕ ਮਘੋਰਾ ਜਿਹਾ ਕਰ ਦਿੱਤਾ ਗਿਆ ਜਿਸ ਥਾਣੀਂ ਕਮਿਊਨ ਵਾਲੇ ਦਿਨਾਂ ਦਾ ਵਫ਼ਾਦਾਰ ਲਾਂਗਰੀ ਲਛਮਣ ਡੂੰਘੀ ਰਾਤ ਸਮੇਂ ਮੈਨੂੰ ਦੋਹਾਂ ਵੇਲਿਆਂ ਦੀ ਰੋਟੀ ਪੁਚਾ ਜਾਂਦਾ।

ਪਰ ਇਹ ਇੰਤਜ਼ਾਮ ਵੀ ਤਸੱਲੀ ਵਾਲਾ ਨਹੀਂ ਸੀ ਲੱਭਦਾ, ਇਸ ਲਈ ਦੋ ਕੁ ਮੀਲ ਦੀ ਵਾਟ 'ਤੇ ਲੰਘਦੇ ਸੱਕੀ ਨਾਲੇ ਦੇ ਪਾਰ ਦੀ ਝੰਗੀ ਵਿੱਚ ਕਾਮਰੇਡ ਸ਼ਾਮ ਸਿੰਘ ਕੋਲ ਜਾ ਪਹੁੰਚਾ। ਇਹ ਸ਼ਾਮ ਸਿੰਘ ਉਹੋ ਲਾਹੌਰ ਜ਼ਿਲ੍ਹੇ ਦੀ ਭੰਗਾਲੀ ਵਾਲਾ ਸਰਦਾਰ ਸੀ, ਜਿਹੜਾ 1939 ਵਾਲੇ ਲਾਹੌਰ ਦੇ ਕਿਸਾਨ ਮੋਰਚੇ ਦੇ ਦਿਨਾਂ ਤੋਂ ਸਾਡਾ ਵੱਡਾ ਪ੍ਰਿਤਪਾਲਕ ਬਣਿਆ ਚੱਲਿਆ ਆਉਂਦਾ ਸੀ।

ਪਰ ਕਿੱਥੇ ਉਹ ਦਿਨ ਤੇ ਕਿੱਥੇ ਇਹ ਕਿੱਥੇ ਰੱਜੇ-ਪੁੱਜੇ ਸਰਦਾਰ ਦਾ ਘਰ ਤੇ ਕਿੱਥੇ ਉੱਜੜ ਕੇ ਗਏ ਮੁਸਲਮਾਨਾਂ ਦੀਆਂ ਝੁੱਗੀਆਂ ਵਿੱਚ ਡੱਠੇ ਪੁਰਾਣੇ ਢੰਗ ਦੇ ਮੰਜੇ। ਤਦ ਵੀ ਸਰਦਾਰ ਸ਼ਾਮ ਸਿੰਘ ਤਾਂ ਪਹਿਲਾਂ ਵਾਲ ਇਤਬਾਰੀ ਕਾਮਰੇਡ ਹੀ ਸੀ, ਕਿਸਾਨ ਮੋਰਚੇ ਦੇ ਹੀਰੋ ਕਾਮਰੇਡ ਟਹਿਲ ਸਿੰਘ ਭੰਗਾਲੀ ਦੇ ਹਰ ਹਾਲ ਸਾਥ ਨਿਭਾਉਣ ਵਾਲਾ। ਟਹਿਲ ਸਿੰਘ ਤਾਂ ਵੰਡ ਪਿੱਛੋਂ ਪ੍ਰੋਫ਼ੈਸਰ ਪ੍ਰੀਤਮ ਸਹਾਰਨਪੁਰ ਜਾ ਬੈਠਾ ਅਤੇ ਇੱਕ ਤਰ੍ਹਾਂ ਨਾਲ ਸਿਆਸਤ ਤੋਂ ਬਾਹਰ ਹੀ ਹੋ ਗਿਆ, ਪਰ ਸ਼ਾਮ ਸਿੰਘ ਪਹਿਲਾਂ ਵਾਂਗ ਹੀ ਸਾਡਾ ਬਣਿਆ ਰਿਹਾ ਕਿੰਨੀ ਚਾਅ ਕੀਤਾ ਉਜਾੜੇ ਦੇ ਮੰਦੇ ਹਾਲ ਵਿੱਚ ਵੀ ਉਸ ਨੇ ਇਹ ਵਸੇਬਾ ਥੋੜ੍ਹੇ ਦਿਨ ਹੀ ਰਿਹਾ।

# ਵਸਣਾ, ਵਧਣਾ ਤੇ ਖਿੱਚ ਕੇਂਦਰ ਬਣਨਾ ਪ੍ਰੀਤ ਨਗਰ ਦਾ

ਸੰਸਾਰ ਪ੍ਰੀਤ ਮੰਡਲ, ਪ੍ਰੀਤ ਨਗਰ ਐਕਟਿਵਿਟੀ ਸਕੂਲ ਇਹ ਸਭ 'ਪ੍ਰੀਤ ਲੜੀ' ਦੀ ਦੇਣ ਹਨ। ਨੌਸ਼ਹਿਰਾ ਤੇ ਅਕਾਲੀ ਫੂਲਾ ਸਿੰਘ ਦੀ ਸਮਾਧ ਛੱਡ ਕੇ ਜਦੋਂ ਸ੍ਰ. ਗੁਰਬਖ਼ਸ਼ ਸਿੰਘ ਲਾਹੌਰ ਦੀ ਬਾਹਰਲੀ ਬਸਤੀ ਮਾਡਲ ਟਾਊਨ ਵਿੱਚ ਆਣ ਵੱਸੇ, 'ਪ੍ਰੀਤ ਲੜੀ' ਦੇ ਉਪਾਸ਼ਕਾਂ ਦੀ ਆਵਾਜਾਈ ਸ਼ੁਰੂ ਹੋ ਗਈ। ਮਿਲਣ ਜਾਣ ਵਾਲੇ ਮੇਰੇ ਵੀ ਮੇਲੀ ਸਨ, ਤੇ ਉਨ੍ਹਾਂ ਵਿੱਚੋਂ ਦੋਹ-ਚਹੁੰ ਨੇ ਮੈਨੂੰ ਵੀ ਆਖਿਆ ਕਿ ਮੈਂ ਦਰਸ਼ਨ ਕਰ ਆਵਾਂ। ਪਰ ਇੱਕ ਤਾਂ ਮੈਂ ਸ੍ਰ. ਗੁਰਬਖ਼ਸ਼ ਸਿੰਘ ਦੀ ਬੋਲੀ ਦਾ ਸ਼ੈਦਾਈ ਹੋਣ ਦੇ ਬਾਵਜੂਦ ਉਨ੍ਹਾਂ ਦੀ ਸੋਚਧਾਰਾ ਦਾ ਉਪਾਸ਼ਕ ਨਹੀਂ ਸਾਂ, ਦੂਜੇ ਵਿਦਿਆਰਥੀ ਲਹਿਰ ਦੀ ਲੀਡਰੀ ਨਾਲ ਸੰਬੰਧਿਤ ਝਮੇਲਿਆਂ ਵਿੱਚ ਬੁਰੀ ਤਰ੍ਹਾਂ ਅਲਚਿਆ-ਪਲਚਿਆ ਹੋਇਆ ਸਾਂ। ਇਸ ਲਈ ਨੀਲੇ ਗੁੰਬਦ ਨਾਲ ਲੱਗਦੇ ਆਪਣੇ ਕਾਲਜ ਹੋਸਟਲ ਨਿਊਟਨ ਹਾਲ ਤੋਂ ਮਾਡਲ ਟਾਊਨ ਤੱਕ ਦੀ ਦੂਰੀ ਉਨ੍ਹਾਂ ਦੋ ਕੁ ਸਾਲਾਂ ਵਿੱਚ ਨਾ ਕਟ ਸਕਿਆ ਜਿਨ੍ਹਾਂ ਵਿੱਚ ਸਰਦਾਰ ਜੀ ਉੱਥੇ ਰਹੇ।

ਉਨ੍ਹਾਂ ਦੇ ਪ੍ਰੀਤ ਨਗਰ ਵਸਾਉਣ ਦੇ ਰਾਂਗਲੇ ਸੁਪਨੇ ਬਾਰੇ ਪੜ੍ਹ ਤਾਂ ਪਹਿਲਾਂ ਹੀ ਲਿਆ ਸੀ ਪਰ ਉਸ ਦੇ ਪ੍ਰਭਾਵ ਦੀ ਪੂਰੀ ਹਾਥ ਪਿੱਛੋਂ ਜਾ ਕੇ ਪਈ, ਜਦੋਂ ਅੱਜ ਦਾ ਉੱਘਾ ਪੰਜਾਬੀ ਸਾਹਿਤਕਾਰ ਪਹਿਲਾਂ ਪਹਿਲ ਮੇਰੇ ਸੰਪਰਕ ਵਿੱਚ ਆਇਆ। ਜਸਵੰਤ ਸਿੰਘ ਰਾਹੀ ਜਿਨ੍ਹਾਂ ਬਿਖੜੇ ਰਾਹਾਂ ਤੋਂ ਲੰਘਿਆ ਹੈ, ਉਸ ਨੇ ਭੁੱਖ ਦੇ ਬਘਿਆੜ ਨੂੰ ਬਰੂਹਾਂ ਤੋਂ ਬਾਹਰ ਰੱਖਣ ਲਈ ਜੋ ਜੋ ਜ਼ਫ਼ਰ ਜਾਲੇ ਹਨ ਉਹ ਆਪਣੇ ਆਪ ਵਿੱਚ ਇੱਕ ਭਾਵਪੂਰਤ ਕਹਾਣੀ ਹੈ। ਇੱਥੇ ਸਿਰਫ਼ ਏਨਾ ਜ਼ਿਕਰ ਕਰਨਾ ਚਾਹੁੰਦਾ ਹਾਂ ਕਿ ਜਦੋਂ ਉਹ ਢਿੱਡ ਨੂੰ ਝੁਲਕਾ ਦੇਣ ਖਾਤਰ ਦੂਰ ਕੋਇਟੇ ਤੱਕ ਧੱਕੇ ਖਾਂਦਾ ਵਾਪਿਸ ਲਾਹੌਰ ਪਹੁੰਚਿਆ ਤਾਂ ਕੰਗਾਲੀ ਦੇ ਥਪੇੜਿਆਂ ਤੋਂ ਏਨਾ ਆਤੁਰ ਹੋ ਗਿਆ ਕਿ ਉਸ ਨੇ ਆਤਮਘਾਤ ਕਰਨ ਦੀ ਠਾਨ ਲਈ। ਅਫੀਮ ਦਾ ਗੋਲਾ ਖਰੀਦਣ ਉਪਰੰਤ ਉਸ ਕੋਲ ਜਿਹੜੇ ਚੰਦ ਸਿੱਕੇ ਬਚੇ, ਉਹ ਉਹਨੀਂ ਦਿਨੀਂ ਸਭ ਤੋਂ ਅਗਲੀ ਪਾਲ ਵਿੱਚ ਬੈਠ ਕੇ ਸਿਨਮੇ ਦਾ ਸ਼ੋਅ ਵੇਖਣ ਲਈ ਕਾਫੀ ਸਨ। 'ਮੰਗਤੀ' ਦੀਆਂ ਵੱਡੀਆਂ ਧੁੰਮਾਂ ਸਨ ਤੇ ਇਹ ਏਨਾ ਚਿਰ ਚੱਲੀ ਕਿ ਮੇਕਲੋਡ ਰੋਡ ਜਿਹੜੇ ਸਿਨਮੇ ਵਿੱਚ ਇਹ ਲੱਗੀ ਹੋਈ ਸੀ ਉਸ ਦਾ ਨਾਂਅ ਹੀ 'ਮੰਗਤੀ' ਵਾਲਾ ਥਿਏਟਰ ਪੈ ਗਿਆ। ਉਹਨੀਂ ਦਿਨੀਂ ਚਲ ਰਹੀਆਂ ਤੇ ਆਉਣ ਵਾਲੀਆਂ ਫ਼ਿਲਮਾਂ ਦੇ ਗਾਣਿਆਂ ਦੀਆਂ ਚੁਵਰਕੀਆਂ ਦਾ ਬਹੁਤ ਰਿਵਾਜ ਸੀ। ਇੰਟਰਵਲ ਵਿੱਚ ਰਾਹੀ ਜਦੋਂ ਇਹਨਾਂ ਚੁਵਰਕੀਆਂ ਉੱਤੇ ਨਜ਼ਰ ਦੌੜਾ ਰਿਹਾ ਸੀ, ਉਸ ਨੂੰ ਦਾਰ ਜੀ ਦੇ ਇਸ ਸੁਪਨੇ ਵਾਲੀ ਚੁਵਰਕੀ ਵੀ ਮਿਲ ਗਈ ਜਿਉਂ-ਜਿਉਂ ਪੜ੍ਹਦਾ ਜਾਵੇ, ਸੋਚਦਾ ਜਾਵੇ ਕਿ ਜੇ 'ਪ੍ਰੀਤਾਂ' ਦੀ ਇੱਕ ਨਗਰੀ ਵਸ ਜਾਣੀ ਹੈ, ਉਸ ਵਿੱਚ ਸਾਰਿਆਂ ਭੈਣਾਂ ਭਰਾਵਾਂ ਵਾਂਗ ਰਿਹਾ ਕਰਨਾ ਹੈ, ਦਾਰ ਜੀ ਦੀ ਸੰਗਤ ਨਿੱਤ ਮਿਲਦੀ ਰਹਿੰਦੀ ਹੈ, ਤਾਂ ਫਿਰ ਮਨਾਂ ਮਰਨਾ ਕਿਉਂ ਹੈ ?

ਰਾਹੀ ਪ੍ਰੀਤਾਂ ਦੀ ਉਸ ਦੁਨੀਆਂ ਦਾ ਵਾਸੀ ਤਾਂ ਨਾ ਬਣ ਸਕਿਆ ਪਰ ਉਸ ਉੱਤੇ ਅਗਾਉਂ ਝਲਕ ਨੇ ਉਹ ਕੁਲਹਿਣੀ ਘੜੀ ਟਾਲ ਦਿੱਤੀ ਜਿਸ ਨੇ ਇਸ ਬਹੁਪੱਖੀ ਪ੍ਰਤਿਭਾ ਬਾਰੇ ਅਸਲੋਂ ਪ੍ਰੋਲਤਾਰੀ ਸਾਹਿਤਕਾਰ ਨੂੰ ਪੁੰਗਾਰੇ ਤੋਂ ਪਹਿਲਾਂ ਹੀ ਸਾਥੋਂ ਸਾਰਿਆਂ ਤੋਂ ਖੋਹ ਲੈਣਾ ਸੀ।

ਰਾਹੀ ਕਵਿਤਾ ਦੇ ਖੇਤਰ ਵਿੱਚ ਵੀ ਚਮਕਿਆ ਹੈ, ਕਹਾਣੀ ਦੇ ਵਿੱਚ ਵੀ ਤੇ ਨਾਵਲ ਦੇ ਵਿੱਚ ਵੀ। ਪਰ ਸਾਹਿਤਕ ਜਗਤ ਵਿੱਚ ਉਸ ਨੇ ਆਪਣੀ ਪਛਾਣ ਵੀ 'ਪ੍ਰੀਤ ਲੜੀ' ਦੇ ਪੰਨਿਆਂ ਰਾਹੀਂ ਬਣਾਈ ਤੇ ਪੈਠ ਵੀ। ਉਹ 'ਪ੍ਰੀਤ ਲੜੀ' ਦਾ ਹੀ ਨਹੀਂ 'ਪ੍ਰੀਤ ਲੜੀ' ਪਰਵਾਰ ਦਾ ਵੀ ਓਨਾ ਹੀ ਉਪਾਸ਼ਕ ਰਿਹਾ ਜਿੰਨਾ ਪ੍ਰੋਲਤਾਰੀ ਦੇ ਕਾਜ਼ ਦਾ।

ਪ੍ਰੀਤ ਨਗਰ ਦੇ ਵੱਸਣ ਦੇ ਕੁਝ ਮਹੀਨਿਆਂ ਵਿੱਚ ਹੀ ਇਹ ਵੱਡੀ ਆਭਾ ਵਾਲਾ ਬਣ ਗਿਆ। ਦਾਰ ਜੀ ਨੇ ਲੋਪੋਕੀ ਦੇ ਇਕ ਹਿੰਦੂ ਪਰਵਾਰ ਕੋਲੋਂ ਪਿੰਡ ਦੋ ਕੁ ਮੀਲ ਪਰੇ ਵੱਡੇ ਸੁੱਕੇ ਤਲਾਬ ਦੇ ਨਾਲ ਲੱਗਦੀ ਰੱਕੜ ਭੋਂ ਖਰੀਦ ਲਈ। ਆਪਣੇ ਇੰਜੀਨੀਅਰੀ ਦੇ ਪੇਸ਼ੇ ਉੱਤੇ ਟੇਕ ਰੱਖ ਕੇ ਅੰਮ੍ਰਿਤਸਰ ਤੇ ਲਾਹੌਰ ਦੇ ਐਨ ਵਿਚਕਾਰ, ਇਤਿਹਾਸਕ ਸ਼ੇਰ ਸ਼ਾਹ ਸੂਰੀ ਮਾਰਗ ਤੋਂ ਰਤਾ ਕੁ ਹਟਵੇਂ ਥਾਂ ਨਵੇਂ ਨਮੂਨੇ ਦੀਆਂ ਕੋਠੀਆਂ ਆਪਣੇ ਪ੍ਰੀਤ ਸੈਨਕਾਂ ਲਈ ਪਾ ਦਿੱਤੀਆਂ। ਨਾਲ ਖੋਹਲਿਆ ਉਨ੍ਹਾਂ ਸਮਿਆਂ ਲਈ ਅਸਲੋਂ ਨਵੇਂ ਢੰਗ ਦਾ ਸਕੂਲ, ਐਕਟਿਵਿਟੀ ਸਕੂਲ, ਜਿਸ ਵਿੱਚ ਪੜ੍ਹਾਈ ਤੇ ਸਿਖਲਾਈ ਨਾਲੋ ਨਾਲ ਚੱਲਦੀ ਸੀ। ਹਰ ਬੱਚੇ ਦੀ ਮਨੋ ਵਿਗਿਆਨਿਕ ਉਣਤਰ-ਬਣਤਰ ਤੇ ਕੁਦਰਤੀ ਰੁਚੀ ਨੂੰ ਸਾਹਮਣੇ ਰੱਖ ਕੇ, ਉਸ ਨੂੰ ਕੋਈ ਨਾ ਕੋਈ ਕੰਮ ਪੜ੍ਹਾਈ ਦੇ ਨਾਲ ਹੀ ਸਿਖਾਇਆ ਜਾਂਦਾ। ਪੇਟਿੰਗ, ਕਾਰਪੈਂਟਰੀ, ਬਾਗਬਾਨੀ, ਵੰਨ-ਸੁਵੰਨੀ ਦਸਤਕਾਰੀ ਤੋਂ ਇਲਾਵਾ ਗੀਤ ਸੰਗੀਤ ਦੀ ਸਿੱਖਿਆ ਵੱਲ ਵੀ ਉਚੇਚਾ ਧਿਆਨ ਦਿੱਤਾ ਜਾਂਦਾ। ਇੱਕ ਪਾਸੇ ਕੇਨੀਆਂ ਤੇ ਦੂਜੇ ਪਾਸੇ ਮਲਾਇਆ ਸਿਆਮ ਤੱਕ ਦੇ ਬੱਚੇ ਉੱਥੇ ਪੜ੍ਹਣ ਆਉਂਦੇ। ਹਰ ਨੌਂ ਬੱਚਿਆਂ ਪਿੱਛੇ ਇੱਕ ਉਸਤਾਦ ਹੁੰਦਾ ਜਿਹੜਾ ਉਨ੍ਹਾਂ ਦੀਆਂ ਰੁਚੀਆਂ ਤੇ ਲੋੜਾਂ ਵੱਲ ਪੂਰਾ ਧਿਆਨ ਦਿੰਦਾ।ਮਨੋਵਿਗਿਆਨ ਦੇ ਖੇਤਰ ਵਿੱਚੋਂ ਉੱਠ ਕੇ ਆਏ ਸਰਦਾਰ ਜਗਦੀਸ਼ ਸਿੰਘ ਤੇ ਸ੍ਰੀ ਜੇ ਐੱਨ ਕੋਲ ਵਰਗੇ ਪ੍ਰਸਿੱਧ ਪ੍ਰਿੰਸੀਪਲ ਅਤੇ ਸਾਥੀ ਪਿਆਰਾ ਸਿੰਘ ਸਹਿਰਾਈ ਤੇ ਤਿਲਕ ਰਾਜ ਸੂਰੀ ਵਰਗੇ ਸਮਾਜ-ਸੇਵੀ ਉਸ ਸਮੇਂ ਉਸਤਾਦ ਸਨ।ਆਪਣੇ ਸਿਰ ਪੈਰਾਂ 'ਤੇ ਨਾ ਉਠ ਸਕਣ ਦੇ ਬਾਵਜੂਦ ਹੋਰਨਾਂ ਕਈਆਂ ਨੂੰ ਨਵੇਂ ਰਾਹਾਂ ਉੱਤੇ ਤੋਰਨ ਵਾਲਾ ਪਿਆਰਾ ਸਿੰਘ ਸਹਿਰਾਈ, ਹਿਸਾਬ (ਗਣਿਤ) ਦੇ ਖੇਤਰ ਵਿੱਚ ਨਾਮਣਾ ਖੱਟਣ ਵਾਲਾ ਹਰਬੰਸ ਸਿੰਘ, ਡਰਾਇੰਗ ਟੀਚਰ ਧਰਮ ਚੰਦ, ਮਿਊਜ਼ਕ ਵਾਲਾ ਪੀ ਐੱਲ ਵਾਸਨ ਅਤੇ ਇਸਤਰੀ ਟੀਚਰਾਂ ਵਿੱਚੋਂ ਸਰਦਾਰ ਨਿਹਚਲ ਸਿੰਘ ਦੀ ਪੁੱਤਰੀ ਬਲਵੰਤ ਕੌਰ ਤੇ ਦੋ ਹੋਰ ਅਧਿਆਪਕਾਵਾਂ ਗੁਰਸ਼ਰਨ ਕੌਰ ਤੇ ਗੁਰਚਰਨ ਕੌਰ ਆਪਣੇ ਵਿਸ਼ੇ ਉੱਤੇ ਪਕੜ ਤੇ ਬੱਚਿਆਂ ਨਾਲ ਵਿਚਰਨ ਦੇ ਸਲੀਕੇ ਕਾਰਨ ਡੂੰਘੀ ਛਾਪ ਛੱਡ ਗਏ। ਪੈਂਤੀ ਰੁਪਏ, ਜਿਹੜੇ ਉਹਨੀਂ ਦਿਨੀਂ ਕੋਈ ਥੋੜ੍ਹੀ ਰਕਮ ਨਹੀਂ ਸਨ, ਹਰ ਬੱਚੇ ਦੀ ਪੜ੍ਹਾਈ, ਰਿਹਾਇਸ਼, ਡਰੈੱਸ ਤੇ ਖਾਣੇ ਦੀ ਫੀਸ ਹੁੰਦੀ। ਹੋਸਟਲ ਦੇ ਨਿਗਰਾਨ ਸਨ ਭਗਵਤੀ ਭੈਣ ਜੀ ਜਿਹੜੇ ਆਪਣੇ ਸਲੂਕ ਲਈ ਵੀ ਤੇ ਜ਼ਾਬਤੇ ਲਈ ਵੀ ਵੱਡੀ ਪ੍ਰਸੰਸਾ ਦੇ ਪਾਤਰ ਸਨ। ਉਨ੍ਹਾਂ ਵਰਗੀ ਜ਼ਾਬਤੇ ਦੀ ਪੱਕੀ ਤੇ ਨਾਲ ਹੀ ਹਰਮਨ-ਪਿਆਰੀ ਵਾਰਡਨ ਵੀ ਮੁੜ ਨਹੀਂ ਲੱਭਣੀ।

ਤੇ ਇਹਨਾਂ ਸਭਨਾਂ ਦੇ ਉੱਪਰ ਸਨ 'ਮਾਤਾ ਜੀ'। ਮਾਤਾ ਜੀ ਦਾਰ ਜੀ ਦੀ ਪਤਨੀ ਹੀ ਨਹੀਂ ਸਨ, ਪ੍ਰੀਤ ਨਗਰ ਦੀ ਜਿੰਦ-ਜਾਨ ਸਨ। ਉਹ ਦਾਰ ਜੀ ਦੇ ਬੱਚਿਆਂ ਦੇ ਵੀ ਮਾਤਾ ਜੀ ਸਨ, ਐਕਟੀਵਿਟੀ ਸਕੂਲ ਦੇ ਵਿਦਿਆਰਥੀਆਂ ਦੇ ਵੀ, ਪ੍ਰੀਤ ਨਗਰ ਦੇ ਪ੍ਰੀਤ ਸੈਨਕਾਂ ਦੇ ਵੀ ਤੇ ਖ਼ੁਦ ਦਾਰ ਜੀ ਦੇ ਵੀ। ਪ੍ਰੀਤ ਨਗਰ ਵਿੱਚ ਉਹਨੀਂ ਦਿਨੀਂ ਕਿਸੇ ਦੇ ਘਰ ਵੀ ਰੋਟੀ ਨਹੀਂ ਸੀ ਪਕਦੀ, ਸਾਰੇ ਕਮਿਉਨਿਟੀ ਕਿਚਨ ਤੋਂ ਹੀ ਸਵੇਰੇ ਸ਼ਾਮ ਖਾਂਦੇ, ਸਕੂਲ ਦੇ ਵਿਦਿਆਰਥੀ ਵੀ ਤੇ ਹੋਰ ਵਸਨੀਕ ਵੀ। ਖਾਣ ਪਕਾਉਣ ਤੇ ਵਰਤਾਉਣ ਦਾ ਸਾਰਾ ਕੰਮ ਵੀ ਦੋ ਕੁ ਸਹਾਇਕਾਂ ਦੀ ਮਦਦ ਨਾਲ ਸੰਸਾਰ ਪ੍ਰੀਤ ਮੰਡਲ ਦੀਆਂ ਸੁਆਣੀਆਂ ਆਪ ਹੀ ਕਰਦੀਆਂ। ਨਿਗਰਾਨੀ ਹੁੰਦੀ ਮਾਤਾ ਜੀ ਦੀ ਜਿਨ੍ਹਾਂ ਦਾ ਜ਼ਾਬਤਾ ਏਨਾ ਕਰੜਾ ਸੀ ਕਿ ਸਾਰੇ ਪ੍ਰੀਤ ਨਗਰ ਦਾ ਦਾਰੋਮਦਾਰ ਉਸ ਉੱਤੇ ਹੀ ਸੀ। ਦਾਰ ਜੀ ਤਾਂ ਏਨੇ, ਕੋਮਲ ਭਾਵੀ, ਸੰਗਾਊ ਤੇ ਲਿੱਸੇ ਸਨ ਕਿ ਜੇ ਪ੍ਰਬੰਧਕੀ ਕੰਮਾਂ ਦੀਆਂ ਸਾਰੀਆਂ ਤਣਾਵਾਂ ਮਾਤਾ ਜੀ ਦੇ ਹੱਥ ਨਾ ਹੁੰਦੀਆਂ ਤਾਂ ਪ੍ਰੀਤ ਨਗਰ ਦਾ ਸ਼ੀਰਾਜ਼ਾ ਹੀ ਬਿਖਰ ਜਾਣਾ ਸੀ। ਗੱਲ ਨਿਰੀ ਐਕਟਿਵਿਟੀ ਸਕੂਲ, ਸਾਂਝੇ ਲੰਗਰ ਤੇ ਸਾਂਝੇ ਰਹਿਣ ਸਹਿਣ ਦੀ ਹੀ ਨਹੀਂ ਸੀ ਨਾ ਸਿਰਫ਼ ਇਹ ਕਿ ਪ੍ਰੀਤ ਨਗਰ ਪਿੰਡਾਂ ਵਿਚਕਾਰ ਵੱਸਿਆ ਹੋਇਆ ਨਿੱਕਾ ਜਿਹਾ ਸ਼ਹਿਰ ਸੀ, ਜਿਹੜਾ ਆਪਣੀ ਦਿੱਖ ਵੱਲੋਂ ਵੀ, ਬਨਾਵਟ ਵੱਲੋਂ ਵੀ ਤੇ ਸਹੂਲਤਾਂ ਵੱਲੋਂ ਵੀ ਦੋਹਾਂ ਵੱਡੇ ਸ਼ਹਿਰਾਂ ਲਾਹੌਰ ਤੇ ਅੰਮ੍ਰਿਤਸਰ ਦੀ ਖਿੱਚ ਦਾ ਕੇਂਦਰ ਬਣਿਆ ਹੋਇਆ ਸੀ ਸਗੋਂ ਇਹਨਾਂ ਸਭਨਾਂ ਗੱਲਾਂ ਤੋਂ ਉੱਪਰ ਗੱਲ ਸੀ ਪ੍ਰੀਤ ਨਗਰ ਵਿੱਚ ਆਣ ਵੱਸੇ ਲੋਕਾਂ ਦੀ। ਉਹਨੀਂ ਦਿਨੀਂ ਪੰਜਾਬੀ ਨਾਵਲ ਦਾ ਸਿਰਮੌਰ ਨਾਨਕ ਸਿੰਘ ਵੀ ਪ੍ਰੀਤ ਨਗਰ ਦਾ ਵਾਸੀ ਸੀ, ਪੰਜਾਬੀ ਨਾਟਕ ਜਗਤ ਦਾ ਉੱਘਾ ਸਿਤਾਰਾ ਬਲਵੰਤ ਗਾਰਗੀ ਵੀ, ਸੁਪ੍ਰਸਿੱਧ ਚਿੱਤਰਕਾਰ ਸ਼ੋਭਾ ਸਿੰਘ ਵੀ ਅਲਬੇਲਾ ਕਵੀ ਦਰਸ਼ਨ ਸਿੰਘ ਅਵਾਰਾ ਵੀ ਤੇ ਪਿੱਛੋਂ ਜਾ ਕੇ ਬੰਗਲਾ ਦੇਸ਼ ਦੀ ਜੰਗ ਜਿੱਤਣ ਵਾਲੇ ਜਰਨਲ ਜਗਜੀਤ ਸਿੰਘ ਅਰੋੜਾ ਦਾ ਪਿਤਾ ਸ੍ਰ. ਦੀਵਾਨ ਸਿੰਘ ਵੀ। ਸਹਿਰਾਈ ਜੀ ਦਾ ਜ਼ਿਕਰ ਤਾਂ ਉੱਪਰ ਆ ਚੁੱਕਾ ਹੈ ਪਰ ਸ੍ਰ. ਕਰਤਾਰ ਸਿੰਘ ਸਚਦੇਵ, ਸ੍ਰ. ਨਰਿੰਦਰ ਸਿੰਘ, ਸ੍ਰ. ਦਰਸ਼ਨ ਸਿੰਘ, ਸ੍ਰ. ਅਮਰ ਸਿੰਘ ਆਦਿ ਆਪੋ-ਆਪਣੀ ਥਾਂ ਵੱਡੇ ਰੁਤਬੇ ਵਾਲੇ ਮੁੱਢਲੇ ਪ੍ਰੀਤ ਸੈਨਿਕ ਸਨ ਤੇ ਨਵਯੁਗ ਵਾਲੇ ਭਾਪਾ ਪ੍ਰੀਤਮ ਸਿੰਘ ਜਿਨ੍ਹਾਂ ਦਾ ਪਰਚਾ ਆਰਸੀ ਨਾ ਸਿਰਫ਼ ਪੰਜਾਬੀ ਸਾਹਿਤਕ ਪੱਤਰਾਂ ਦਾ ਸਿਰਮੌਰ ਰਿਹਾ ਹੈ, ਸਗੋਂ ਜਿਨ੍ਹਾਂ ਦਾ ਪੁਸਤਕਾਂ ਦੀ ਛਪਾਈ ਦੇ ਖੇਤਰ ਵਿੱਚ ਸਾਰੇ ਭਾਰਤ ਵਿੱਚ ਸਰੇਸ਼ਟ ਸਥਾਨ ਵੀ ਰਿਹਾ ਹੈ। ਛਪਾਈ ਦੇ ਕਸਬ ਦੀਆਂ ਪਹਿਲੀਆਂ ਪੌੜੀਆਂ ਚੜ੍ਹਨ ਤੋਂ ਲੈ ਕੇ ਦੇਸ ਦੀ ਵੰਡ ਦੇ ਦਿਨਾਂ ਤੱਕ ਉਹ ਉਸੇ ਪ੍ਰੀਤ ਨਗਰ ਵਿੱਚ ਵੱਡੀ ਨਿਰਮਾਣਤਾ ਨਾਲ ਅਹਿਮ ਕਾਰਜ ਨਿਭਾਉਂਦੇ ਰਹੇ।

ਪ੍ਰੀਤ ਨਗਰ ਆਲੇ-ਦੁਆਲੇ ਦੇ ਪਿੰਡਾਂ ਵਿੱਚ ਭਰਪੂਰ ਚਰਚਾ ਦਾ ਵਿਸ਼ਾ ਹੁੰਦਾ ਸੀ। ਇਲਾਕੇ ਵਾਲਿਆਂ ਦੇ ਮੂੰਹ ਇਸ ਬਸਤੀ ਦਾ ਨਾਂਅ ਪ੍ਰੀਤ ਨਗਰ ਕਦੇ ਨਾ ਚੜ੍ਹ ਸਕਿਆ, ਸਾਰੇ ਇਸ ਨੂੰ 'ਪ੍ਰੀਤ ਲੜੀ' ਹੀ ਕਹਿੰਦੇ ਰਹੇ ਅਤੇ ਇਸ ਨਗਰ ਬਾਰੇ ਅਕਸਰ ਦੰਦਕਥਾ ਛਿੜੀ ਰਹਿੰਦੀ: ਕਦੇ ਕਿਸੇ ਗੱਲ ਦੀ ਤੇ ਕਦੇ ਕਿਸੇ ਗੱਲ ਦੀ। ਕੋਈ ਆਖਦਾ ਪ੍ਰੀਤ ਨਗਰ ਵਿਚ ਕੁੜੀਆਂ ਚੁੰਨੀਆਂ ਸਿਰਾਂ ਉੱਤੇ ਲੈਣ ਦੀ ਥਾਂ ਗਲੇ ਵਿਚ ਪਾਈ ਫਿਰਦੀਆਂ ਹਨ, ਤੇ ਕੋਈ ਕਹਿੰਦਾ ਪ੍ਰੀਤ ਲੜੀ ਦੀਆਂ ਕੁੜੀਆਂ ਸਾਈਕਲਾਂ ਤੇ ਚੜ੍ਹੀਆਂ ਫਿਰਦੀਆਂ ਹਨ। ਤੇ ਕੋਈ ਹੋਰ ਆਖਦਾ ਕਿ ਪ੍ਰੀਤ ਨਗਰ ਵਿਚ ਕੁੜੀਆਂ ਮੁੰਡੇ ਰਲ ਕੇ ਗੀਤ ਹੀ ਨਹੀਂ ਗਾਉਂਦੇ

ਸਗੋਂ ਇਕੱਠੇ ਸੈਰ ਕਰਦੇ ਫਿਰਦੇ ਹਨ। ਇਨ੍ਹਾਂ ਗੱਲਾਂ ਦਾ ਅੱਜ ਕੋਈ ਮਹੱਤਵ ਨਹੀਂ ਰਿਹਾ, ਪਰ ਉਦੋਂ ਇਹ ਅਸਲੋਂ ਅਲੋਕਾਰ ਸਨ ਅਤੇ ਇਹਨਾਂ ਵਿੱਚ ਵਾਧਾ ਹੋਇਆ ਜਦੋਂ ਜਵਾਹਰ ਲਾਲ ਨਹਿਰੂ ਲੋਪੋਕੀ ਤੋਂ ਕੱਚੇ ਪਹੇ ਦਾ ਚਿੱਕੜ ਮਿੱਧਦਾ ਪੈਦਲ ਪ੍ਰੀਤ ਨਗਰ ਗਿਆ। ਗਏ ਤਾਂ ਹੋਰ ਵੀ ਉੱਘੇ ਲੋਕ ਜਿਨ੍ਹਾਂ ਵਿੱਚ ਜਾਦੂ ਬਿਆਨ ਬੁਲਾਰਾ ਤੇ ਪ੍ਰਸਿੱਧ ਮਾਰਕਸਵਾਦੀ ਇਤਿਹਾਸਕਾਰ ਡਾਕਟਰ ਮੁਹੰਮਦ ਅਸ਼ਰਫ, ਭਾਰਤੀ ਕਮਿਊਨਿਸਟ ਪਾਰਟੀ ਦੇ ਪੀ ਸੀ ਜੋਸ਼ੀ, ਡਾਕਟਰ ਅੰਧਿਕਾਰੀ ਤੇ ਅਜੈ ਘੋਸ਼ ਵਰਗੇ ਮੋਹਰੀ ਆਗੂ, ਨਾਮਧਾਰੀ ਸਤਿਗੁਰੂ ਸ੍ਰੀ ਪ੍ਰਤਾਪ ਸਿੰਘ ਜੀ, ਗਦਰ ਪਾਰਟੀ ਦੇ ਬਾਨੀ ਬਾਬਾ ਸੋਹਣ ਸਿੰਘ ਭਕਣਾ, ਕਾਮਰੇਡ ਸੋਹਣ ਸਿੰਘ ਜੋਸ਼ ਤੇ ਕਾਮਰੇਡ ਤੇਜਾ ਸਿੰਘ ਸੁਤੰਤਰ ਵਰਗੇ ਵੱਡੇ ਚਰਚਿਤ ਇਨਕਲਾਬੀ ਵੀ, ਪਰ ਜੋ ਪ੍ਰਭਾਵ ਜਵਾਹਰ ਲਾਲ ਦੀ ਫੇਰੀ ਦਾ ਪਿਆ, ਤੇ ਜਿੰਨੀਆਂ ਕਥਾਵਾਂ ਉਸ ਦੁਆਲੇ ਤੁਰੀਆਂ, ਉਸ ਦਾ ਹੋਰ ਕੋਈ ਸਾਨੀ ਨਾ ਬਣਿਆ।

ਕਲਚਰਲ ਪ੍ਰੋਗਰਾਮਾਂ, ਪ੍ਰੀਤ ਮਿਲਣੀਆਂ ਤੇਂ ਦਾਰ ਜੀ ਦੀ ਮਿਕਤਾਨੀਸੀ ਖਿੱਚ ਕਿਸ-ਕਿਸ ਨੂੰ ਨਾਲ ਲੈ ਆਈ, ਉਨ੍ਹਾਂ ਪਸਿੱਤੇ ਰਾਹੀਂ ਉੱਤੇ! ਨਾਮਧਾਰੀ ਸਤਿਗੁਰੂ ਪ੍ਰਤਾਪ ਸਿੰਘ ਜੀ, ਜਾਦੂ ਬਿਆਨ ਬੁਲਾਰੇ ਕੇ ਐੱਮ ਅਸ਼ਰਫ਼ ਸਾਹਿਬ ਤੋਂ ਲੈ ਕੇ ਖੁਦ ਜਵਾਹਰ ਲਾਲ ਨਹਿਰੂ ਤੱਕ ਛੱਪੜਾਂ ਨਾਲ ਦੀਆਂ ਭੀੜੀਆਂ ਡੰਡੀਆਂ ਤੇ ਕੱਚੇ ਰਾਹਾਂ ਨੂੰ ਲੰਘ ਉਸ ਧਰਤੀ ਤੱਕ ਪਹੁੰਚ ਗਏ। ਇੱਕ ਤੋਂ ਵੱਧ ਵਾਰ ਡਾਕਟਰ ਕਿਚਲੂ ਵਰਗੇ ਲੋਕ ਨਾਇਕਾਂ ਅਤੇ ਦੂਰ ਰੂਸ ਦੇ ਸੱਭਿਆਚਾਰਕ ਡੈਲੀਗੇਸ਼ਨਾਂ ਨੇ ਉਸ ਧਰਤੀ ਦੀਆਂ ਵਾਟਾਂ ਤੈਅ ਕੀਤੀਆਂ।

ਤੇ ਫਿਰ ਆ ਗਿਆ ਵੇਲਾ ਦੇਸ ਦੀ ਵੰਡ ਤੋਂ ਪਹਿਲਾਂ ਦੇ ਫਿਰਕੂ ਝੱਖੜਾਂ ਵਾਲਾ। ਕਾਮਰੇਡ ਪਿਆਰਾ ਸਿੰਘ ਸਹਿਰਾਈ, ਗੁਲਾਮ ਨਬੀ ਕੁਦਰ ਤੇ ਸਾਈਕਲ ਪਿੱਛੇ ਬੈਠ ਕੇ ਪਿੰਡ-ਪਿੰਡ ਪਹੁੰਚੇ ਫਿਰਕੂ ਸਦਭਾਵਨਾ ਦਾ ਹੋਕਾ ਦੇਣ। ਪਰ ਜਦੋਂ ਨਫ਼ਰਤ ਦੀਆਂ ਬਲਾਵਾਂ ਚੜ੍ਹ ਆਈਆਂ ਤੇ ਪੰਜਾਬ ਦੀ ਛਾਤੀ ਚੀਰੀ ਗਈ, ਪ੍ਰੀਤ ਪਰੁੱਚੀਆਂ ਰੂਹਾਂ ਨੂੰ ਵੀ ਇਹ ਸੁਪਨਿਆਂ ਦੀ ਧਰਤੀ ਛੱਡਣੀ ਪੈ ਗਈ। ਜਿਹੜਾ ਗੁਲਾਬ ਨਬੀ ਪਹਿਲਾਂ ਲਾਹੌਰੋਂ ਬੱਚਿਆਂ ਦੀਆਂ ਕਿਤਾਬਾਂ ਲਿਆ ਕੇ ਵੇਚਦਾ ਹੁੰਦਾ ਸੀ, ਵੰਡ ਦੇ ਹੱਲੇ ਉਸ ਨੂੰ ਗੁੱਜਰਾਂਵਾਲੇ ਲੈ ਗਏ। ਅਤੇ ਪਾਰ ਜਾ ਕੇ ਵੀ ਉਸ ਨੇ ਦੋਵਾਂ ਦੇਸਾਂ ਦੇ ਦੁਖਿਆਰਿਆਂ ਦੀ ਸਾਂਭ-ਸੰਭਾਲ ਵਾਸਤੇ ਏਨਾ ਜਾਨ ਮਾਰ ਕੇ ਕੰਮ ਕੀਤਾ ਕਿ ਉਹ ਡਿਪਟੀ ਹਾਈ ਕਮਿਸ਼ਨਰ ਬਣ ਗਿਆ ਆਪਣੇ ਕੰਮ ਸਦਕੇ। ਉਹ ਕਹਿਰੀ ਦਿਨ ਨਹੀਂ ਭੁੱਲਣਾ, ਜਿਸ ਦਿਨ ਰਾਤ ਦੇ ਹਨੇਰੇ ਵਿੱਚ ਸੁੱਕੇ ਸੂਏ ਦੀ ਓਟ ਲੈ ਕੇ ਇਧਰਲੇ ਮੁਸਲਮਾਨ ਭਰਾ ਕਰਤਾਰ ਸਿੰਘ ਦੋਸਤ ਵਰਗੇ ਪ੍ਰੀਤ ਸੈਨਕਾਂ ਨੇ ਘੁੱਪ ਹਨੇਰੀ ਰਾਤ ਵੇਲੇ ਪ੍ਰੀਤ ਨਗਰ, ਟਪਿਆਲੇ ਤੇ ਭੁੱਲਰਾਂ ਤੋਂ ਪੁਲ ਕੰਜਰੀ ਤੱਕ (ਜਿਸ ਦਾ ਨਾਂਅ ਪਿੱਛੋਂ ਪੁਲ ਖਾਲਸਾ ਪੈ ਗਿਆ) ਨਿਆਸਰੇ ਮੁਸਲਮਾਨ ਪਰਵਾਰਾਂ ਨੂੰ ਸਰਹੱਦੋਂ ਪਾਰ ਪਹੁੰਚਾਉਣ ਦਾ ਹੀਲਾ ਕੀਤਾ।

***

ਦਾਰ ਜੀ ਦਾ ਸੁਪਨਾ ਵਧਦੇ ਦੁਖਾਂਤ ਨੇ ਢਹਿ-ਢੇਰੀ ਕਰ ਦਿੱਤਾ। ਪ੍ਰੀਤ ਸੈਨਕਾਂ ਨੂੰ ਮਹਿਰੌਲੀ (ਦਿੱਲੀ) ਪਹੁੰਚ ਕੇ ਸਿਰ ਲੁਕੋਣਾ ਪਿਆ ਦਾਰ ਜੀ ਦੇ ਮਿਹਰਬਾਨ ਮਿੱਤਰ ਮਹਿੰਦਰ ਸਿੰਘ ਰੰਧਾਵਾ ਦੀ ਮਿਹਰਬਾਨੀ ਕਰ ਕੇ, ਜਿਹੜਾ ਮਹਾਂ-ਦੁਖਾਂਤ ਦੇ ਦਿਨੀਂ ਦਿੱਲੀ ਦਾ ਡਿਪਟੀ ਕਮਿਸ਼ਨਰ ਜਾ ਬਣਿਆ ਸੀ। ਗਰੀਬ ਮੁਸਲਮਾਨਾਂ ਨੂੰ ਭੱਜਣਾ ਪਿਆ ਰਾਜਧਾਨੀ ਦੇ ਗੁਆਂਢ

ਕੁਤਬ ਦੀ ਲਾਠ ਕੋਲ ਵਸੇ ਇਸ ਕਸਬੇ ਤੋਂ ਅਤੇ ਉੱਥੇ ਡੇਰੇ ਜਾ ਲਾਏ ਪਿਆਰਾ ਸਿੰਘ ਦਾਤਾ, ਗੁਰਬਚਨ ਸਿੰਘ ਖੁਰਾਣਾ ਤੇ ਪ੍ਰੀਤਮ ਸਿੰਘ ਨਵਯੁਗ ਵਰਗੇ ਪ੍ਰੀਤ ਨਗਰ ਦੇ ਪ੍ਰੀਤ ਸੈਨਕਾਂ ਨੇ। ਜਿਹੜਾ ਪ੍ਰੀਤਮ ਸਿੰਘ ਨਵਯੁਗ, ਪੰਜਾਬੀ ਦੇ ਸਿਰਮੌਰ ਪ੍ਰਕਾਸ਼ਕ ਵਜੋਂ ਅੱਗੋਂ ਜਾ ਕੇ ਉਭਰਿਆ, ਵੰਡ ਤੋਂ ਪਿੱਛੋਂ ਦੇ ਪਹਿਲੇ ਦਿਨਾਂ ਵਿੱਚ ਰੇਲ ਦੀਆਂ ਟਿਕਟਾਂ ਛਾਪ ਕੇ ਗੁਜ਼ਾਰਾ ਕਰਦਾ ਰਿਹਾ, ਕਿਉਂਕਿ ਦਾਰ ਜੀ ਕਦੇ ਰੇਲਵੇ ਇੰਜੀਨੀਅਰ ਰਹੇ ਸਨ ਤੇ ਇਹ ਕੰਮ ਸੌਖਾ ਹੀ ਮਿਲ ਗਿਆ। ਲਾਠ ਕੋਲ ਦੇ ਇੱਕ ਘਰ ਵਿੱਚ ਟਿਕਾਣਾ ਕਰਨਾ ਪਿਆ ਦਾਰ ਜੀ ਦੇ ਪਰਵਾਰ ਨੂੰ ਪਰ ਪ੍ਰੀਤ ਨਗਰ ਤੋਂ ਵਿਛੜ ਕੇ ਉਹ ਰਹਿ ਨਾ ਸਕੇ। ਪੂਰਾ ਠੰਡ-ਠਰਮ੍ਹਾ ਹੋਣ ਤੋਂ ਪਹਿਲਾਂ ਹੀ ਆਪਣੀ ਪੁੱਤਰੀ ਉਰਮਿਲਾ ਨਾਲ ਉਜੜੇ ਪ੍ਰੀਤ ਨਗਰ ਮੁੜ ਆਏ। ਤਦ ਵੀ ਪੁਰਾਣੇ ਪ੍ਰੀਤ ਨਗਰ ਦੀ ਸ਼ੋਭਾ ਉੱਥੇ ਇੱਕ ਵਾਰ ਤਾਂ ਲੈ ਆਈ ਬਲਰਾਜ ਸਾਹਨੀ ਵਰਗੇ ਜ਼ਿੰਦਗੀ ਦੇ ਸ਼ਾਹ-ਸਵਾਰਾਂ ਨੂੰ ਵੀ।

ਪੁਰਾਣੇ ਦਿਨ ਪਰਤਾਉਣ ਦੇ ਜਤਨਾਂ ਵਿੱਚ ਜੁਟ ਗਏ ਦਾਰ ਜੀ। ਉਹ ਪ੍ਰੀਤ ਨਗਰ ਤਾਂ ਮੁੜ ਨਾ ਵਸ ਸਕਿਆ, ਅਤੇ ਇਕੇਰਾਂ ਦਾਰ ਜੀ ਆਪ ਮਾਨਸਿਕ ਸੰਤੁਸ਼ਟੀ ਲਈ ਨੋਰਾ ਰਿਚਰਡ ਦੇ ਅੰਦਰੇਟੇ ਕੁਝ ਸਮਾਂ ਜਾ ਬੈਠਣ ਲਈ ਮਜਬੂਰ ਹੋ ਗਏ।

ਤਦ ਵੀ ਉਨ੍ਹਾਂ ਪ੍ਰੀਤ ਨਗਰ ਨੂੰ ਵਸਦਾ-ਰਸਦਾ ਰੱਖਣ ਦੇ ਜਤਨ ਨਾ ਛੱਡੇ। ਵੰਡ ਕਾਰਨ ਅਧੂਰਾ ਰਹਿ ਗਿਆ ਆਪਣਾ ਨਵਾਂ ਘਰ ਉਸਾਰਿਆ, ਸੁੱਕੇ ਤਲਾਅ ਵਿੱਚ ਪਾਣੀ ਭਰ ਕੇ ਮੱਛੀਆਂ ਪਾ ਦਿੱਤੀਆਂ। ਅਤੇ ਅਜਿਹੇ ਹੋਰ ਜਤਨ ਜਾਰੀ ਰੱਖੇ।

ਅੰਤ ਨੂੰ ਦਾਰ ਜੀ ਆਪ ਤਾਂ ਇਸ ਫਾਨੀ ਸੰਸਾਰ ਤੋਂ ਤੁਰ ਗਏ, ਪਰ ਉਨ੍ਹਾਂ ਦੇ ਛੋਟੇ ਪੁੱਤਰ ਹਿਰਦੇਪਾਲ ਸਿੰਘ ਤੇ ਵੱਡੀ ਬੇਟੀ ਉਮਾ ਨੇ ਪ੍ਰੀਤ ਨਗਰ ਦੇ ਪੁਰਾਣੇ ਦਿਨ ਲਿਆਉਣ ਦੇ ਜਤਨ ਜਾਰੀ ਰੱਖੇ। ਇਨ੍ਹਾਂ ਵਿੱਚ ਵੱਡਾ ਹਿੱਸਾ ਪਾਇਆ ਸਰਦਾਰ ਮਦਨਜੀਤ ਸਿੰਘ ਨੇ ਜਿਹੜਾ ਕਿ ਗੁੱਡਵਿਲ ਅੰਬੈਸਡਰ ਹੈ ਯੂ ਐਨ ਓ ਦਾ। ਉਸ ਨੇ ਆਪਣੀ ਨੇਕ ਕਮਾਈ ਵਿੱਚੋਂ ਪੁਰਾਣੇ ਤਲਾਅ ਦੇ ਕੰਢੇ ਗੁਰਬਖ਼ਸ਼ ਸਿੰਘ ਨਾਨਕ ਸਿੰਘ ਫਾਊਂਡੇਸ਼ਨ ਵਾਲੀ ਨਵੇਂ ਢੰਗ ਦੀ ਇਮਾਰਤ ਦੀ ਉਸਾਰੀ ਕਰਵਾਈ, ਜਿਸ ਵਿੱਚ ਸਰਦਾਰ ਕਰਤਾਰ ਸਿੰਘ ਦੁੱਗਲ, ਸਰਦਾਰ ਬਰਜਿੰਦਰ ਸਿੰਘ ਹਮਦਰਦ ਤੇ ਹੋਰਨਾਂ ਵੀ ਹਿੱਸਾ ਪਾਇਆ।

ਇਸ ਫਾਊਂਡੇਸ਼ਨ ਵਿੱਚ ਇੱਕ ਦੋ ਕੁ ਸੌ ਬੰਦਿਆਂ ਦੇ ਬੈਠਣ ਵਾਲਾ ਛੱਤ ਹੇਠਲਾ ਆਡੀਟੋਰੀਅਮ ਵੀ ਹੈ ਤੇ ਨਾਲ ਲੱਗਦਾ ਉਸ ਤੋਂ ਚਾਰ ਗੁਣਾ ਦਰਸ਼ਕਾਂ ਜੋਗਾ ਖੁਲ੍ਹਾ ਆਡੀਟੋਰੀਅਮ ਵੀ। ਕੇਵਲ ਧਾਲੀਵਾਲ ਦਾ ਉੱਦਮ ਤਾਂ ਸਭ ਤੋਂ ਉੱਪਰ ਹੈ ਪਰ ਉਸ ਵਰਗੇ ਹੋਰਨਾਂ ਸਦਕਾ ਹਰ ਮਹੀਨੇ ਦੀ ਤੀਜੇ ਬੁੱਧਵਾਰ ਨੂੰ ਨਵੇਂ ਤੋਂ ਨਵਾਂ ਡਰਾਮਾ ਖੇਡਿਆ ਜਾਂਦਾ ਹੈ ਜਿਸ ਵਿੱਚ ਇਧਰਲੀਆਂ ਹੀ ਨਹੀਂ, ਪਾਕਿਸਤਾਨ ਤੋਂ ਆਈਆਂ ਟੀਮਾਂ ਵੀ ਆਪਣਾ ਹਿੱਸਾ ਪਾਉਂਦੀਆਂ ਹਨ। ਇਸ ਸਾਰੇ ਉਦਮ ਵਿੱਚ ਵੀ ਪਹਿਲਾਂ ਕੀਤੀ ਸੀ ਸਰਦਾਰ ਪ੍ਰੀਤਮ ਸਿੰਘ ਨਵਯੁਗ ਨੇ, ਜਿਹੜੇ ਆਪ ਤਾਂ ਨਹੀਂ ਰਹੇ ਪਰ ਜਿਨ੍ਹਾ ਪ੍ਰੀਤ ਨਗਰ ਪ੍ਰੈੱਸ ਦੇ ਕੰਪੋਜ਼ੀਟਰ ਤੋਂ ਤੁਰ ਕੇ ਵੱਡੀਆਂ ਬੁਲੰਦੀਆਂ ਛੋਹੀਆਂ, ਸਾਰੇ ਦੇਸ ਦੀਆਂ ਬੋਲੀਆਂ ਵਿੱਚ ਪੰਜਾਬੀ ਪਬਲਿਸ਼ਿੰਗ ਦਾ ਨਾਮਵਰ ਸਥਾਨ ਬਣਾਉਣ ਵਰਗੀਆਂ, ਉਨ੍ਹਾਂ ਦੀ ਦੇਣ ਕਦੀ ਭੁਲਾਈ ਨਹੀਂ ਜਾ ਸਕਦੀ।

# ਕਹਾਣੀ ਪਹਿਲੇ ਅਸਫ਼ਲ ਪਿਆਰ ਤੇ ਸੁਹੰਢਣੇ ਕੰਮ-ਸਾਥ ਦੀ

ਸਾਡੇ ਕਾਲਜ ਉਹ ਪਿੱਛੋਂ ਆਈ, ਚਰਚਾ ਉਸ ਦੀ ਪਹਿਲਾਂ ਹੀ ਸ਼ੁਰੂ ਹੋ ਗਈ। ਕੋਈ ਆਖਦਾ ਉਹ ਅੰਗਰੇਜ਼ ਕੁੜੀ ਸੀ, ਕੋਈ ਈਰਾਨੀ। ਪਰ ਇਹ ਪੱਕ ਸੀ ਕਿ ਉਹ ਹਿੰਦੁਸਤਾਨੀ ਨਹੀਂ ਸੀ।

ਰਹਿੰਦੀ ਸੀ ਉਹ ਪ੍ਰੋਫ਼ੈਸਰ ਪ੍ਰੀਤਮ ਸਿੰਘ ਬਹਾਈ ਦੇ ਵਾਹਵਾ ਵੱਡੀ ਸੜਕ ਉੱਤੇ ਪੈਂਦੇ ਛੱਜੇ ਵਾਲੇ ਘਰ। ਪਹਿਲੀ ਮੰਜ਼ਿਲ ਦੇ ਜੰਗਲੇ ਉੱਤੇ ਉਸ ਦੀਆਂ ਕੱਛੀਆਂ, ਬੁਨੈਣਾਂ ਸੁੱਕਣੇ ਪਾਈਆਂ ਦੂਰੋਂ ਨਜ਼ਰ ਆਉਂਦੀਆਂ।

ਪ੍ਰੋਫ਼ੈਸਰ ਪ੍ਰੀਤਮ ਸਿੰਘ ਕੱਦ ਦਾ ਮਧਰਾ, ਚਿੱਟੀ, ਹੇਠੋਂ ਲੰਬੂਤਰੀ ਜਿਹੀ ਦਾੜ੍ਹੀ ਵਾਲਾ ਬੰਦਾ ਸੀ, ਰੰਗ ਦਾ ਗੋਰਾ ਤੇ ਹਮੇਸ਼ਾ ਚਿੱਟੀ ਮਲਮਲ ਦੀ ਪੱਗ ਬੰਨ੍ਹਣ ਵਾਲਾ। ਆਖਦੇ ਹਨ ਕਿ ਉਹਦਾ ਪਿੱਛਾ ਅੰਮ੍ਰਿਤਸਰ ਦੇ ਅਰੋੜਿਆਂ ਦਾ ਸੀ, ਪਰ ਅੱਜਕੱਲ੍ਹ ਉਸ ਨੂੰ ਸਾਰੇ ਪ੍ਰੋਫ਼ੈਸਰ ਪ੍ਰੀਤਮ ਸਿੰਘ ਬਹਾਈ ਕਰ ਕੇ ਇਸ ਲਈ ਸੱਦਦੇ ਸਨ ਕਿ ਉਸ ਨੇ ਆਪਣਾ ਧਰਮ ਬਦਲ ਲਿਆ ਸੀ। ਸ਼ਾਇਦ ਲਾਹੌਰ ਵਿੱਚ ਈਰਾਨ ਦੇ ਧਾਰਮਿਕ ਆਗੂ ਬਹਾਅ ਉੱਲਾ ਦੇ ਹੋਰ ਵੀ ਚੇਲੇ ਹੋਣਗੇ, ਪਰ ਉਹਨੀਂ ਦਿਨੀਂ ਸਾਰੇ ਸ਼ਹਿਰ ਵਿੱਚ ਬਹਾਈ ਕਰ ਕੇ ਜਾਣਿਆ ਜਾਣ ਵਾਲਾ ਉਹ ਇੱਕੋ ਸੀ।

ਜਦੋਂ ਉਹ ਸਾਡੇ ਕਾਲਜ ਪੜ੍ਹਨੇ ਪੈ ਗਈ, ਉਸ ਦਾ ਨਾਂਅ ਜਾਣਨ ਲਈ ਹਰ ਕੋਈ ਉਤਸੁਕ ਸੀ। ਤੇ ਨਾਂਅ ਵੀ ਅਜਬ ਜਿਹਾ ਸੀ : ਵਿਕਟੋਰੀਆ ਜ਼ਰਅੰਗਰੇਜ਼, ਪਰ ਨੇੜਲੇ ਬੁਲਾਉਣ ਵਾਲੇ ਬੁਲਾਉਂਦੇ ਉਸ ਨੂੰ ਵਿੱਕੀ ਆਖ ਕੇ ਹੀ।

ਕਦੋਂ ਤੇ ਕਿਵੇਂ ਸਾਡੇ ਕਮਿਊਨਿਸਟਾਂ ਦੇ ਪ੍ਰਭਾਵ ਹੇਠ ਆਈ, ਇਹ ਤਾਂ ਯਾਦ ਨਹੀਂ, ਪਰ ਆਈ ਕਾਲਜ ਪਹੁੰਚ ਕੇ ਹੀ; ਤੇ ਆਈ ਐਸੀ ਕਿ ਮੁੜ ਪਿੱਛੇ ਨਾ ਮੁੜੀ। ਗੱਲਾਂ ਕਿੰਨੀਆਂ ਸੱਚੀਆਂ, ਕਿੰਨੀਆਂ ਨਿਰੀਆਂ ਸੁਣੌਤਾਂ, ਮੇਰੇ ਪੱਲੇ ਇਹੋ ਪਈਆਂ ਕਿ ਬਹਾਈਆਂ ਦੇ ਪੀਰ ਨੇ ਆਪ ਉਸ ਨੂੰ ਬਿਲਕੁਲ ਛੋਟੀ ਉਮਰੇ ਪ੍ਰੋ. ਪ੍ਰੀਤਮ ਸਿੰਘ ਨੂੰ ਸੌਂਪ ਦਿੱਤਾ ਸੀ, ਤਾਂ ਜੁ ਵੱਡੀ ਹੋ ਕੇ ਸਾਡੇ ਦੇਸ ਵਿੱਚ ਉਸ ਦਾ ਦੀਨ ਚਲਾਏ।

ਉਸ ਦੇ ਕਮਿਊਨਿਸਟਾਂ ਦੇ ਘੇਰੇ ਵਿੱਚ ਆ ਜਾਣ ਉਪਰੰਤ ਪ੍ਰੋਫ਼ੈਸਰ ਪ੍ਰੀਤਮ ਸਿੰਘ ਬਹੁਤ ਔਖੇ ਹੋਏ। ਆਖਦੇ ਹਨ ਇਸ ਗੱਲੇ ਉਹ ਉਸ ਨੂੰ ਮਾਰਦੇ ਕੁੱਟਦੇ ਵੀ, ਪਰ ਕੁੜੀ ਨੇ ਅੜੀ ਨਾ ਛੱਡੀ ਅਤੇ ਆਪਣੇ ਚੁਣੇ ਰਾਹ ਉੱਤੇ ਡਟੀ ਰਹੀ।

ਮੈਂ ਉਹਨੀਂ ਦਿਨੀਂ ਤੇਰ੍ਹਵੀਂ ਵਿੱਚ ਸਾਂ ਜਦੋਂ ਉਹ ਯਾਰ੍ਹਵੀਂ ਵਿੱਚ ਦਾਖਲ ਹੋਈ ਸਾਡੇ ਫਾਰਮਨ ਕ੍ਰਿਸਚੀਅਨ ਕਾਲਜ ਵਿੱਚ। ਲਾਹੌਰ ਸਟੂਡੈਂਟਸ ਯੂਨੀਅਨ ਦਾ ਜਨਰਲ ਸਕੱਤਰ ਪਹਿਲਾਂ ਹੀ ਬਣ ਚੁੱਕਾ ਸਾਂ ਅਤੇ ਹਰ ਹੋਣਹਾਰ ਵਿਦਿਆਰਥੀ ਨੂੰ ਆਪਣੇ ਪਾਸੇ ਖਿਚਣ ਦਾ

ਕੋਈ ਮੌਕਾ ਖਾਲੀ ਨਹੀਂ ਸਾਂ ਜਾਣ ਦੇਂਦਾ। ਕਾਲਜ ਦੀਆਂ ਪਹਿਲੀਆਂ ਜਮਾਤਾਂ ਦੀਆਂ ਕੁੜੀਆਂ ਵਿੱਚੋਂ ਇੱਕ ਉਹ ਸੀ ਤੇ ਦੂਜੀ ਸੁਭੱਦਰਾ ਮਹਿਤਾ ਜਿਹੜੀਆਂ ਪਹਿਲਾਂ ਪਹਿਲ ਸਿਆਸਤ ਵੱਲ ਖਿੱਚੀਆਂ ਗਈਆਂ। ਸੁਭੱਦਰਾ ਹਮੇਸ਼ਾ ਖ਼ਦਰ ਦੇ ਕੱਪੜੇ ਪਾਉਂਦੀ। ਵਿਸ਼ਵਾਸਾਂ ਵੱਲੋਂ ਏਨੀ ਪੱਕੀ ਗਾਂਧੀਵਾਦੀ ਸੀ ਉਹ, ਕਿ ਜਦੋਂ ਅਸਾਂ ਕਮਿਊਨਿਸਟਾਂ ਮਹਿੰਦਰ ਸੇਨ ਸਮੇਤ ਹੋਰਨਾਂ ਸਾਰਿਆਂ ਕਾਂਗਰਸੀ ਤੇ ਸੋਸ਼ਲਿਸਟ ਵਿਚਾਰਾਂ ਵਾਲਿਆਂ ਨੂੰ ਆਪਣੇ ਘੇਰੇ ਵਿੱਚ ਲੈ ਆਂਦਾ, ਸੁਭੱਦਰਾ ਬੀਬੀ ਕਾਲਜ ਦੇ ਸਾਰੇ ਸਾਲ 'ਗਾਂਧੀ ਦੀ ਬੱਕਰੀ' (ਜਿਵੇਂ ਕਿ ਅਸੀਂ ਉਸ ਨੂੰ ਚਿੜਾਉਣ ਖਾਤਰ ਕਿਹਾ ਕਰਦੇ ਸਾਂ) ਬਣੀ ਰਹੀ। ਇਹੋ ਸੁਭੱਦਰਾ ਮਹਿਤਾ ਅੱਗੋ ਜਾ ਕੇ ਦਿੱਲੀ ਵਾਲੇ ਸਾਡੇ ਉੱਘੇ ਟਰੇਡ ਯੂਨੀਅਨ ਤੇ ਕਮਿਊਨਿਸਟ ਆਗੂ ਬੀ ਡੀ ਜੋਸ਼ੀ ਦੀ ਜੀਵਣ ਸਾਥੀ ਬਣ ਗਈ।

ਪਰ ਦੱਸਣ ਯੋਗ ਗੱਲ ਇਹ ਹੈ ਕਿ ਸਾਡੀ ਵਿੱਕੀ ਨੂੰ ਸੁਭੱਦਰਾ ਜੀ ਦੇ ਯਤਨ ਵੀ ਸਾਡੇ ਨਾਲੋਂ ਨਾ ਤੋੜ ਸਕੇ, ਤੇ ਹੁਣ ਕਈ ਸਾਲਾਂ ਤੋਂ ਉਹ ਪੰਜਾਬ ਇਸਤਰੀ ਸਭਾ ਦੀ ਪ੍ਰਮੁੱਖ ਆਗੂ ਦੇ ਫ਼ਰਜ਼ ਨਿਭਾ ਰਹੀ ਹੈ।

ਮੈਨੂੰ ਵਿੱਕੀ ਪਹਿਲੇ ਦਿਨੋਂ ਚੰਗੀ ਲੱਗਦੀ ਸੀ, ਖ਼ੂਬਸੂਰਤ, ਜ਼ਹੀਨ, ਭੱਜ-ਭੱਜ ਕੇ ਕੰਮ ਕਰਨ ਵਾਲੀ ਤੇ ਵਧੀਆ ਬੁਲਾਰੀ। ਆਪਸੀ ਨੇੜ ਵੀ ਬਹੁਤ ਸੀ ਤੇ ਇੱਕ ਵਾਰ ਤਾਂ ਅਸੀਂ ਦੋਵੇਂ ਰਲ ਕੇ ਆਪਣੇ ਕਾਲਜ ਵੱਲੋਂ ਭਾਸ਼ਣਕਾਰੀ ਦੇ ਮੁਕਾਬਲੇ ਵਿੱਚ ਲਾਹੌਰੋਂ ਡੀ ਏ ਵੀ ਕਾਲਜ ਜਲੰਧਰ ਵੀ ਗਏ ਸਾਂ।

ਜਲੰਧਰ ਦੀ ਇਹ ਮੇਰੀ ਪਹਿਲੀ ਫੇਰੀ ਸੀ। ਲਾਹੌਰੋਂ ਕੋਈ ਤਿੰਨ ਘੰਟੇ ਵਿੱਚ ਉਸ ਗੱਡੀ ਨੇ ਇਹ ਪੈਂਡਾ ਪੂਰਾ ਕੀਤਾ ਜਿਹੜੀ ਐਕਸਪ੍ਰੈੱਸ ਕਹਾਉਂਦੀ ਸੀ। ਤੁਰੇ ਭਾਵੇਂ ਸਵੇਰੇ ਸਾਝਰੇ ਸਾਂ, ਪਹੁੰਚੇ ਕੋਈ ਨੌਂ ਵਜੇ। ਸਟੇਸ਼ਨ ਉੱਤੇ ਚਾਹ ਤੇ ਪਕੌੜੇ ਹੀ ਸਨ, ਤੇ ਇਹ ਸਾਡੀ ਭੁੱਖ ਪੂਰੀ ਕਰਦੇ ਨਹੀਂ ਸਨ ਲੱਗਦੇ। ਨਾਲੇ ਪਕੌੜੇ ਤਲਣ ਵਾਲੇ ਦਾ ਸਾਜ਼ੋ-ਸਮਾਨ ਸਾਨੂੰ ਲਾਹੌਰ ਦੇ ਪਾੜ੍ਹਿਆਂ ਨੂੰ ਸਾਫ਼-ਸੁਥਰਾ ਨਾ ਲੱਗਾ। ਚਾਹ ਦਾ ਕੱਪ ਤਾਂ ਸਟੇਸ਼ਨ ਉੱਤੇ ਹੀ ਪੀਤਾ, ਪਰ ਨਾਲ ਖਰੀਦ ਲਿਆ ਬਾਰਾਂ ਆਨੇ ਖ਼ਰਚ ਕੇ ਖਜੂਰਾਂ ਦਾ ਡੱਬਾ, ਸਿੱਧਾ ਇਰਾਕ ਤੋਂ ਪੈਕ ਹੋ ਕੇ ਆਇਆ ਹੋਇਆ। ਵੇਖਣ ਨੂੰ ਭਾਵੇਂ ਛੋਟਾ ਸੀ, ਪਰ ਖਜੂਰਾਂ ਗਿਟਕਾਂ ਬਗੈਰ ਹੋਣ ਕਾਰਨ, ਘੰਟਾ ਕੁ ਭੁੱਖ ਟਾਲਣ ਲਈ ਵਾਹਵਾ ਚੰਗਾ ਰਿਹਾ।

ਬਾਹਰ ਆ ਕੇ ਵੇਖਿਆ ਕਿ ਕੋਈ ਚਾਰ ਮੀਲ ਦੂਰ ਪੈਂਦੇ ਕਾਲਜ ਤੱਕ ਪਹੁੰਚਣ ਲਈ ਸਾਲਮ ਟਾਂਗਾ ਲੈਣ ਤੋਂ ਸਿਵਾ ਕੋਈ ਚਾਰਾ ਨਹੀਂ। ਤੇ ਲੱਗੇ ਵੀ ਪੂਰੇ ਦੋ ਰੁਪਈਏ, ਜਿਹੜੇ ਹੁਣ ਵਾਲੇ ਵੀਹਾਂ ਦੇ ਬਰਾਬਰ ਸਨ।

ਜਲੰਧਰ ਕਿਹੋ ਜਿਹਾ ਸੀ ? ਸਟੇਸ਼ਨ ਤੋਂ ਗੋਬਿੰਦਗੜ੍ਹ ਤੱਕ ਤਾਂ ਕੁਝ ਦੁਕਾਨਾਂ ਆਦਿ ਸਨ, ਪਰ ਅੱਗੋਂ ਮਦਨ ਫਲੋਰ ਮਿੱਲ ਤੱਕ ਸੜਕ ਦੇ ਦੋਵੇਂ ਪਾਸੇ ਖਾਲਮਖਾਲੀ। ਫਿਰ ਹੁਣ ਵਾਲੇ ਕੰਪਨੀ ਬਾਗ ਤੱਕ ਵੀ ਅਬਾਦੀ ਕੋਈ ਨਾ। ਅੱਜ ਵਾਲਾ ਵੱਡਾ ਡਾਕਖਾਨਾ ਤਾਂ ਕੋਈ ਨਹੀਂ ਸੀ, ਪਰ ਕੰਪਨੀ ਬਾਗ ਦਾ ਵਜੂਦ ਜ਼ਰੂਰ ਲੱਭਾ। ਸਾਹਮਣੇ ਰਾਇਜ਼ਾਦਾ ਭਗਤ ਰਾਮ ਦੀ ਦਿਲਕੁਸ਼ਾ ਕੋਠੀ ਵੀ ਆਪਣੇ ਪਹਿਲੇ ਸਰੂਪ ਵਿੱਚ ਸੜਕ ਦਾ ਇੱਕ ਪਾਸਾ ਪੂਰਾ ਮੱਲੀ ਖਲੋਤੀ ਸੀ, ਤੇ ਫਿਰ ਪੁਰਾਣੇ ਸ਼ਹਿਰ ਦੀ ਬਾਹਰਲੀ ਸੜਕ ਤੁਰ ਪੈਂਦੀ ਸੀ। ਇਸ ਦਾ ਸ਼ਹਿਰ ਵਾਲਾ

ਪਾਸਾ ਤਾਂ ਰੈਣਕ ਬਜ਼ਾਰ ਤੱਕ ਬਣਿਆ ਹੋਇਆ ਸੀ, ਪਰ ਪੁਰਾਣੀ ਕਚਹਿਰੀ ਤੋਂ ਸਿਵਾ ਦੂਜੇ ਪਾਸੇ ਕੁਝ ਵੀ ਨਾ।

ਅੱਗੇ ਜਾ ਕੇ ਬਸਤੀ ਅੱਡੇ, ਤੇ ਨਾਲ ਲੱਗਦੀ ਜੇਲ੍ਹ, ਤੋਂ ਇਲਾਵਾ ਸੜਕ ਦੀ ਬਾਹਰਲੀ ਬਾਹਰਲੀ ਬਾਹੀ ਕੋਈ ਵਿਰਲੀ ਟਾਵੀਂ ਇਮਾਰਤ ਹੀ ਸੀ। ਅਤੇ ਪੁਰਾਣੀ ਸਬਜ਼ੀ ਮੰਡੀ ਤੇ ਕੋਤਵਾਲੀ ਲੰਘ ਕੇ ਤਾਂ ਡੀ ਏ ਵੀ ਕਾਲਜ ਵਾਲੇ ਰੇਲਵੇ ਫਾਟਕ ਤੱਕ ਅਬਾਦੀ ਦਾ ਕੋਈ ਨਾਮ ਨਿਸ਼ਾਨ ਹੀ ਨਾ। ਦਿਨੇ ਡਰ ਆਉਂਦਾ ਸੀ ਇਸ ਬੀਆਬਾਨ ਜਿਹੇ ਨੂੰ ਵੇਖ ਕੇ, ਪਰ ਫਾਟਕ ਤੋਂ ਅੱਗੇ ਸੱਜੇ ਹੱਥ ਡੀ ਏ ਵੀ ਕਾਲਜ (ਜਿਹੜਾ ਲਾਹੌਰ ਵਾਲੇ ਨੂੰ ਛੱਡ ਕੇ ਪੁਰਾਣੇ ਛੱਤੀ ਜ਼ਿਲ੍ਹਿਆਂ ਵਾਲੇ ਪੰਜਾਬ ਦੀ ਦੂਜੀ ਵੱਡੀ ਡੀ ਏ ਵੀ ਸੰਸਥਾ ਸੀ) ਦੀ ਇਮਾਰਤ ਵੇਖ ਸਾਡੀ ਜਾਨ ਵਿੱਚ ਜਾਨ ਆਈ।

ਘੁੱਗ ਵੱਸਦੇ ਲਾਹੌਰ ਤੋਂ ਆਏ ਵਿੱਕੀ ਤੇ ਮੈਂ ਧੀਮੀ ਚਾਲ ਚਲਦੇ ਟਾਂਗੇ ਵਿੱਚ ਬੈਠੇ ਖਜੂਰਾਂ ਤਾਂ ਚਿਰੋਕੀਆਂ ਮੁਕਾ ਚੁੱਕੇ ਸਾਂ, ਹੈਰਾਨ ਹੋ ਰਹੇ ਸਾਂ ਉਸ ਜਲੰਧਰ ਨੂੰ ਵੇਖ ਜਿਸ ਵਿੱਚ ਪੁਰਾਣੇ ਸ਼ਹਿਰ ਤੋਂ ਬਾਹਰਵਾਰ ਦੂਰ-ਦੂਰ ਤੱਕ ਕੋਈ ਅਬਾਦੀ ਨਹੀਂ ਸੀ, ਇਸ ਦੀਆਂ ਬਸਤੀਆਂ ਦੀ ਵਾਹਵਾ ਦੂਰ ਜਾ ਕੇ ਵੱਸੀਆਂ ਹੋਣ ਕਾਰਨ।

ਬੜਾ ਰੁੱਖਾ ਤੇ ਫਿੱਕਾ ਜਿਹਾ ਪ੍ਰਭਾਵ ਪਿਆ ਸੀ ਓਦੋਂ ਦੇ ਜਲੰਧਰ ਦਾ, ਜਿਹੜਾ ਜ਼ਿਹਨ ਉੱਤੇ ਇਸੇ ਕਰ ਕੇ ਉੱਕਰਿਆ ਰਹਿ ਗਿਆ ਕਿ ਵੰਡ ਪਿੱਛੋਂ ਜੇਲ੍ਹਾਂ ਵਾਲੀ ਵੱਟੀ ਵਾਹ ਕੇ ਮੈਂ ਜਲੰਧਰੀਆ ਹੀ ਬਣ ਗਿਆ।

ਇਸ ਸਭ ਕਾਸੇ ਦਾ ਜ਼ਿਕਰ ਕਰਨ ਇਸ ਕਰ ਕੇ ਤੁਰ ਪਿਆ ਹਾਂ ਕਿ ਲਾਹੌਰੋਂ ਆਉਣ ਤੇ ਜੇਲ੍ਹਾਂ ਭੁਗਤਣ ਉਪਰੰਤ 1950 ਤੋਂ ਸ਼ੁਰੂ ਹੁੰਦੇ ਦਹਾਕੇ ਵਿੱਚ ਵਿੱਕੀ ਨਾਲ ਫਿਰ ਚੋਖਾ ਵਾਹ ਪਿਆ, ਪਰ ਬਿਲਕੁਲ ਵੱਖਰੇ ਹਾਲਾਤ ਵਿੱਚ। ਤਦ ਵੀ ਹਰ ਗੱਲ ਆਪਣੀ ਵਾਰੀ। ਡੀ ਏ ਵੀ ਕਾਲਜ ਵਾਲੇ ਡੀਬੇਟ ਤੋਂ ਅਸੀਂ ਖਾਲੀ ਨਾ ਮੁੜੇ ਟਰਾਫ਼ੀ ਵੀ ਜਿੱਤ ਲਈ ਅਤੇ ਪਹਿਲਾ ਤੇ ਤੀਜਾ ਇਨਾਮ ਵੀ ਮੈਂ ਤੇ ਵਿੱਕੀ ਨੇ। ਕਾਮਰੇਡਾਂ ਦੇ ਤੌਰ 'ਤੇ ਅਸੀਂ ਕਾਫ਼ੀ ਨੇੜੇ ਆ ਗਏ ਉਸ ਇੱਕੋ ਦਿਹਾੜੇ ਦੇ ਆਉਣ ਜਾਣ ਦੇ ਸਫ਼ਰ ਦੌਰਾਨ। ਤੇ ਗੱਲਾਂ ਵੀ ਅਸੀਂ ਢੇਰ ਕੀਤੀਆਂ, ਵਿਦਿਆਰਥੀਆਂ ਦੀ ਲਹਿਰ ਦੀ ਹੋਰ ਚੜ੍ਹਤ ਬਣਾਉਣ ਬਾਰੇ ਵੀ ਤੇ ਖਾਸ ਕਰ ਕੁੜੀਆਂ ਦੇ ਦੋਵਾਂ ਹੀ ਕਾਲਜਾਂ-ਕਨੇਅਰਡ ਤੇ ਫਤਿਹਚੰਦ-ਵਿੱਚ ਲਹਿਰ ਦੇ ਪੈਰ ਹੋਰ ਫੈਲਾਉਣ ਬਾਰੇ ਵੀ। ਉਦੋਂ ਸਟੂਡੈਂਟਸ ਯੂਨੀਅਨ ਵਾਲੀਆਂ ਕੋਈ ਛੇ ਸੱਤ ਕੁੜੀਆਂ-ਪੈਰਿਨ, ਲਿਟੋ, ਕਿੱਟੀ, ਪੂਰਨ ਮਹਿਤਾ ਤੇ ਸੁਤੰਤਰਤਾ ਭਗਤ ਆਦਿ ਚੋਖੀਆਂ ਸਰਗਰਮ ਹੋ ਚੁੱਕੀਆਂ ਸਨ ਅਤੇ ਲਤਾਲੇ ਵਾਲੀ ਜਸਵੰਤ ਕੌਰ ਤੇ ਜੰਮੂ ਵਾਲੀ ਸਵੀਰਾ ਮਹੇ ਵੀ ਸਾਡੇ ਸੰਪਰਕ ਵਿੱਚ ਆ ਚੁੱਕੀਆਂ ਸਨ। ਉਸ ਪਿੱਛੋਂ ਪੜ੍ਹਾਈ ਛੱਡ ਕੇ ਗੁਪਤਵਾਸ ਵਿੱਚ ਜਾਣ ਤੱਕ ਵਿੱਕੀ ਨਾਲ ਮੇਰਾ ਮੇਲ ਜੋਲ ਵਧਦਾ ਗਿਆ। ਆਖਰ ਉਹ ਸਾਡੇ ਕਾਲਜ ਵਿੱਚੋਂ ਲਹਿਰ ਅੰਦਰ ਸਰਗਰਮ ਹੋਣ ਵਾਲੀ ਪਹਿਲੀ ਕੁੜੀ ਸੀ, ਤੇ ਆਪਸੀ ਦਿਲਚਸਪੀ ਵੀ ਬਹੁਤ ਸੀ, ਪਰ ਹੈਸੀ ਉਹ ਕੰਮਾਂ ਵਿੱਚ ਸਾਂਝ ਵਾਲੀ ਹੀ। ਤਦ ਵੀ ਕੁਝ ਕੁਝ ਖੁਸਰ-ਫੁਸਰ ਹੋਣ ਲੱਗ ਪਈ ਸੀ ਸਾਡੇ ਸੰਬੰਧਾਂ ਬਾਰੇ, ਤੇ ਜਦੋਂ ਮੈਂ ਰਾਜਬੰਸ ਨੂੰ ਅੱਧੇ ਕੁ ਮਖੌਲੀਆ ਲਹਿਜੇ ਵਿੱਚ ਆਖਿਆ ਕਿ ਦੋ ਬੜ੍ਹਚਾ ਪਾਰਸਣ ਕੁੜੀਆਂ ਵਿੱਚੋਂ ਵੱਧ ਸਰਗਰਮ ਭਾਵੇਂ ਪੈਰਿਨ ਸੀ, ਪਰ ਉਸ ਦੀ ਗੱਡੀ ਕਿੱਟੀ ਵਾਲੇ

ਟੇਸ਼ਣ ਉੱਤੇ ਹੀ ਰੁਕ ਗਈ ਸੀ, ਤਾਂ ਉਸ ਨੇ ਨੀਮ ਹਾਸੀ ਹਸਦਿਆਂ ਆਖਿਆ ਕਿ ਮੈਨੂੰ ਵੀ ਤਾਂ ਵਿੱਕੀ ਤੋਂ ਸਿਵਾਏ ਕੋਈ ਦੂਜੀ ਦਿਸਦੀ ਹੀ ਨਹੀਂ ਸੀ।

ਖੈਰ! ਵਿੱਕੀ ਅਜੇ ਇੰਟਰਮੀਡੀਏਟ ਵਿੱਚ ਸੀ ਜਦੋਂ ਮੈਨੂੰ ਪਹਿਲੀ ਵਾਰ ਅੰਡਰ-ਗਰਾਊਂਡ ਹੋਣਾ ਪਿਆ, ਕੋਈ ਦੋ ਕੁ ਮਹੀਨਿਆਂ ਲਈ। ਉਨ੍ਹਾਂ ਦਿਨਾਂ ਵਿੱਚ ਹੀ ਕਾਲਜ ਦੀ ਸਰਕਾਰੀ ਯੂਨੀਅਨ ਦੀ ਚੋਣ ਆ ਗਈ, ਜਿਸ ਵਿੱਚ ਮੈਨੂੰ ਪ੍ਰਧਾਨ ਵਜੋਂ ਖੜਾ ਕੀਤਾ ਗਿਆ ਅਤੇ ਮੇਰੀ ਗੈਰ-ਹਾਜ਼ਰੀ ਦਾ ਬਹਾਨਾ ਇਹ ਬਣਾਇਆ ਗਿਆ ਕਿ ਰਾਵਲਪਿੰਡੀ ਦੀ ਵਿਦਿਆਰਥੀ ਕਾਨਫ਼ਰੰਸ ਲਈ ਉੱਥੇ ਜਾਣ ਵੇਲੇ ਮੈਨੂੰ ਅਪੈਂਡੇਸਾਈਟਸ ਦਾ ਅਟੈਕ ਹੋ ਗਿਆ ਸੀ ਤੇ ਮੈਂ ਹਸਪਤਾਲ ਦਾਖਲ ਸਾਂ। ਮੁਕਾਬਲਾ ਮੇਰਾ ਪ੍ਰੀਤਮ ਭੂਸ਼ ਨਾਲ ਸੀ, ਜਿਹੜਾ ਸਮਰਾਲੇ ਕੋਲ ਦੇ ਅਮੀਰ ਜੱਟਾਂ ਦਾ ਮੁੰਡਾ ਸੀ ਅਤੇ ਬਾਬੂ ਬਚਨ ਸਿੰਘ ਨਾਲ ਨੇੜ ਹੋਣ ਕਾਰਨ ਲੁਧਿਆਣੇ ਜ਼ਿਲ੍ਹੇ ਦੀ ਕਾਂਗਰਸ ਅੰਦਰ ਏਨਾ ਸਿਰ ਕੱਢ ਗਿਆ ਸੀ ਕਿ ਸੂਬਾ ਕਾਂਗਰਸ ਦਾ ਡੈਲੀਗੇਟ ਬਣ ਗਿਆ ਸੀ। ਵੋਟਾਂ ਕਾਂਗਰਸ-ਕਮਿਊਨਿਸਟ ਮੁਕਾਬਲੇ ਦਾ ਰੂਪ ਧਾਰਨ ਕਰ ਗਈਆਂ ਤੇ ਵੋਟਿੰਗ ਪਹਿਲਾਂ ਹਰ ਕਲਾਸ ਦੀਆਂ ਸਾਇੰਸ ਤੇ ਆਰਟਸ ਕਲਾਸਾਂ ਵਿੱਚੋਂ ਚੁਣੇ ਜਾ ਚੁੱਕੇ ਨੁਮਾਇੰਦਿਆਂ ਦੇ ਅਧਾਰ ਉੱਤੇ ਹੋਣੀ ਸੀ ਜਿਸ ਪਿੱਛੇ ਉਸ ਦੀ ਸਰਗਰਮ ਮਿਹਨਤ ਦਾ ਹੱਥ ਸੀ।

ਤਿੰਨ ਕੁ ਮਹੀਨਿਆਂ ਉਪਰੰਤ ਜਦੋਂ ਪੰਜਾਬ ਦੀ ਸੂਬਾ ਕਮਿਊਨਿਸਟ ਪਾਰਟੀ ਦੇ ਪੰਜਾਂ ਵਿੱਚੋਂ ਚਾਰ ਮੈਂਬਰ ਮੁਗਲਪੁਰਾ ਸਟੇਸ਼ਨ ਉੱਤੇ ਪਏ ਛਾਪੇ ਵਿੱਚ ਇਕੱਠੇ ਹੀ ਗ੍ਰਿਫ਼ਤਾਰ ਹੋ ਗਏ (ਸਾਥੀ ਮਾਨ, ਮਨਸੂਰ, ਸੁਰਜੀਤ ਤੇ ਸ਼ਰੀਫ਼ ਮਤੀਨ), ਮੈਨੂੰ ਕਾਮਰੇਡ ਮੀਰਦਾਦ, ਹਾਜਰਾ ਬੇਗਮ, ਰੋਮੇਸ਼ ਚੰਦਰ ਤੇ ਬਿਰਦੀ ਨਾਲ ਰਲਕੇ ਸਭ ਤੋਂ ਉਤਲੀਆਂ ਜ਼ਿੰਮੇਵਾਰੀਆਂ ਨਿਭਾਉਣੀਆਂ ਪਈਆਂ ਅਤੇ ਮੈਂ ਪੱਕਾ ਅੰਡਰ ਗਰਾਊਂਡ ਹੋ ਗਿਆ। ਉਹਨੀਂ ਦਿਨੀਂ ਪਹਿਲਾਂ ਮੈਨੂੰ ਲਾਹੌਰ ਸ਼ਹਿਰ ਤੋਂ ਛੇ ਕੁ ਮੀਲ ਬਾਹਰ ਵੱਸੇ ਮਾਡਲ ਟਾਊਨ ਵਿੱਚ ਆਪਣੇ ਜਮਾਤੀ ਸੂਰਜ ਪ੍ਰਕਾਸ਼ ਦੇ ਪਿਤਾ ਡਾਕਟਰ ਰਾਮਦਾਸ ਦੂਆ ਦੇ ਘਰ ਰਹਿਣਾ ਪਿਆ, ਫਿਰ ਮਹੀਨਾ ਕੁ ਸਾਥੀ ਹਰਦੇਵ ਸੰਧੂ ਦੀ ਮਾਤਾ ਵਾਲੀ ਕੋਠੀ, ਤੇ ਉਪਰੰਤ ਨੌਂ ਕੁ ਮੀਲ ਦੂਰ ਕਸੂਰ ਵਾਲੀ ਸੜਕ ਉੱਤੇ ਬਣੀ ਅਮਰ ਸਿੱਧੂ ਦੀ ਨਹਿਰੀ ਕੋਠੀ ਉੱਤੇ।

ਸਾਡਾ ਸਾਰਾ ਗੁਪਤ ਲਿਟਰੇਚਰ ਵੀ ਤੇ ਹਦਾਇਤਾਂ ਵੀ ਬੰਬਈ ਤੋਂ ਏਕਮੈਨ ਰੋਡ ਵਾਲੀ ਮੀਆਂ ਇਫਤਖਾਰ ਦੀ ਕੋਠੀ ਤੋਂ ਥੋੜ੍ਹੀ ਦੂਰ ਪੈਂਦੇ ਇੱਕ ਮਕਾਨ ਦੇ ਪਤੇ ਉੱਤੇ ਆਉਂਦੀਆਂ ਤੇ ਅੱਗੋਂ ਮੇਰਾ ਆਪਣਾ ਹਰਕਾਰਾ ਮੇਰੀ ਡਾਕ ਉਥੋਂ ਮੇਰੇ ਕੋਲ ਲੈ ਜਾਂਦਾ। ਪਰ ਜਦੋਂ ਮੇਰੇ ਵਿਸ਼ਵਾਸ ਪਾਤਰ ਸਾਥੀ ਅਲੀਬਖ਼ਸ਼ ਨੂੰ ਪੁਲਸ ਨੇ ਦਬੋਚ ਲਿਆ, ਉਸ ਵਾਲਾ ਕੰਮ ਵਿੱਕੀ ਦੇ ਸਿਰ ਆ ਪਿਆ। ਅਤੇ ਕੋਈ ਤਿੰਨ ਕੁ ਮਹੀਨੇ ਵਿੱਕੀ ਆਪਣੇ ਲੇਡੀ ਸਾਈਕਲ ਉੱਤੇ ਨੌਂ ਮੀਲ ਦਾ ਸਫ਼ਰ ਕਰ ਕੇ ਇਹ ਖ਼ਤਰੇ ਵਾਲਾ ਕੰਮ ਵੀ ਨਿਭਾਉਂਦੀ ਰਹੀ। ਕੁਦਰਤੀ ਸੀ ਕਿ ਕੰਮ-ਸਾਥ ਵਾਲਾ ਆਪਸੀ ਨੇੜ ਹੋਰ ਗੂੜ੍ਹਾ ਹੋ ਜਾਂਦਾ।

ਪਰ ਜਦੋਂ ਜੂਨ 1942 ਵਿੱਚ ਪਾਰਟੀ ਪਾਲਸੀ ਬਦਲ ਜਾਣ ਕਾਰਨ ਅਸੀਂ ਖੁੱਲ੍ਹਾ ਕੰਮ ਸ਼ੁਰੂ ਕੀਤਾ ਤੇ ਮੈਕਲੋਡ ਰੋਡ ਉੱਤੇ ਲੇਡੀ ਫਜ਼ਲ ਹੁਸੈਨ ਬਿਲਡਿੰਗ ਕਰਾਏ ਉੱਤੇ ਲੈ ਲਈ, ਵਿੱਕੀ ਫ਼ੌਜ ਵਿੱਚ ਮੈਡੀਕਲ ਨਰਸ ਬਣ ਕੇ ਮੁਲਤਾਨ ਪਹੁੰਚ ਚੁੱਕੀ ਸੀ। ਉਨ੍ਹਾਂ ਦਿਨਾਂ ਵਿੱਚ

ਉਸ ਨੂੰ ਇਕ ਸੌ ਬਿਆਸੀ ਰੁਪਏ ਤਨਖਾਹ ਮਿਲਦੀ ਸੀ ਜਿਨ੍ਹਾਂ ਵਿੱਚੋਂ ਬਿਆਸੀ ਉਹ ਮੈਨੂੰ ਇਸ ਖਾਤਰ ਭੇਜਣ ਲੱਗ ਪਈ ਕਿ ਮੈਂ ਹਰ ਚੰਗੀ ਕਿਤਾਬ ਦੀਆਂ ਦੋ-ਦੋ ਕਾਪੀਆਂ ਖ਼ਰੀਦ ਕੇ ਇੱਕ-ਇੱਕ ਉਸ ਨੂੰ ਪੁਚਾ ਦਿਆਂ ਤੇ ਇੱਕ-ਇੱਕ ਆਪ ਰਖ ਲਵਾਂ।ਗੱਲ ਭਾਵੇਂ ਇਹ ਕੰਮ-ਸਾਥ ਤੋਂ ਉਪਜੇ ਨੇੜ ਤੋਂ ਵੱਧ ਕੇ ਨਿੱਜੀ ਉਣਸ ਵਾਲੀ ਨਾ ਹੀ ਹੋਈ ਹੋਵੇ, ਇਸ ਨੇ ਮੇਰੇ ਅੰਦਰ ਮੋਹ ਦੀ ਇੱਕ ਅਜਬ ਲਿਸ਼ਕ ਝਲਕਾ ਦਿੱਤੀ।

ਵਿੱਕੀ ਦੀ ਮਿਲਟਰੀ ਨਰਸ ਵਾਲੀ ਨੌਕਰੀ ਕਿਉਂਕਿ ਸਮਾਂਬੱਧ ਸੀ, ਜਦੋਂ ਉਹ ਮੁਲਤਾਨੋਂ ਮੁੜ ਆਈ ਤੇ ਉਸ ਨੇ ਮਾਲ ਰੋਡ ਤੋਂ ਰਤਾ ਕੁ ਹਟਵੀਂ ਇੱਕ ਜੌਹਰੀਆਂ ਵਾਲੀ ਵੱਡੀ ਦੁਕਾਨ ’ਤੇ ਨੌਕਰੀ ਕਰ ਲਈ, ਮੇਰੀ ਕੰਨੀਂ ਇਹ ਸੋਅ ਪਈ ਕਿ ਦੁਕਾਨ ਦੇ ਮਾਲਕਾਂ ਦਾ ਵੱਡਾ ਮੁੰਡਾ, ਜਿਹੜਾ ਮਧਰੇ ਜਿਹੇ ਕੱਦ-ਬੁੱਤ ਤੇ ਮੂੰਹ ਉੱਤੇ ਨਿੱਕੀਆਂ ਥਿੰਦੀਆਂ ਕਾਰਨ ਕਿਸੇ ਤਰ੍ਹਾਂ ਵੀ ਸੋਹਣਾ-ਸਨੱਖਾ ਨਹੀਂ ਸੀ ਸਮਝਿਆ ਜਾ ਸਕਦਾ, ਉਸ ਨੂੰ ਜਿੱਚ ਕਰਨ ਲੱਗ ਪਿਆ ਕਿ ਉਹ ਉਸ ਨਾਲ ਵਿਆਹ ਕਰਨਾ ਮੰਨ ਜਾਏ। ਮੇਰਾ ਮਨ ਬੜਾ ਦੁਖੀ ਹੋਇਆ। ਉਹ ਵਿਚਾਰੀ ਨਾ ਪਰੋਫ਼ੈਸਰ ਪ੍ਰੀਤਮ ਸਿੰਘ ਬਹਾਈ ਦੇ ਘਰ ਆਸਰਾ ਭਾਲਣ ਜੋਗੀ ਰਹਿ ਗਈ ਸੀ ਤੇ ਨਾ ਸਾਡੇ ਕਮਿਊਨਿਸਟਾਂ ਦੇ ਘੇਰੇ ਵਿੱਚ ਆ ਕੇ, ਨਾ ਉਸ ਦਾ ਕੋਈ ਹੋਰ ਸਾਕ ਸਰਬੰਧੀ ਸੀ।

ਉੱਧਰ ਹੈੱਡਕੁਆਰਟਰ ਵਿੱਚ ਕਾਮਰੇਡ ਜੋਗਿੰਦਰ ਛੀਨਾ ਤੇ ਦਲੀਪ ਭਕਨੇ ਵਰਗੇ ਮੈਨੂੰ ਹੁੱਜਾਂ ਮਾਰਨ ਵਾਲੇ ਵੀ ਬਹੁਤ ਸਨ ਜਿਹੜੇ ਆਖਣ ਕਿ ਵੇਲਾ ਕਿਉਂ ਖੁੰਝਾਉਂਦਾ ਏਂ, ਕਾਮਰੇਡ ਲੈਨਿਨ ਦੇ ਕਹਿਣ ਵਾਂਗ ਉਹ ਤੇਰੀ ਪੰਧ-ਸਾਥਣ ਹੈ, ਉਸ ਵੱਲ ਪੱਕੇ ਰਿਸ਼ਤੇ ਲਈ ਹੱਥ ਵਧਾਅ। ਅਤੇ ਇਸ ਵਿੱਚ ਵਿਚਾਰਾ ਛੀਨਾ ਤੇ ਭਕਨਾ ਇਕੱਲੇ ਵੀ ਨਹੀਂ ਸਨ। ਵਿਦਿਆਰਥੀ ਜੀਵਨ ਵੇਲੇ ਵੀ ਤੇ ਪਿੱਛੋਂ ਵੀ ਰਲ ਕੇ ਕੰਮ ਕਰਨ ਵਾਲੇ ਕੁੜੀਆਂ ਮੁੰਡਿਆਂ ਦੇ ਜਿਹੜੇ ਜੁੱਟ ਜਿਹੇ ਬਣ ਗਏ ਸਨ-ਪੈਰਿਨ-ਰੋਮੇਸ਼, ਪੂਰਨ ਮਹਿਤਾ-ਇਕਬਾਲ, ਗੁਰਮੁਖ-ਸੁਤੰਤਰਤਾ ਆਦਿ ਦੇ-ਉਨ੍ਹਾਂ ਵਿੱਚ ਵੀ ਮੇਰਾ ਤੇ ਵਿੱਕੀ ਦਾ ਨਾਂਅ ਵਿੱਚ ਵਿੱਚ ਵੱਜਣ ਲੱਗ ਪਿਆ ਸੀ।

ਮੇਰੇ ਮਨ ਵਿੱਚ ਵਿੱਕੀ ਦੀ ਇੱਜ਼ਤ ਵੀ ਬਹੁਤ ਸੀ, ਉਹ ਮੈਨੂੰ ਚੰਗੀ ਵੀ ਬੜੀ ਲੱਗਦੀ ਸੀ, ਪਰ ਮੇਰੇ ਲਈ ਉਹ ਇੱਕ ਅਜਿਹੀ ਪਵਿੱਤਰ ਮੂਰਤ ਸੀ ਜਿਸ ਨੂੰ ਹੱਥ ਲਾਉਣ ਦਾ ਵੀ ਹੌਸਲਾ ਕਦੇ ਨਹੀਂ ਸੀ ਕੀਤਾ, ਮਤੇ ਉਹ ਮੈਲੀ ਹੋ ਜਾਏ। ਉਹ ਹਫ਼ਤੇ ਵਿੱਚ ਇੱਕ ਦੋ ਵਾਰ ਕਾਹਲੀ ਕਾਹਲੀ ਹੈੱਡਕੁਆਰਟਰ ਆਉਂਦੀ, ਕੋਈ ਨਿੱਕੀ ਮੋਟੀ ਗੱਲ ਜਾਂ ਸੁਨੇਹਾ-ਸੰਦੇਸ਼ ਦੇ ਕੇ ਚਲੀ ਜਾਂਦੀ, ਪਰ ਮੇਰਾ ਅੰਦਰਾ ਸਵਾਦ ਸਵਾਦ ਹੋ ਜਾਂਦਾ।

ਹੁਣ ਜਦੋਂ ਸੁਣਿਆ ਕਿ ਉਹ ਕੰਮ-ਥਾਂ ਉੱਤੇ ਭੈੜੀਆਂ ਨਜ਼ਰਾਂ ਦੀ ਸ਼ਿਕਾਰ ਹੋ ਗਈ ਹੈ ਤੇ ਉਸ ਕੋਲ ਹੋਰ ਆਸਰਾ-ਟਿਕਾਣਾ ਵੀ ਕੋਈ ਨਹੀਂ ਰਿਹਾ, ਮੈਂ ਬੜੇ ਜੱਕੋ-ਤਕਿਆਂ ਪਿੱਛੋਂ ਹੌਸਲਾ ਕਰ ਕੇ ਜੋਸ਼ ਜੀ ਨੂੰ ਆਖਿਆ ਕਿ ਉਹ ਉਸ ਨੂੰ ਬੁਲਾ ਕੇ ਉਸ ਦਾ ਮਨ ਜਾਣਨ। ਮੈਨੂੰ ਅੱਜ ਤੱਕ ਉਹ ਦਿਨ ਯਾਦ ਹੈ, ਗਰਮੀਆਂ ਦੀ ਪਹਿਲੀ ਆਮਦ ਦਾ, ਜਦੋਂ ਜੋਸ਼ ਜੀ ਨੇ ਹੈੱਡਕੁਆਰਟਰ ਦੀ ਪਹਿਲੀ ਛੱਤ ਵਾਲੇ ਆਪਣੇ ਕਮਰੇ ਵਿੱਚ ਉਹਨੂੰ ਤੇ ਮੈਨੂੰ ਬੁਲਾ ਕੇ ਵਿੱਕੀ ਨੂੰ ਪੁੱਛਿਆ, “ਬੀਬਾ ਜਗਜੀਤ ਤੈਨੂੰ ਚਾਹੁੰਦਾ ਹੈ, ਤੇਰੀ ਮਰਜ਼ੀ ਕੀ ਹੈ ?” ਚਿੱਟੀ ਸਾੜ੍ਹੀ ਤੇ ਬਰਾਊਨ ਚਪਲਾਂ ਵਿੱਚ ਖਲੋਤੀ ਵਿੱਕੀ ਘਬਰਾ ਗਈ। ਉਹਦੇ ਮੱਥੇ ਉੱਤੇ ਪਸੀਨੇ ਦੇ ਕਤਰੇ

ਉੱਭਰ ਆਏ, ਤੇ ਉਸ ਨੇ ਆਖਿਆ, "ਮੈਂ ਤਾਂ ਕਦੇ ਇਸ ਬਾਰੇ ਸੋਚਿਆ ਹੀ ਨਹੀਂ।" ਮੈਂ ਸ਼ਰਮ ਨਾਲ ਪਾਣੀ ਪਾਣੀ ਹੋ ਗਿਆ, ਤੇ ਜੋਸ਼ ਜੀ ਨੇ ਆਖਿਆ, "ਬੇਟੀ ਕੋਈ ਗੱਲ ਨਹੀਂ", ਮੈਂ ਤੇਰੇ ਨਾਲ ਹਾਂ। ਜੋ ਤੂੰ ਚਾਹੇਂਗੀ ਉਹੋ ਹੋਵੇਗਾ।"

ਵਿੱਕੀ ਪੌੜੀਆਂ ਉੱਤਰ ਗਈ ਤੇ ਮੈਂ ਸ਼ਰਮਿੰਦਗੀ ਦੇ ਭਵਸਾਗਰ ਵਿੱਚ ਡੁੱਬ ਗਿਆ। ਮੈਨੂੰ ਧੱਕਾ ਤਾਂ ਬਹੁਤ ਲੱਗਾ, ਪਰ ਇਸ ਉੱਤੇ ਪਛਤਾਵਾ ਭਾਰੂ ਹੋ ਰਿਹਾ ਸੀ ਕਿ ਮੈਂ ਇਹ ਕੀ ਮੂਰਖਤਾ ਕੀਤੀ!

ਮੈਂ ਪੱਥਰ ਜਿਹਾ ਬਣਿਆ ਜੋਸ਼ ਜੀ ਦੇ ਕਮਰੇ ਤੋਂ ਬਾਹਰ ਨਿਕਲ ਆਇਆ ਅਤੇ ਥੋੜ੍ਹਾ ਚਿਰ ਪਿੱਛੋਂ ਹੀ ਹੇਠਾਂ "ਜੰਗਿ ਆਜ਼ਾਦੀ" ਦੇ ਦਫ਼ਤਰ ਜਾ, ਬੂਹਾ ਢੋਅ, ਵਾਹੋ-ਦਾਹੀ ਡਾਕਟਰ ਅਧਿਕਾਰੀ ਦੇ "ਸਪਤਾਹਕ ਨੋਟ" ਨਾਮੀ ਕਾਲਮ ਨੂੰ ਪੰਜਾਬੀ ਜਾਮਾ ਪੁਆਉਣ ਵਿੱਚ ਲੱਗ ਗਿਆ। ਇਹ ਉਸ ਵੇਲੇ ਹੀ ਨਾ ਹੋਇਆ, ਸਗੋਂ ਮੇਰੀ ਪੱਕੀ ਆਦਤ ਹੈ ਕਿ ਜਦੋਂ ਵੀ ਕੋਈ ਮੁਸੀਬਤ ਆਣ ਪਏ, ਝਗੜਾ ਹੋ ਜਾਏ, ਜਾਂ ਫਿਰ ਵਧੀਕੀ, ਮੈਂ ਗ਼ਲਤੀ ਦੇ ਇਹਸਾਸ ਨੂੰ ਕੰਮ ਦੇ ਭਾਰ ਵਿੱਚ ਡੋਬਣ ਤੁਰ ਪੈਂਦਾ ਹਾਂ।

ਮੈਂ ਤਾਂ ਕੋਸ਼ਿਸ ਕੀਤੀ ਗੱਲ ਵਿੱਚੋ-ਵਿੱਚ ਪੀ ਜਾਣ ਦੀ, ਪਰ ਛੀਨੇ ਤੇ ਭਕਨੇ ਵਰਗੇ ਯਾਰ ਫਿਰ ਵੀ ਆਖੀ ਜਾਣ ਕਿ ਕਸੂਰ ਸਾਰਾ ਮੇਰਾ ਸੀ, ਕਿਉਂਕਿ ਮੈਂ ਅੰਦਰੋ ਅੰਦਰ ਕੁੜੀ ਉੱਤੇ ਦਿਲ ਫੈਂਕਦਾ ਰਿਹਾ, ਪਰ ਉਨ੍ਹਾਂ ਪਲਾਂ ਵਿੱਚ ਉਸ ਨੂੰ ਬਾਹਵਾਂ ਵਿੱਚ ਘੁੱਟਣ ਜਾਂ ਉਸ ਦਾ ਮੱਥਾ ਚੁੰਮਣ ਤੱਕ ਦਾ ਹੌਸਲਾ ਨਾ ਕੀਤਾ, ਜਦੋਂ ਉਸ ਨੂੰ ਅਜਿਹੀਆਂ ਛੋਹਾਂ ਦੀ ਲੋੜ ਸੀ। ਪਰ ਜਿੱਥੋਂ ਤੱਕ ਮੇਰੀ ਗੱਲ ਹੈ, ਮੈਂ ਅੰਦਰੇ ਅੰਦਰ ਵਿੱਕੀ ਨੂੰ ਪਿਆਰ ਹੀ ਨਾ ਕੀਤਾ, ਸਗੋਂ ਉਸ ਦੀ ਪਰਸਤਿਸ਼ ਵੀ ਕੀਤੀ, ਅਤੇ ਉਸ ਦੀ "ਨਾਂਹ" ਲਈ ਉਸ ਨੂੰ ਕਸੂਰਵਾਰ ਨਾ ਠਹਿਰਾਇਆ, ਸਗੋਂ ਆਪਣੇ ਆਪ ਨੂੰ ਹੀ ਊਣਾ-ਪੌਣਾ ਸਮਝਿਆ।

ਤਦ ਵੀ ਇਸ ਪਹਿਲੇ ਤੇ ਨਿਸ਼ਫ਼ਲ ਪਿਆਰ ਨੇ ਮੈਨੂੰ ਅੰਦਰੇ ਦੀਆਂ ਡੂੰਘਾਣਾਂ ਤੱਕ ਹਿਲਾ ਕੇ ਰੱਖ ਦਿੱਤਾ ਅਤੇ ਮੈਂ ਕਈ ਦਿਨ ਸ਼ੋਕ-ਸਾਗਰ ਵਿੱਚ ਡੁੱਬਾ ਰਿਹਾ। ਇਹਨਾਂ ਦਿਨਾਂ ਵਿੱਚ ਹੀ ਪਾਰਟੀ ਦੀ ਪਹਿਲੀ ਕਾਂਗਰਸ, ਬੰਬਈ ਵਾਲੀ, ਵਿੱਚ ਸ਼ਾਮਲ ਹੋਣ ਸਾਰੀ ਉਪਰਲੀ ਲੀਡਰਸ਼ਿਪ-ਪ੍ਰੋਵਿੰਸ਼ਲ ਆਰਗੇਨਾਈਜ਼ਿੰਗ ਕਮੇਟੀ-ਬੰਬਈ ਤੁਰ ਗਈ :ਜੋਸ਼, ਸੁਤੰਤਰ, ਛੀਨਾ, ਬਿਲਗਾ, ਕੁਰਬਾਨ, ਮਨਸੂਰ, ਮਾਨ ਸਾਰੇ ਦੇ ਸਾਰੇ। ਮੇਰੇ ਉੱਤੇ ਕੰਮ ਦਾ ਭਾਰ ਵੀ ਵਧ ਗਿਆ ਅਤੇ ਸਿਰ 'ਤੇ ਕੁੰਡਾ ਵੀ ਕੋਈ ਨਾ ਰਿਹਾ। ਦੂਣੇ ਚੌਣੇ ਜ਼ੋਰ ਨਾਲ ਮੈਂ ਪਰਚੇ ਦਾ ਵੀ ਤੇ ਦਫ਼ਤਰ ਦੇ ਹੋਰ ਕੰਮ ਵੀ ਕਰਨ ਵਿੱਚ ਜੁੱਟ ਗਿਆ।

ਤੀਜੇ ਦਿਨ ਹੀ ਤਾਰ ਆ ਗਈ ਪੀ ਸੀ ਜੋਸ਼ੀ ਵੱਲੋਂ ਕਿ ਮੈਨੂੰ ਸਪੈਸ਼ਲ ਇਨਵਾਈਟੀ ਵਜੋਂ ਕਾਂਗਰਸ ਵਿੱਚ ਸ਼ਾਮਲ ਹੋਣ ਲਈ ਬੁਲਾਇਆ ਗਿਆ ਹੈ। ਮੈਂ ਛੋਟੀ ਜਿਹੀ ਟਰੰਕੀ ਤੇ ਬਿਸਤਰਾ ਚੁੱਕ ਬੰਬਈ ਦੀ ਗੱਡੀ ਚੜ੍ਹ ਗਿਆ ਤੇ ਲਾਹੌਰ ਦੇ ਮਾਹੌਲ ਨਾਲੋਂ ਟੁੱਟ ਕੇ ਦਿਲ ਕੁਝ ਟਿਕਾਣੇ ਲਿਆਉਣ ਦਾ ਹੀਲਾ ਕਰਨ ਲੱਗਾ।

ਪਰ ਤੀਜੇ ਦਿਨ ਸਵੇਰੇ ਜਦੋਂ ਗੱਡੀ ਬੰਬਈ ਦੇ ਦਾਦਰ ਸਟੇਸ਼ਨ ਉੱਤੇ ਪਹੁੰਚੀ, ਤੇ ਮੈਂ ਪਲੇਟ ਫਾਰਮ ਤੋਂ ਨਿਕਲ ਸੈਂਡਹਰਸਟ ਰੋਡ ਦੇ ਰਾਜ ਭਵਨ (ਕੇਂਦਰੀ ਹੈੱਡਕੁਆਰਟਰ) ਪਹੁੰਚਣ ਦਾ ਸਾਧਨ ਲੱਭਣ ਲੱਗਾ, ਤਾਂ ਮੈਨੂੰ ਕਿਸੇ ਨੇ ਆਖਿਆ, "ਬਾਹਰ ਵਿਕਟੋਰੀਆ ਖੜੀ ਹੈ,

ਪੰਜਾਂ ਰੁਪਈਆਂ ਵਿੱਚ ਟਿਕਾਣੇ ਪੁਚਾ ਦਏਗੀ।" ਮੈਂ ਤ੍ਰਭਕ ਉਠਿਆ, ਉੱਥੇ ਲਾਹੌਰ ਵੀ ਵਿਕਟੋਰੀਆ (ਵਿੱਕੀ ਦਾ ਪੂਰਾ ਨਾਂਅ ਵਿਕਟੋਰੀਆ ਜ਼ਰਅੰਗਰੇਜ਼ ਸੀ) ਦੇ ਗ਼ਮ ਤੋਂ ਖਹਿੜਾ ਛੁਡਾਉਣ ਦੀ ਵਾਹ ਲਾ ਰਿਹਾ ਸਾਂ, ਇੱਥੇ ਬੰਬਈ ਵੀ ਅੱਗੋਂ ਵਿਕਟੋਰੀਆ ਨਾਲ ਹੀ ਵਾਹ ਪੈ ਗਿਆ। ਇਸ ਗੱਲ ਦਾ ਪਹਿਲਾਂ ਪਤਾ ਹੀ ਨਹੀਂ ਸੀ ਕਿ ਬੰਬਈ ਵਿੱਚ ਆਮ ਸਫ਼ਰ ਟਾਂਗਿਆਂ ਉੱਤੇ ਨਹੀਂ ਵਿਕਟੋਰੀਆ ਨਾਂਅ ਦੀਆਂ ਬੱਘੀਆਂ-ਟਮਟਮਾਂ ਉੱਤੇ ਹੁੰਦਾ ਹੈ।

ਪਿੱਛੋਂ ਲਾਹੌਰ ਮੁੜਿਆ, ਵਾਂਦਾ ਵਾਸੀਲਿਊਸਕਾ ਦੀ 'ਰੇਨਬੋ' ਨੂੰ 'ਸਤਰੰਗੀ ਪੀਂਘ' ਵਿੱਚ ਉਲਥਾਣ ਵਿੱਚ ਖੁੱਭ ਗਿਆ, ਉਲਥਾ ਜਿਹੜਾ ਮੈਨੂੰ ਨਵਤੇਜ ਵੱਲੋਂ ਹੱਥ-ਵਟਾਉਣ ਦੀ 'ਹਾਂ' ਕਾਰਨ ਪ੍ਰੀਤ ਨਗਰ ਲੈ ਗਿਆ ਅਤੇ ਉਰਮਿਲਾ ਦੀ ਇੱਕ ਦੁਖੀ ਹਿਰਦੇ ਲਈ ਤਰਸ ਭਾਵਨਾ ਕਾਰਨ ਮੇਰੇ 'ਪਹਿਲੇ ਅਸਫਲ ਪਿਆਰ' ਨੂੰ ਦੂਜੇ 'ਸਫਲ ਸੰਪੂਰਨ ਪਿਆਰ' ਦੇ ਰਾਹਵਾਂ ਉੱਤੇ ਲੈ ਗਿਆ।

ਪ੍ਰੀਤ ਨਗਰ ਦੇ ਉਨ੍ਹਾਂ ਦਿਨਾਂ ਵਿੱਚ ਹੀ ਵਿੱਕੀ ਦਾ ਵਿਆਹ ਹੋ ਗਿਆ ਅਤੇ ਕੁਝ ਮਹੀਨੇ ਪਾ ਕੇ ਉੱਥੇ ਹੀ ਸੁਣਿਆ ਕਿ ਵਿੱਕੀ ਨੂੰ ਗਰਭ ਠਹਿਰ ਗਿਆ ਹੈ। ਓਦੋਂ ਮੈਨੂੰ ਪਤਾ ਨਹੀਂ ਕੀ ਹੋ ਗਿਆ, ਜਾਪਿਆ ਕਿ ਇੱਕ ਅਛੋਹ, ਦੈਵੀ, ਪਿਆਰ-ਮੂਰਤ ਤਰੇੜੀ ਗਈ ਹੈ, ਮੈਲੀ ਹੋ ਗਈ ਹੈ। ਮੈਂ ਬੁੱਕੀਂ ਰੋਵਾਂ ਤੇ ਨਵਤੇਜ ਮੈਨੂੰ ਸਮਝਾ ਸਮਝਾ ਰਹੇ। ਪਹਿਲੀ ਵਾਰ ਇਹਸਾਸ ਹੋਇਆ ਕਿ ਵਿੱਕੀ ਕਿਵੇਂ ਮੇਰੇ ਧੁਰ ਅੰਦਰੇ ਵਿੱਚ ਖੁੱਭੀ ਹੋਈ ਹੈ। ਪਰ ਉਹ ਵਿਚਾਰੀ ਮੇਰੀਆਂ ਇਹਨਾਂ ਝੱਲ-ਵਲੱਲੀਆਂ ਤੋਂ ਉੱਕੀ ਹੀ ਬੇਖ਼ਬਰ ਆਪਣਾ ਵਿਆਹੁਤਾ ਜੀਵਣ ਜੀਅ ਰਹੀ ਸੀ। ਤੇ ਉਸ ਦਾ ਪਤੀ ਦੇਵ ਬ੍ਰਿਜ ਉਂਜ ਵੀ ਸਹੀ ਬੰਦਾ ਸੀ, ਉਸ ਦੀਆਂ ਭਾਵਨਾਵਾਂ ਦਾ ਪੂਰਾ ਕਦਰਦਾਨ ਸੀ ਅਤੇ ਉਸ ਦੀ ਕਮਿਊਨਿਸਟ ਸੋਚ ਜਾਂ ਕੰਮ ਵਿੱਚ ਰਤਾ ਵੀ ਵਿਘਨ ਨਾ ਪਾਉਣ ਵਾਲਾ। ਉਸ ਦਾ ਛੋਟਾ ਭਰਾ ਇੰਦਰਜੀਤ, ਨਵਤੇਜ ਦਾ ਜਮਾਤੀ ਸੀ ਤੇ ਪੜ੍ਹਾਈ ਉਪਰੰਤ ਕਲਕੱਤੇ ਚਲਾ ਗਿਆ ਸੀ। ਜਦੋਂ ਇੰਦਰਜੀਤ ਨਵਤੇਜ ਨੂੰ ਮਿਲਣ ਆਇਆ, ਉਸ ਨਾਲ ਮਿਲ-ਬੈਠ ਮੇਰਾ ਜੀਅ ਵਾਹਵਾ ਟਿਕਾਣੇ ਆ ਗਿਆ ਕਿ ਜੇ ਇੰਦਰਜੀਤ ਏਨਾ ਚੰਗਾ ਪੰਧ-ਸਾਥੀ ਹੈ ਤਾਂ ਬ੍ਰਿਜ ਵੀ ਕੋਈ ਮਾੜਾ ਬੰਦਾ ਨਹੀਂ ਹੋਣਾ।

ਵਿੱਕੀ ਨਾਲ ਸਿਰੇ ਨਾ ਚੜ੍ਹਿਆ ਪਿਆਰ ਮੇਰੇ ਮਨ ਵਿੱਚ ਢੇਰ ਚਿਰ ਵੱਸਦਾ ਰਿਹਾ। ਜਦੋਂ ਮੰਜਕੀ ਵਾਲੇ ਜੰਡਿਆਲੇ ਪੰਜਾਬ ਕਿਸਾਨ ਸਭਾ ਦੀ ਬਹੁਤ ਵੱਡੀ ਕਾਨਫ਼ਰੰਸ ਹੋਈ, ਸ਼ਾਇਦ 1945 ਵਿੱਚ, ਜਿਸ ਵਿੱਚ ਸਰਦਾਰ ਗੁਰਬਖ਼ਸ਼ ਸਿੰਘ ਜੀ ਦਾ ਵੀ ਸਾਰਾ ਪਰਵਾਰ ਸ਼ਾਮਲ ਹੋਇਆ, 'ਸਤਰੰਗੀ ਪੀਂਘ' ਨਵੀਂ ਨਵੀਂ ਛਪ ਕੇ ਆਈ ਸੀ। ਕਿਤਾਬ ਦੇ ਪਹਿਲੇ ਪੂਰੇ ਸਫ਼ੇ ਉੱਤੇ ਮੈਂ ਸਮਰਪਣ ਛਾਪਿਆ ਸੀ:

"ਗੁਪਤ ਸੰਗਰਾਮ ਦੀਆਂ ਨਿੱਘੀਆਂ ਫਰਜ਼-ਨਿਭਾਉਣੀਆਂ ਦੀ ਯਾਦ ਵਿੱਚ!"

ਅਤੇ ਕਿਤਾਬ ਦੀ ਪਹਿਲੀ ਕਾਪੀ ਉਰਮਿਲਾ ਨੇ ਆਪ ਵਿੱਕੀ ਨੂੰ ਉਸ ਕਾਨਫ਼ਰੰਸ ਮੌਕੇ ਹੀ ਮੇਰੇ ਵੱਲੋਂ ਭੇਟ ਕੀਤੀ, ਕਿਉਂਕਿ ਵਿਆਹ ਸਾਡਾ ਭਾਵੇਂ ਕਈ ਸਾਲ ਪਿੱਛੋਂ ਜਾ ਕੇ ਸੰਪੰਨ ਹੋਇਆ, ਉਰਮਿਲਾ ਦੇ ਤੇ ਮੇਰੇ ਜੀਵਨ ਸਾਥੀ ਬਣ ਕੇ ਰਹਿਣ ਦੇ ਫ਼ੈਸਲੇ ਤੋਂ ਸਾਡੇ ਦੋਵਾਂ ਦੇ ਨੇੜਲੇ ਸਾਰੇ ਜਾਣੂ ਸਨ, ਤੇ ਇਸ ਦੀ ਕਦਰ ਵੀ ਕਰਦੇ ਸਨ।

ਕੋਈ ਸੱਤ ਸਾਲ ਪਿੱਛੋਂ-1952 ਵਿੱਚ-ਅਸੀਂ ਜਲੰਧਰ ਵਿੱਚ ਬੜੀ ਵੱਡੀ ਅਮਨ

ਕਾਨਫ਼ਰੰਸ ਕੀਤੀ। ਇੱਕ ਖੁੱਲ੍ਹਾ ਮੈਦਾਨ ਹੁੰਦਾ ਸੀ ਓਦੋਂ ਹੁਣ ਵਾਲਾ ਸੈਂਟਰਲ ਟਾਊਨ। ਪੰਜਾਬ ਅਮਨ ਕੌਂਸਲ ਦੇ ਪਰਧਾਨ ਹੁੰਦੇ ਸਨ ਸ੍ਰ. ਗੁਰਬਖ਼ਸ਼ ਸਿੰਘ ਜੀ, ਕੁਲ ਹਿੰਦ ਅਮਨ ਕੌਂਸਲ ਦੇ ਡਾਕਟਰ ਕਿਚਲੂ ਅਤੇ ਵਿਸੇਸ਼ ਪ੍ਰਾਹੁਣੇ ਵਜੋਂ ਦੱਖਣ ਤੋਂ ਆਏ ਸਨ ਕਰਨਾਟਕਾ ਦੇ ਉੱਘੇ ਗਾਂਧੀਵਾਦੀ ਅਰਥਵੇਤਾ ਡਾਕਟਰ ਜੇ ਸੀ ਕੁਮਾਰਅੱਪਾ। ਉਸ ਕਾਨਫ਼ਰੰਸ ਦੀ ਗੱਲ ਏਥੇ ਨਹੀਂ ਕਰਨੀ, ਸਿਰਫ਼ ਉਸ ਦੀਆਂ ਤਿਆਰੀਆਂ ਦੀ ਕਰਨੀ ਹੈ, ਵਿੱਕੀ ਨਾਲ ਜੁੜੀ ਹੋਈ।

ਅਸੀਂ ਤਕੜੀ ਤਿਆਰੀ ਕਮੇਟੀ ਬਣਾਈ, ਉਸ ਦਾ ਦਫ਼ਤਰ ਖੋਲ੍ਹਿਆ ਕੇ ਪੀ ਵਾਲੀ ਹੁਣ ਦੀ ਸਵੀਟ ਸ਼ਾਪ ਸਾਹਮਣੇ ਵਾਲੇ ਪਾਸੇ ਕੇਸਰੀ ਰੈਸਤੋਰਾਂ ਦੇ ਐਨ ਗੁਆਂਢ। ਦੂਰ-ਦੂਰ ਤੋਂ ਸਾਰੇ ਪੰਜਾਬ ਨੇ ਢੁੱਕਣਾ ਸੀ, ਤਿਆਰੀਆਂ ਜ਼ੋਰ-ਸ਼ੋਰ ਨਾਲ ਹੋਈਆਂ, ਤੇ ਤਿਆਰੀ ਕਮੇਟੀ ਦੇ ਦਫ਼ਤਰ ਵਿੱਚ ਸਾਰਾ ਦਿਨ ਭੀੜ ਰਹਿੰਦੀ। ਕੰਮ ਕਰਨ ਵਾਲੀਆਂ ਇਸਤਰੀਆਂ ਵਿੱਚ ਵਿੱਕੀ ਵੀ ਸੀ, ਉਰਮਿਲਾ ਵੀ, ਸਵਰਨ ਵੀ ਤੇ ਕੁਝ ਹੋਰ ਵੀ। ਮਰਦ ਸਾਥੀ ਵੀ ਦਰਸ਼ਨ ਸਿੰਘ ਹੌਲਦਾਰ, ਨਰਿੰਦਰ ਸ਼ਰਮਾ, ਸਵਾਮੀ ਹੰਸ ਰਾਜ ਤੇ ਹੋਰ ਖ਼ੂਬ ਜੁੜਦੇ। ਤਿਆਰੀਆਂ ਦੇ ਦਿਨੀਂ ਅਸਾਂ ਦੋਵੇਂ ਤਾਂ ਮਾਡਲ ਟਾਊਨ ਰਹਿੰਦੇ ਸਾਂ ਤੇ ਰੋਟੀ ਕਮਿਊਨ ਵਿੱਚ ਵਾਹਵਾ ਚਿਰਾਕੀ ਬਣਦੀ ਸੀ, ਵਿੱਕੀ ਆਪਣੇ ਜਿਉਤੀ ਸਿਨੇਮਾ ਨੇੜਲੇ ਘਰੋਂ ਰੋਟੀ ਆਪਣੀ ਵੀ ਲੈ ਕੇ ਆਉਂਦੀ ਅਤੇ ਮੇਰੀ ਵੀ।

ਵਿੱਕੀ ਵੀ ਤੇਜ਼ ਤਰਾਰ ਸੀ ਤੇ ਮੈਂ ਵੀ। ਦੋਵੇਂ ਕੁਝ ਮੂੰਹ ਜ਼ੋਰ ਵੀ ਸਾਂ। ਇਸ ਲਈ ਤਿਆਰੀਆਂ ਬਾਰੇ ਬਹਿਸ ਕਈ ਵਾਰ ਤਕਰਾਰ ਵਿੱਚ ਬਦਲ ਜਾਂਦੀ ਤੇ ਅਸੀਂ ਦੋਵੇਂ ਉੱਚੀ-ਉੱਚੀ ਝਗੜਨ ਲੱਗ ਪੈਂਦੇ। ਉਰਮਿਲਾ ਸੀ ਪ੍ਰੀਤ ਨਗਰ ਦੇ ਮਾਹੌਲ ਦੀ ਪਲੀ, ਉਸ ਨੂੰ ਝਗੜਨਾ ਤਾਂ ਕੀ ਉੱਚੀ ਬੋਲਣਾ ਵੀ ਪਸੰਦ ਨਹੀਂ ਸੀ। ਇੱਕ ਦਿਨ ਨਿੱਕੇ ਜਿਹੇ ਬੋਲ ਬੁਲਾਰੇ ਪਿੱਛੋਂ ਜਦੋਂ ਰੋਟੀ ਖਾਣ ਬੈਠੇ, ਉਰਮਿਲਾ ਨੇ ਆਖਿਆ, “ਮੇਰਾ ਇਹਸਾਨ ਨਾ ਭੁਲੀਂ ਵਿੱਕੀ! ਜੇ ਮੈਂ ਜਗਜੀਤ ਨਾਲ ਵਿਆਹ ਨਾ ਕਰਵਾ ਲੈਂਦੀ ਤਾਂ ਤੁਹਾਡੇ ਦੋਵਾਂ ਦੀ ਜੋੜੀ ਨੇ ਤਾਂ ਰੋਜ਼ ਤਮਾਸ਼ਾ ਲਾਈ ਰੱਖਣਾ ਸੀ, ਤੇਰੀ ਗੁੱਤ ਇਹਦੇ ਹੱਥ ਤੇ ਇਹਦਾ ਜੂੜਾ ਤੇਰੇ ਹੱਥ।”

ਇਹ ਟਿੱਪਣੀ ਕਿੰਨੀ ਕੁ ਸੱਚੀ ਸਾਬਤ ਹੁੰਦੀ, ਇਹ ਗੱਲ ਆਪਣੀ ਥਾਂ ਹੈ, ਪਰ ਅਸੀਂ ਦੋਵੇਂ ਲੜਦੇ-ਝਗੜਦੇ ਉਤੋੜਿਤੀ ਦੇ ਭੈਣਾਂ-ਭਰਾਵਾਂ ਵਾਂਗ ਹੀ ਸਾਂ। ਤਦ ਵੀ ਮਨ ਵਿੱਚ ਕਦੇ ਕੁਝ ਨਾ ਰਖਦੇ, ਕੌੜ ਤਾਂ ਵਿੱਕੀ ਵੱਲੋਂ ਰੋਟੀ ਪਰੋਸਣ ਤੋਂ ਪਹਿਲਾਂ ਹੀ ਮੁੱਕ-ਪੁੱਕ ਚੁੱਕੀ ਹੁੰਦੀ। ਤੇ ਨਾਲੇ ਵਿੱਕੀ ਦੇ ਘਰ ਦੀ ਰੋਟੀ ਸਾਡੇ ਕਮਿਊਨ ਦੀਆਂ ਦਾਬੜਾਂ ਨਾਲੋਂ ਤਾਂ ਕਿਤੇ ਸੋਹਣੀ, ਕਿਤੇ ਹੌਲੀ ਫੁਲ, ਕਿਤੇ ਸਵਾਦੀ ਹੁੰਦੀ!

ਵਿੱਕੀ ਨੇ ਹੋਲਟਾਈਮਰੀ ਤਾਂ ਨਾ ਕੀਤੀ, ਪਰ ਸਾਰੀ ਉਮਰ ਕਮਿਊਨਿਸਟ ਪਾਰਟੀ ਦੀ ਇਸਤਰੀ ਲਹਿਰ ਦੀਆਂ ਸਰਗਰਮੀਆਂ ਵਿੱਚ ਹੀ ਲਾਈ। ਉਹ ਆਪਣੀ ਕੰਮ-ਯੋਗਤਾ ਨਾਲ ਪੰਜਾਬ ਇਸਤਰੀ ਸਭਾ ਦੀ ਪ੍ਰਧਾਨ ਬਣ ਗਈ ਤੇ ਇਸ ਪਦਵੀ ਨੂੰ ਉਸ ਨੇ ਸਦਾ ਆਪਣੇ ਸੁਚੱਜ, ਆਪਣੀ ਕੰਮ-ਲਗਨ ਤੇ ਆਪਣੀ ਲਿਆਕਤ ਨਾਲ ਚਾਰ ਚੰਨ ਲਾਈ ਰੱਖੇ ਹਨ।

# ਭਾਂਡੇ ਭਾਵੇਂ ਖੜਕਦੇ ਰਹਿਣ, ਰੋਸੇ 'ਤੇ ਰਾਤ ਨਾ ਪਏ

ਆਪਣੇ ਅਸਫਲ ਪਿਆਰ ਦੀ ਬਾਤ ਮੈਂ ਪਹਿਲਾਂ ਪਾਈ ਸੀ। ਅੱਜ ਗੱਲ ਛੋਹਣ ਲੱਗਾ ਹਾਂ ਸਫਲ ਪਿਆਰ ਵਾਲੀ ਜਿਸ ਨੂੰ ਵਿਆਹ ਵਿੱਚ ਵਟਿਆਂ ਹੁਣ ਅੱਧੀ ਸਦੀ ਤੇ ਇੱਕ ਸਾਲ ਉੱਪਰ ਹੋ ਗਿਆ ਹੈ।

ਗੱਲ ਤੁਰੀ 1944 ਦੇ ਪਹਿਲੇ ਪੱਖ ਵਿੱਚ ਤੇ ਸਿਰੇ ਚੜ੍ਹੀ ਸੱਤ ਸਾਲ ਲੰਘਾ ਕੇ। ਉਨ੍ਹੀਂ ਦਿਨੀਂ ਕਮਿਊਨਿਸਟ ਲਹਿਰ ਦੇ ਮੋਹਰੀ ਆਗੂ ਵੀ ਤੇ ਉਨ੍ਹਾਂ ਦੇ ਦੂਜੀ ਪਾਲ ਦੇ ਸਹਾਇਕ ਵੀ ਲਾਹੌਰ ਰਹਿੰਦੇ ਸਨ, ਵੱਡੇ ਡਾਕਖਾਨੇ ਤੇ ਵੱਡੇ ਰੇਲਵੇ ਸਟੇਸ਼ਨ ਨੂੰ ਜਾਣ ਵਾਲੀ ਸੜਕ ਮੈਕਲੋਡ ਰੋਡ ਦੇ ਅੱਧ ਵਿੱਚ ਕਾਦੀਆਨੀਆਂ ਦੀਆਂ ਕਬਰਾਂ ਨਾਲ ਲੱਗਦੀ ਲੇਡੀ ਫ਼ਜ਼ਲ ਹੁਸੈਨ ਬਿਲਡਿੰਗ ਵਿੱਚ। ਸਾਡੇ ਰਹਿਣ ਵਾਲੀ ਥਾਂ ਵੀ ਕਿਉਂਕਿ ਪਹਿਲਾਂ ਕਬਰਿਸਤਾਨ ਹੀ ਹੁੰਦੀ ਸੀ, ਅਤੇ ਉਸ ਦੇ ਮੱਥੇ 'ਤੇ ਉਦੋਂ ਵੀ ਵੇਲੇ ਦੇ ਪ੍ਰਸਿੱਧ ਵਕੀਲ ਸਰ ਫ਼ਜ਼ਲ ਹੁਸੈਨ ਦੀ ਬੇਗ਼ਮ ਤੇ ਪਰਵਾਰ ਦੇ ਕੁਝ ਹੋਰ ਮੈਂਬਰਾਂ ਦੀਆਂ ਕਬਰਾਂ ਬਣੀਆਂ ਹੋਈਆਂ ਸਨ, ਭਰਮਾਂ ਮਾਰੇ ਅਕਸਰ ਲੋਕ ਉਸ ਬਿਲਡਿੰਗ ਨੂੰ ਨਹਿਸ਼ ਸਮਝਦੇ ਸਨ। ਪਰ ਅਸਾਂ ਕਮਿਊਨਿਸਟਾਂ ਕਿਉਂਕਿ 'ਰੱਬ' ਸ਼ਬਦ ਨੂੰ ਹੀ ਛੁੱਟੀ ਦੇ ਰੱਖੀ ਸੀ ਅਤੇ ਸਭ ਵਹਿਮਾਂ-ਭਰਮਾਂ ਤੇ ਮੁਕਤ ਸਾਂ, ਇਸ ਲਈ ਕਬਰਾਂ ਵਾਲੀ ਥਾਂ ਰਹਿਣਾ ਨਾ ਬਦਸ਼ਗਨ ਸਮਝਦੇ ਸਾਂ ਤੇ ਨਾ ਡਰ-ਡੁੱਕਰ ਵਾਲੀ ਗੱਲ।

ਕੋਠੀ ਹੋਵੇ ਤਿੰਨ ਮੰਜ਼ਲੀ, ਕਮਰੇ ਹੋਣ ਵਾਹਵਾ ਖੁੱਲ੍ਹੇ-ਡੁੱਲ੍ਹੇ ਪੂਰੇ ਤੇਰਾਂ ਤੇ ਕਿਰਾਇਆ ਹੋਵੇ ਸਿਰਫ਼ ਸਵਾ ਸੌ ਰੁਪਈਆ ਮਹੀਨਾ-ਭਲਾ ਇਸ ਤੋਂ ਵੱਧ ਚੰਗਾ ਟਿਕਾਣਾ ਹੋਰ ਕਿਹੜਾ ਲੱਭ ਸਕਦਾ ਸੀ ? ਹੇਠਾਂ ਦਫ਼ਤਰ ਸਨ ਇਸ ਹੈੱਡਕੁਆਟਰ ਵਿੱਚ, ਪਾਰਟੀ ਦੇ ਆਪਣੇ, ਕਿਸਾਨ ਸਭਾ ਦੇ ਤੇ ਪਰਚੇ 'ਜੰਗਿ ਆਜ਼ਾਦੀ' ਦੇ। ਵਿਚਕਾਰ ਰਹਿੰਦੇ ਸਨ ਇੱਕ ਕਮਰੇ ਵਿੱਚ ਸਾਡੇ ਮੁਖੀ ਆਗੂ ਕਾਮਰੇਡ ਸੋਹਣ ਸਿੰਘ ਜੋਸ਼ ਤੇ ਦੂਜਿਆਂ ਵਿੱਚ ਜੰਗਿ-ਆਜ਼ਾਦੀ' ਦੇ ਸਟਾਫ਼ ਮੈਂਬਰ ਕਾਮਰੇਡ ਅਰਜਨ ਸਿੰਘ ਗੜਗੱਜ, ਡਾ. ਭਾਗ ਸਿੰਘ ਤੇ ਮੈਂ। ਉਨ੍ਹਾਂ ਵਿੱਚ ਹੀ ਪਿੱਛੋਂ ਆਣ ਰਲੇ ਕਾਮਰੇਡ ਅਵਤਾਰ ਸਿੰਘ ਮਲਹੋਤਰਾ ਵੀ। ਕੀਨੀਆ ਤੇ ਆਏ ਜੁਝਾਰ ਸੰਗਰਾਮੀਏ ਕਾਮਰੇਡ ਮੋਹਣ ਸਿੰਘ ਘਰਜਾਖ ਤੇ ਹੁਣੇ-ਹੁਣੇ ਵਿਦਿਆਰਥੀ ਜੀਵਨ ਪੂਰਾ ਕਰ ਕੇ ਹੋਲ ਟਾਈਮਰ ਬਣੇ ਕਾਮਰੇਡ ਰਣਧੀਰ ਸਿੰਘ ਜੋਸ਼ ਵੀ ਸਾਡੇ ਸਟਾਫ ਵਿੱਚ ਸਨ ਪਰ ਇਨ੍ਹਾਂ ਦੋਹਾਂ ਦੇ ਟਿਕਾਣੇ ਬਾਹਰ ਸਨ।

ਇਸ ਤੋਂ ਇਲਾਵਾ ਕਿਸਾਨ ਸਭਾ ਵੱਲੋਂ ਵੇਲੇ ਦੇ ਜਨਰਲ ਸਕੱਤਰ ਮਾਸਟਰ ਹਰੀ ਸਿੰਘ, ਆਫਿਸ ਸਕੱਤਰ ਕਾਮਰੇਡ ਜੁਗਿੰਦਰ ਸਿੰਘ ਛੀਨਾ ਤੇ ਉਨ੍ਹਾਂ ਦੇ ਸਹਾਇਕ ਸਾਬਕਾ ਫ਼ੌਜੀ ਕਾਮਰੇਡ ਬਿਸ਼ਨ ਸਿੰਘ ਬਿਲਾਸਪੁਰ ਵੀ ਉੱਥੇ ਹੀ ਰਹਿੰਦੇ ਸਨ। ਵੇਲਾ ਪਾ ਕੇ ਜਾਦੂ ਬਿਆਨ ਕਾਮਰੇਡਾਂ ਟੀਕਾ ਰਾਮ ਸੁਖਨ ਤੇ ਸ਼ਹੀਦ ਭਗਤ ਸਿੰਘ ਦੇ ਸਾਥੀ ਪੰਡਤ ਕਿਸ਼ੋਰੀ ਲਾਲ ਨੇ ਵੀ ਇੱਥੇ ਹੀ ਡੇਰੇ ਆਣ ਲਾਏ। ਇਨ੍ਹਾਂ ਸਭਨਾਂ ਤੋਂ ਵੱਖਰੇ ਨਿਆਰੇ ਸਨ ਕਾਮਰੇਡ

ਦਾਨੀਆਲ ਲਤੀਫ਼ੀ, ਜਿਹੜੇ ਇੰਗਲੈਂਡ ਤੋਂ ਬੈਰਿਸਟਰੀ ਕਰ ਕੇ ਆਉਣ ਪਿੱਛੋਂ ਪਹਿਲਾਂ-ਪਹਿਲਾਂ ਟਾਂਗਾ ਡਰਾਈਵਰ ਯੂਨੀਅਨ ਵਿੱਚ ਸਰਗਰਮ ਹੋਏ ਤੇ ਪਿੱਛੋਂ ਲਾਹੌਰ ਜ਼ਿਲ੍ਹਾ (ਸ਼ਹਿਰੀ) ਦੇ ਸਕੱਤਰ ਬਣ ਗਏ। ਹੋਰ ਤਾਂ ਹੋਰ, ਜਿੰਨਾ ਚਿਰ ਬੰਬਈਓਂ ਸੈਂਟਰਲ ਕਮੇਟੀ ਵੱਲੋਂ ਪੰਜਾਬ ਦੇ ਇੰਚਾਰਜ ਬਣਾ ਕੇ ਭੇਜੇ ਕਾਮਰੇਡ ਇਕਬਾਲ ਸਿੰਘ ਹੁੰਦਲ ਲਾਹੌਰ ਰਹੇ, ਉਨ੍ਹਾਂ ਦੀ ਰਿਹਾਇਸ਼ ਵੀ ਇਸੇ ਥਾਂ ਹੁੰਦੀ ਸੀ।

ਏਨੀ ਗਹਿਮਾ-ਗਰਮੀ ਸੀ ਸਾਡੇ ਇਸ ਸੂਬਾ ਹੈੱਡਕੁਆਟਰ ਵਿੱਚ ਕਿ ਦੂਰੋਂ-ਨੇੜਿਓਂ ਆਉਣ ਵਾਲੇ ਰਾਵਲਪਿੰਡੀ ਤੋਂ ਅੰਬਾਲੇ ਤੱਕ ਦੇ ਸਾਥੀਆਂ ਦੀ ਆਵਾਜਾਈ ਲੱਗੀ ਹੀ ਰਹਿੰਦੀ। ਸਾਡੇ ਲਾਲ ਸੂਹੇ ਮੁੱਖੜੇ ਤੇ ਬਲੌਰੀ ਅੱਖਾਂ ਵਾਲੇ ਨੌਜਵਾਨ ਪ੍ਰੇਮ ਧਵਨ ਨੇ ਵੀ ਆਪਣੇ ਜੇਲ੍ਹਾਂ ਦੇ ਦਰੋਗੇ ਪਿਤਾ ਲਾਲਾ ਪਿੰਡੀ ਦਾਸ ਦਾ ਘਰ ਛੱਡ ਕੇ ਇਸ ਥਾਂ ਬਿਸਤਰਾ ਆ ਲਾਇਆ ਅਤੇ ਮੇਰੇ ਕਾਲਜ ਵੇਲੇ ਦੇ ਸਾਥੀ ਹਰਦੇਵ ਸੰਧੂ ਨੇ ਵੀ, ਜੋ ਆਪਣੀ ਪ੍ਰਤਿਭਾ ਸਦਕਾ ਅੱਗੋਂ ਜਾ ਕੇ ਚਿਨਾਰ ਐਕਸਪੋਰਟਸ ਨਾਮੀ ਸੋਸ਼ਲਿਸਟ ਦੇਸਾਂ ਨਾਲ ਵਪਾਰ ਕਰਨ ਵਾਲੀ ਸਭ ਤੋਂ ਵੱਡੀ ਕੰਪਨੀ ਦਾ ਨਿਰਮਾਤਾ ਬਣਿਆ। ਦਫ਼ਤਰ ਵਿੱਚ ਹਰਦੇਵ ਪ੍ਰੇਮ ਧਵਨ ਦਾ ਹਮਜੋਲੀ ਹੀ ਰਿਹਾ; ਕਾਮਰੇਡ ਪੀ ਸੀ ਜੋਸ਼ੀ ਵੱਲੋਂ ਪ੍ਰੇਮ ਦੀ ਗਾਉਣ-ਨੱਚਣ ਦੀ ਯੋਗਤਾ ਤੋਂ ਪ੍ਰਭਾਵਤ ਹੋ ਉਸ ਨੂੰ ਆਪਣੇ ਨਾਲ ਬੰਬਈ ਲੈ ਜਾਣ ਤੱਕ ।

ਕਿਹੋ ਜਿਹੇ ਦਿਨ ਸਨ ਉਹ! ਕਿਹੜੇ-ਕਿਹੜੇ ਲੀਡਰ ਨਾ ਆਏ ਸਾਡੇ ਕੋਲ: ਅਮਰੀਕਾ ਦੀ ਕਮਿਊਨਿਸਟ ਪਾਰਟੀ ਦੇ ਅਰਲ ਬਰਾਊਂਨ ਤੋਂ ਲੈ ਕੇ ਬਰਤਾਨੀਆ ਦੇ ਸਿਰਮੌਰ ਕਮਿਊਨਿਸਟ ਬੁੱਧੀਜੀਵੀ ਰਜਨੀ ਪਾਮ ਦੱਤ ਤੱਕ। ਉਨ੍ਹਾਂ ਦਿਨਾਂ ਵਿੱਚ ਹੀ ਵਿਦਿਆਰਥੀ ਲਹਿਰ ਦੀ ਨਵੀਂ ਪੌਦ ਦੇ ਸਰਗਰਮੀਏ ਦੇਵਰਾਜ ਚਾਨਣਾ, ਨਵਤੇਜ ਤੇ ਸ਼ੌਕਤ ਵਰਗੇ ਪਾਰਟੀ ਹੈੱਡਕੁਆਟਰ ਦੇ ਗੇੜੇ ਕੱਢਣ ਲੱਗੇ। ਇਹੋ ਭਲੇ ਲੋਕ ਸਨ ਜਿਹੜੇ ਮੇਰੇ ਪ੍ਰੀਤ ਨਗਰ ਪਰਵਾਰ ਨਾਲ ਸੰਬੰਧਾਂ ਦਾ ਵਸੀਲਾ ਬਣੇ। ਨਵਤੇਜ ਦੀਆਂ ਭੈਣਾਂ ਉਮਾ, ਉਰਮਿਲਾ ਤੇ ਗੁਆਂਢ ਵਾਲੇ ਘਰ ਦੀ ਉਨ੍ਹਾਂ ਦੀ ਸਹੇਲੀ ਪ੍ਰੀਤਮ ਲਾਹੌਰ ਫ਼ਤਿਹ-ਚੰਦ ਕਾਲਜ ਵਿੱਚ ਪੜ੍ਹਦੀਆਂ ਸਨ। ਨਵਤੇਜ ਨਾਲ ਸਾਡੀ ਗੂੜ੍ਹ ਵਧ ਜਾਣ ਪਿੱਛੋਂ ਪ੍ਰੀਤ ਨਗਰ ਆਉਂਦੀਆਂ-ਜਾਂਦੀਆਂ ਉਹ ਲੇਡੀ ਫ਼ਜ਼ਲ ਹੁਸੈਨ ਬਿਲਡਿੰਗ ਦਾ ਵੀ ਗੇੜਾ ਕੱਢ ਜਾਂਦੀਆਂ। ਬੱਸਾਂ ਲਾਹੌਰੋਂ ਚੋਗਾਵਾਂ ਤੇ ਲੋਪੋਕੀ ਥਾਣੀ ਪੂਰੀਆਂ ਛੇ ਪ੍ਰੀਤ ਨਗਰ ਤੱਕ ਦਿਹਾੜੀ ਭਰ ਵਿੱਚ ਆਉਂਦੀਆਂ ਜਾਂਦੀਆਂ ਸਨ ਤੇ ਜਦ ਕਦੇ ਇੱਕ ਬੱਸ ਖੁੰਝ ਜਾਂਦੀ ਦੋ ਘੰਟੇ ਪਿੱਛੋਂ ਚੱਲਣ ਵਾਲੀ ਫੜਨ ਲਈ ਹਰਦੇਵ ਨੂੰ, ਮੈਨੂੰ ਤੇ ਪ੍ਰੇਮ ਨੂੰ ਮਿਲਣ ਮਿਲਾਉਣ ਇਹ ਕੁੜੀਆਂ ਹੈੱਡ ਕੁਆਰਟਰ ਆਣ ਧਮਕਦੀਆਂ।

ਇਹੋ ਜਿਹੀ ਇਕ ਫੇਰੀ ਸਮੇਂ ਦੂਜੀਆਂ ਕੁੜੀਆਂ ਤੁਰ ਗਈਆਂ ਤੇ ਉਰਮਿਲਾ ਆਪਣੀ ਕਲਾਸ ਤੋਂ ਕੁਝ ਚਿਰਾਕੀ ਮੁੜੀ ਹੋਣ ਕਾਰਨ ਸਾਡੇ ਦਫ਼ਤਰ ਆਣ ਵੜੀ। ਤੇ ਉਸ ਨੂੰ ਲਾਰੀਆਂ ਦੇ ਵੱਡੇ-ਅੱਡੇ ਸੁਲਤਾਨ ਦੀ ਸਰਾਂ ਤੱਕ ਪਹੁੰਚਾਉਣ ਲਈ ਮੈਂ ਉਸ ਨਾਲ ਹੋ ਤੁਰਿਆ। ਰਾਹ ਵਿੱਚ ਗੱਲ ਛਿੜ ਪਈ ਪੇਂਟਿੰਗ ਕਲਾਸ ਦੀ ਜਿਸ ਦੇ ਉਸਤਾਦ ਹੁੰਦੇ ਸਨ ਪਿੱਛੋਂ ਵੱਡੀ ਪ੍ਰਸਿੱਧੀ ਦੇ ਮਾਲਕ ਬਣੇ ਸ੍ਰੀ ਸੋਭਾ ਸਿੰਘ ਆਰਟਿਸਟ ਤੇ ਉਨ੍ਹਾਂ ਕੋਲ ਹੀ ਪੜ੍ਹਦੀਆਂ ਸਨ ਉਰਮਿਲਾ ਅਤੇ ਮੇਰੇ ਵਿਛੜ ਚੁੱਕੇ ਯਾਰ ਡਾ. ਇੰਦਰਜੀਤ ਸਿੰਘ ਦੀ ਭੈਣ ਮਹਿੰਦਰ। ਮੈਂ ਸੁਭਾਵਿਕ ਹੀ

ਆਖ ਬੈਠਾ ਕਿ ਸੋਭਾ ਸਿੰਘ ਹੁਰੀਂ ਤਾਂ ਖ਼ਾਸ ਮਿਹਰਬਾਨ ਹੁੰਦੇ ਹੋਣੇ ਨੇ ਉਰਮਿਲਾ ਦੇ ਕਿਉਂਕਿ ਉਹ ਵੱਡੇ ਸਰਦਾਰ ਦੀ ਧੀ ਸੀ, ਅਤੇ ਇਸ ਨਾਲ ਅਚੇਤ ਹੀ ਮੇਰਾ ਹੱਥ ਉਸ ਦੀ ਦੁਖਦੀ ਰਗ 'ਤੇ ਰੱਖਿਆ ਗਿਆ, । ਮੈਂ ਭਲਾ ਕਿਵੇਂ ਜਾਣ ਸਕਦਾ ਸਾਂ ਕਿ ਸੋਭਾ ਸਿੰਘ ਜੀ ਕਿਸੇ ਹੋਰ ਸ਼ਿਸ਼ ਉੱਤੇ ਵਧੇਰੇ ਮਿਹਰਬਾਨ ਹੁੰਦੇ ਸਨ ਅਤੇ ਉਰਮਿਲਾ ਇਸ ਗੱਲੋਂ ਡਾਹਢੀ ਦੁਖੀ ਸੀ। ਉਹ ਫਿੱਸ ਪਈ ਮੇਰੀ ਗੱਲ ਸੁਣ ਕੇ, ਪਰਲ-ਪਰਲ ਵਗ ਉੱਠੇ ਉਸ ਦੇ ਅੱਥਰੂ, ਤੇ ਮੈਂ ਪ੍ਰੇਸ਼ਾਨ ਹੋ ਉਠਿਆ ਕਿ ਇਹ ਕੀ ਕਰ ਬੈਠਾਂ। ਉਸ ਕੋਲੋਂ ਸਿੱਧੀ ਮੁਆਫ਼ੀ ਮੰਗਣੀ ਤਾਂ ਆਵੇ ਨਾ, ਵਰਚਾਉਣ ਲਈ ਛੋਹ ਲਈ ਆਪਣੇ ਨਿਸਫ਼ਲ ਪਿਆਰ ਦੀ ਗੱਲ, ਜਿਸ ਤੋਂ ਮੈਂ ਡਾਹਢਾ ਅਧੀਰ ਸਾਂ।

ਉਰਮਿਲਾ ਪਹਿਲਾਂ ਤਾਂ ਨੀਵੀਂ ਪਾ ਕੇ ਤੁਰਦੀ ਰਹੀ, ਉਪਰੰਤ ਆਪਣੇ ਹੱਥ ਵਿੱਚ ਮੇਰਾ ਹੱਥ ਲੈ ਉਸ ਨੂੰ ਪਲੋਸਣ ਲੱਗੀ। ਇਸ ਤਰ੍ਹਾਂ ਤੁਰਦਿਆਂ ਸਾਡੀ ਤੋਰ ਏਨੀ ਮੱਠੀ ਪੈ ਗਈ ਕਿ ਜਦੋਂ ਸੁਲਤਾਨ ਦੀ ਸਰਾਂ ਪਹੁੰਚੇ ਉਹ ਬੱਸ ਵੀ ਨਿਕਲ ਚੁੱਕੀ ਸੀ ਜਿਸ ਉੱਤੇ ਉਸਨੂੰ ਚੜ੍ਹਾਉਣ ਦੀ ਧਾਰ ਕੇ ਮੈਂ ਤੁਰਿਆ ਸਾਂ। ਅਗਲੀ ਬੱਸ ਆਉਣ ਨੂੰ ਤਾਂ ਕੋਈ ਦੋ ਘੰਟੇ ਪਏ ਸਨ ਤੇ ਹੈ ਵੀ ਸੀ ਉਹ ਆਖਰੀ। ਭਾਵੇਂ ਗਰਮੀਆਂ ਦੇ ਦਿਨ ਸਨ, ਬੱਸ ਦੇ ਪ੍ਰੀਤ ਨਗਰ ਪਹੁੰਚਦਿਆਂ ਤਾਂ ਸੂਰਜ ਅਸਤ ਹੋਣ ਵਾਲਾ ਵੇਲਾ ਹੋ ਜਾਣਾ ਸੀ। ਅਸੀਂ ਦੋਵੇਂ ਉਸ ਮੈਲੇ ਜਿਹੇ ਤਖ਼ਤਪੋਸ਼ ਉੱਤੇ ਬੈਠ ਗਏ ਜਿਹੜਾ ਸਵਾਰੀਆਂ ਦੇ ਉਡੀਕਣ ਵਾਸਤੇ ਬਣਿਆ ਸੀ। ਪਰ ਬੈਠਣ ਤੋਂ ਪਹਿਲਾਂ ਮੈਂ ਵੇਖਿਆ ਕਿ ਉਰਮਿਲਾ ਨੇ ਆਪਣੇ ਪੱਲੇ ਦਾ ਇੱਕ ਹਿੱਸਾ ਫੜ ਕੇ ਬੈਠਣ ਵਾਸਤੇ ਥਾਂ ਨੂੰ ਸੰਵਾਰਿਆ। ਮੈਂ ਤਾਂ ਵੇਦਨਾਮਈ ਬਿਰਤਾਂਤ ਵਿੱਚ ਹੀ ਗੁਆਚਿਆ ਰਿਹਾ, ਪਰ ਉਸ ਨੇ ਵੱਡੇ ਪਿੱਪਲ ਦੇ ਡਿੱਗੇ ਪੱਤੇ ਦੀ ਨੋਕ ਨੂੰ ਲੈ ਕੇ ਚੱਪਲ ਤੋਂ ਬਾਹਰ ਕੱਢ ਤਖ਼ਤਪੋਸ਼ ਉੱਤੇ ਰੱਖੇ ਮੇਰੇ ਪੈਰ ਦੀ ਅੱਡੀ ਨੂੰ ਸਹਿਜੇ-ਸਹਿਜੇ ਰਗੜਨਾ ਸ਼ੁਰੂ ਕਰ ਲਿਆ। ਮੈਨੂੰ ਝੱਟ ਬਿੰਦ ਠਹਿਰ ਕੇ ਹੀ ਸਮਝ ਲੱਗੀ ਕਿ ਉਸ ਕੋਲੋਂ ਨਾ ਤਾਂ ਤਖ਼ਤਪੋਸ਼ ਦਾ ਘੱਟਾ ਸਹਾਰਿਆ ਗਿਆ ਸੀ, ਨਾ ਮੇਰੇ ਪੈਰਾਂ 'ਤੇ ਜੰਮੀ ਧੂੜ।

ਬੱਸ ਆਈ, ਤੁਰ ਗਈ। ਜਦੋਂ ਇਕੱਲਾ ਰਹਿ ਗਿਆ, ਮੈਂ ਪਛਾਤਾ ਕਿ ਕੋਮਲ ਭਾਵੀ ਕੁੜੀ ਨੇ ਮੇਰੇ ਨਾਲ ਅਣਬੋਲਿਆ ਮੋਹ ਜਤਾਇਆ ਹੈ। ਤੇ ਇਸ ਪਛਾਣ 'ਤੇ ਮੋਹਰ ਲੱਗ ਗਈ ਅਗਲੇ ਦਿਨ ਹੀ, ਜਦੋਂ ਕਾਮਰੇਡ ਗੁਲਾਮ ਨਬੀ ਭੁੱਲਰ ਦਿਨੇ ਗਿਆਰਾਂ ਕੁ ਵਜੇ ਮੈਨੂੰ ਮਿਲਣ ਆਇਆ ਤੇ ਇੱਕ ਕਿਤਾਬ ਵਿੱਚ ਰੱਖਿਆ ਸਨੁਕੜੇ ਦਾ ਰੁਮਾਲ ਦੇ ਗਿਆ, ਜਿਸ ਵਿੱਚ ਵਲ੍ਹੇਟੀ ਹੋਈ ਸੀ ਉਰਮਿਲਾ ਦੀ ਪਿਆਰ ਪਾਤੀ। ਇਹ ਪਾਤੀ ਹੀ ਸੀ ਜਿਹੜੀ ਕਿੰਨੀਆਂ ਸਾਰੀਆਂ ਅਜਿਹੀਆਂ ਹੋਰ ਦਾ ਸ੍ਰੀ ਗਣੇਸ਼ ਸਿੱਧ ਹੋਈ। ਅਜਬ ਜਿਹੀ ਦਿੱਖ ਸੀ, ਕੁਝ ਵੱਡੀਆਂ ਕੁਝ ਨਿੱਕੀਆਂ ਗੁਲਾਈਆਂ ਭਰੀ ਉਸ ਲਿਖਤ ਦੀ। ਅੱਖਰ ਵੀ ਵਿੱਕੋਲਿਤਰੇ ਜਿਹੇ 'ਹ' ਸਧਾਰਣ ਨਾਲੋਂ ਵਾਹਵਾ ਵੱਡਾ ਸੀ ਤਾਂ 'ਰ' ਪੈਰਾਂ 'ਚ ਪਾਉਣ ਵਾਲੇ ਰਾਰੇ ਦੇ ਬਰਾਬਰ ਦਾ। ਵਿਸ਼ਰਾਮ ਚਿੰਨ੍ਹਾਂ ਵਜੋਂ ਡੰਡੀਆਂ ਘੱਟ, ਕਾਮਾ ਕੋਈ-ਕੋਈ ਅਤੇ ਤਾਰ ਘਰ ਵਾਲਿਆਂ ਦੀ ਮੋਰਿਸ ਭਾਸ਼ਾ ਵਰਗੀਆਂ ਲੰਮੀਆਂ-ਛੋਟੀਆਂ ਲੀਕਾਂ ਤੇ ਟਿਮਕਣੇ ਥਾਂ-ਪੁਰ-ਥਾਂ। ਪਾਤੀ ਏਨੀ ਪਿਆਰ ਗੜੁੱਦ ਸੀ ਕਿ ਮੈਂ ਸਗਵੇਂ ਦਾ ਸਗਵਾਂ ਹੁਲਾਰਿਆ ਗਿਆ।

ਇਹ ਸੀ ਉਸ ਕੱਚੇ-ਕੁਆਰੇ ਇਸ਼ਕ ਦਾ ਆਰੰਭ, ਜਿਸ ਨੂੰ ਵਿਆਹ ਵਿੱਚ ਪਲਟਦਿਆਂ ਕਿੰਨੇ ਹੀ ਸਾਲ ਲੱਗ ਗਏ। ਪਹਿਲਾਂ ਰਾਹ ਰੋਕੀ ਰੱਖਿਆ ਫਤਿਹ ਚੰਦ ਕਾਲਜ ਦੀ ਪੜ੍ਹਾਈ

ਨੇ। ਫਿਰ ਸੰਤਾਲੀਏ ਦੀ ਵੰਡ ਵਾਲੇ ਭੁਚਾਲ ਨੇ, ਅਤੇ ਮੁੜ ਚੱਕਰ ਪੈ ਗਿਆ ਅੱਠ ਕੁ ਮਹੀਨਿਆਂ ਦੀ ਬੰਦੀਵਾਨੀ ਦਾ। ਜਲੰਧਰ, ਯੋਲ, ਯੋਲੋਂ ਹਿਸਾਰ ਬੋਰਸਟਲ, ਉੱਥੋਂ ਹਿਸਾਰ ਡਿਸਟ੍ਰਿਕਟ, ਉਪਰੰਤ ਲੁਧਿਆਣਾ ਤੇ ਫਿਰ ਰੋਹਤਕ, ਰੋਹਤਕੋਂ ਫਿਰੋਜ਼ਪੁਰ ਸੈਂਟਰਲ ਅਤੇ ਮੁੜ-ਘਿੜ ਕੇ ਅੰਤ ਨੂੰ ਫੇਰ ਯੋਲ ਕੈਂਪ। ਅਠਤਾਲੀ ਦੇ ਅੱਧ ਵਿਚਾਲੇ ਕਾਬੂ ਆਇਆ, ਉਣੰਜਾ-ਪੰਜਾਹ ਤੇ ਇਕਵਿੰਜਾ ਦੇ ਪਹਿਲੇ ਮਹੀਨਿਆਂ ਤੱਕ ਜੇਲ੍ਹਾਂ ਹੀ ਕੱਟਦਾ ਰਿਹਾ। ਵੱਡੇ ਕਾਲਜ ਦਾ ਘੁਮੰਡੀ ਪਾੜ੍ਹਾ, ਦੇਸ ਦੀ ਸਭ ਤੋਂ ਸ਼ਕਤੀਸ਼ਾਲੀ ਵਿਦਿਆਰਥੀ ਜਥੇਬੰਦੀ ਲਾਹੌਰ ਸਟੂਡੈਂਟਸ ਯੂਨੀਅਨ ਦਾ ਜਨਰਲ ਸਕੱਤਰ, ਅਸਲੋਂ ਪਹਿਲੇ ਸਾਲਾਂ ਵਿੱਚ ਪੰਜਾਬ ਦੀ ਕਮਿਊਨਿਸਟ ਪਾਰਟੀ ਦੀ ਸਭ ਤੋਂ ਉਤਲੀ ਕਮੇਟੀ ਵਿੱਚ ਜਾ ਵੜਿਆ ਸਾਂ। ਆਪਣੀ ਪ੍ਰਤਿਭਾ ਦੇ ਵਹਿਮ ਦਾ ਡੰਗਿਆ ਇੱਕ ਨੌਜਵਾਨ ਕਮਿਊਨਿਸਟ ਜਿਸ ਨੂੰ ਅਗਲੇ ਮੋੜ ਤੇ ਹੀ ਭਾਰਤ ਦਾ ਇਨਕਲਾਬ ਕਾਮਯਾਬ ਹੁੰਦਾ ਦਿਸਦਾ ਸੀ, ਜੇਲ੍ਹਾਂ ਅੰਦਰ ਸਮਾਈ ਕਰਕੇ ਕਿਵੇਂ ਬੈਠਾ ਰਹਿੰਦਾ ? ਨਾਲ ਜਦੋਂ ਬੰਦਾ ਅੰਦਰ ਡੱਕਿਆ ਹੋਵੇ ਬਿਨਾਂ ਮੁਕੱਦਮਾਂ ਚਲਾਏ ਦਾ ਕਸੂਰ ਸਿਰਫ਼ ਇਹ ਕੱਢਿਆ ਹੋਵੇ ਕਿ ਵੇਲੇ ਦੀ ਸਰਕਾਰ ਨੂੰ ਉਸ ਦੀਆਂ ਹਰਕਤਾਂ ਦਾ ਡਰ ਲੱਗਦਾ ਹੈ। ਕਾਨੂੰਨ ਐਸਾ ਹੋਵੇ ਕਿ ਜਿਹੜਾ ਬੰਦੀਖਾਨ ਵਿੱਚ ਤਾਂ ਬੇਮਿਆਦ ਸਮਾਂ ਰੱਖ ਸਕਦਾ ਹੈ, ਪਰ ਬੰਦੀ ਕੋਲੋਂ ਨਾ ਚੱਕੀ ਭਿਆ ਸਕਦਾ ਹੈ, ਨਾ ਮੁੰਜ ਕੁਟਵਾ ਸਕਦਾ ਹੈ, ਨਾ ਬੈਂਤਾਂ ਵਾਸਤੇ ਟਿਕਟਿਕੀ ਲਵਾ ਸਕਦਾ ਹੈ ਤਾਂ ਕੋਈ ਮੁੜ-ਮੁੜ ਭੁੜਕ ਡੰਡਿਓਂ ਪਾਰ ਨਾ ਹੋਵੇ ਤਾਂ ਕੀ ਹੋਵੇ ?

ਚੱਲ ਮੇਰੀ ਕੁੱਕੜੀ ਸ਼ਹਿਰੋ-ਸ਼ਹਿਰ ਵਾਂਗ ਇੱਕ ਤੋਂ ਦੂਜੀ ਜੇਲ੍ਹ ਦੇ ਗੇੜੇ ਕੱਢਣ ਵਾਲੀ ਮੇਰੀ ਕਹਾਣੀ ਤਾਂ ਕਿਸੇ ਹੋਰ ਵੇਲੇ ਛੋਹਣ ਵਾਲਾ ਇੱਕ ਵੱਖਰਾ ਪ੍ਰਸੰਗ ਬਣ ਜਾਏਗੀ। ਏਥੇ ਤਾਂ ਗੱਲ ਤੋਰਨੀ ਹੈ ਲੰਮੀਆਂ ਉਡੀਕਾਂ ਪਿੱਛੋਂ ਹੋਏ ਵਿਆਹ ਦੀ ਅਤੇ ਵਿਆਹੁਤਾ ਜੀਵਨ ਦੇ ਪਹਿਲੇ ਦਿਨਾਂ ਦੀ, ਜਿਨ੍ਹਾਂ ਵਿੱਚ ਵੱਡੇ ਸਰਦਾਰ ਦੀ ਸੁੱਖਾਂ-ਲੱਧੀ ਧੀ ਨਾਲ ਪੈਂਤੀ ਰੁਪਏ ਵਿੱਚ ਮਹੀਨਾ ਭਰ ਘਰ ਤੋਰਨਾ ਪੱਲੇ ਪੈ ਗਿਆ।

ਰਿਹਾਈ ਮੇਰੀ ਹੋਈ ਸੁਪਰੀਮ ਕੋਰਟ ਤੋਂ, ਫਰਵਰੀ 1951 ਦੇ ਤੀਜੇ ਹਫ਼ਤੇ। ਅਜੇ ਚਾਰ ਦਿਨ ਵੀ ਨਹੀਂ ਸਨ ਹੋਏ ਕਿ ਅੰਡਰ-ਗਰਾਊਂਡ ਹੈੱਡਕੁਆਟਰ ਤੋਂ ਆਦੇਸ਼ ਆ ਗਿਆ ਕਿ ਜਿੰਨੀ ਛੇਤੀ ਹੋ ਸਕੇ ਚਿਰਾਂ ਤੋਂ ਲਟਕਦਾ ਵਿਆਹ ਵਾਲਾ ਕੰਮ ਸਿਰੇ ਲਾ ਲਵਾਂ, ਕਿਉਂਕਿ ਪਾਰਟੀ ਅਜੇ ਵੀ ਗ਼ੈਰ-ਕਾਨੂੰਨੀ ਸੀ ਅਤੇ ਮੁੜ ਛਾਪਾ ਕਿਸੇ ਵੇਲੇ ਵੀ ਪੈ ਸਕਦਾ ਸੀ, ਜੇਲ੍ਹਾਂ ਦੇ ਨਵੇਂ ਦੌਰ ਦਾ ਮੁੱਢ ਬੰਨ੍ਹਣ ਵਾਲਾ।

ਮੇਰੇ ਮਾਤਾ-ਪਿਤਾ ਦਿੱਲੀ ਰਹਿੰਦੇ ਸਨ, ਮਹਿਰੌਲੀ ਦੀ ਭੂਲ-ਭੁਲੱਈਆਂ ਵਾਲੀ ਯਾਦਗਾਰੀ ਇਮਾਰਤ ਦੇ ਐਨ ਸਾਹਮਣੇ ਕਿਸੇ ਨਵਾਬ ਦੀ ਵੰਡ ਕਾਰਨ ਖੁੱਸੀ ਹੋਈ ਕੋਠੀ ਦੀ ਉੱਪਰਲੀ ਛੱਤ ਦੇ ਇੱਕ ਹਿੱਸੇ ਵਿੱਚ, ਜਿਸ ਨਾਲ ਦੋ ਘਰ ਹੋਰ ਵੀ ਸਨ: ਬਸ ਦਿਨ-ਕਟੀ ਕਰ ਰਹੇ ਸਨ ਉਹ। ਬਿਲਡਿੰਗ ਪੁਰਾਣੀ ਸੀ, ਪੌੜੀਆਂ ਪੱਕੀਆਂ, ਚੂਨਾ-ਗੱਚ ਪੱਥਰ ਨੂੰ ਲੇਪ ਕੇ ਬਣਾਈਆਂ ਹੋਈਆਂ, ਭੀੜੀਆਂ ਭੌਂ ਖਾਂਦੀਆਂ, ਅਤੇ ਉੱਪਰ ਛੱਤਾਂ- ਕੰਧਾਂ ਵੀ ਜਿੰਨੀਆਂ ਪੁਰਾਣੀਆਂ ਓਨੀਆਂ ਹੀ ਪੱਕੀਆਂ। ਪਰ ਨਾ ਕੋਈ ਰਸੋਈ, ਨਾ ਗੁਸਲਖਾਨਾ, ਨਾ ਬੈਠਕ। ਲੰਮ-ਸਲੰਮੇ ਦੋ ਕਮਰੇ ਰੁੰਡ-ਮਰੁੰਡ ਕੰਧਾਂ ਵਾਲੇ, ਜਿਨ੍ਹਾਂ 'ਚ ਮੇਰੇ ਪਿਤਾ ਜੀ ਰਹਿੰਦੇ ਸਨ, ਬੇਜੀ ਵੀ ਤੇ ਨਿੱਕੀ ਅਣਵਿਆਹੀ ਭੈਣ ਵੀ।

ਜੰਞ ਉਸ ਘਰੋਂ ਤੁਰਨੀ ਸੀ ਤੇ ਢੁਕਣੀ ਸੀ ਪ੍ਰੀਤ ਨਗਰ ਜਾ ਕੇ, ਜਿਹੜਾ ਉੱਜੜ ਭਾਵੇਂ ਚੁੱਕਾ ਸੀ, ਪਰ ਕੋਠੀਆਂ ਉਸ ਦੀਆਂ ਦਸ ਸਾਲ ਬੀਤ ਜਾਣ ਪਿੱਛੋਂ ਵੀ ਨਵੀਆਂ-ਨਵੀਆਂ, ਖੁੱਲ੍ਹੀਆਂ-ਡੁੱਲ੍ਹੀਆਂ, ਸਜੀਆਂ-ਸੰਵਾਰੀਆਂ ਲੱਗਦੀਆਂ ਸਨ। ਫੈਸਲਾ ਤਾਂ ਹੋਇਆ ਸੀ ਕਿ ਜੰਞ ਗਿਆਰਾਂ-ਬਾਰਾਂ ਦੀ ਹੀ ਜਾਏ, ਪਰ ਕੁਝ ਅੰਮ੍ਰਿਤਸਰੋਂ ਰਲ ਗਏ ਤੇ ਕੁੱਝ ਜੰਮਣ ਭੋਇੰ ਤਰਨ ਤਾਰਨ ਤੋਂ, ਤੇ ਕੁੱਲ ਮਿਲਾ ਕੇ ਹੋ ਗਏ ਅਠਾਰਾਂ।

ਅੱਗੇ ਸਹੁਰੇ ਘਰ ਵਾਲਿਆਂ ਦਾ ਨਾਂਅ ਤਾਂ ਉੱਚਾ ਸੀ, ਆਖ਼ਰ ਉਰਮਿਲਾ ਜੀ ਦੇ ਪਿਤਾ ਸ੍ਰ. ਗੁਰਬਖ਼ਸ਼ ਸਿੰਘ ਨੇ ਆਪ ਵਸਾਇਆ ਸੀ ਪ੍ਰੀਤ ਨਗਰ ਨੂੰ, ਪਰ ਪਿੰਡ ਹੱਦੀ 'ਤੇ ਆ ਜਾਣ ਕਰ ਕੇ ਅਤੇ ਪ੍ਰੀਤ ਸੈਨਿਕਾਂ ਦਾ ਸਮੂਹ ਖਿੰਡ-ਪੁੰਡ ਜਾਣ ਕਰ ਕੇ, ਅੰਦਰੋਂ ਹਾਲਤ ਫਾਕਾ-ਮਸਤੀ ਵਾਲੀ ਹੀ ਸੀ। ਪ੍ਰੀਤਲੜੀ ਭਾਵੇਂ ਖ਼ੂਬ ਚੱਲਦੀ ਸੀ, ਪਰ ਜਿਨ੍ਹਾਂ ਲੋਕਾਂ ਸਰਦਾਰ ਜੀ ਦੇ ਭਰੋਸੇ ਘਰ ਪਾਏ ਸਨ ਤੇ ਪਲਾਟ ਖਰੀਦੇ ਸਨ, ਉਨ੍ਹਾਂ ਵੱਲ ਦੇਣਦਾਰੀਆਂ ਹੀ ਚੋਖੀਆਂ ਵੱਡੀਆਂ ਹੋ ਚੁੱਕੀਆਂ ਸਨ ਜਿਹੜੀਆਂ ਦਾਰ ਜੀ ਨੇ ਇਖਲਾਕੀ ਫਰਜ਼ ਸਮਝ ਕੇ ਆਪਣੇ ਸਿਰ ਲੈ ਰੱਖੀਆਂ ਸਨ।

ਜੰਞ ਚੜ੍ਹੀ ਤੀਹ-ਬੱਤੀ ਕੋਠੀਆਂ ਵਾਲੇ ਇਸ ਨਵੀਂ ਨੁਹਾਰ ਦੇ ਪਿੰਡ ਦੇ ਇੱਕ ਪਾਸੇ ਤੋਂ, ਅਤੇ ਚਾਰ ਕੁ ਪੈਲੀਆਂ ਲੰਘ ਕੇ ਜਾ ਉਤਰੀ ਦਾਰ ਜੀ ਦੀ ਪਹਿਲਾਂ ਵਾਲੀ ਕੋਠੀ ਵਿੱਚ (ਇਸ ਵਿਚ ਪਿੱਛੋਂ ਆਪਣੇ ਪਰਵਾਰ ਸਮੇਤ ਨਵਤੇਜ ਰਹਿੰਦਾ ਰਿਹਾ ) ਜਿਸ ਤੋਂ ਦੋ ਕੁ ਪੈਲੀਆਂ ਹਟਵੀਂ, ਐਨ ਸਾਹਮਣੇ ਹੁੰਦੀ ਸੀ ਸਰਦਾਰ ਦੀਵਾਨ ਸਿੰਘ ਦੀ ਕੋਠੀ। ਇਨ੍ਹਾਂ ਦਾ ਪੁੱਤਰ ਉਹੋ ਜਗਜੀਤ ਸਿੰਘ ਅਰੋੜਾ ਸੀ, ਜਿਹੜਾ ਪਿੱਛੋਂ ਜਾ ਕੇ ਬੰਗਲਾਦੇਸ਼ ਵਾਲੀ ਜੰਗ ਦਾ ਜੇਤੂ ਜਰਨੈਲ ਹੋ ਕੇ ਉਭਰਿਆ ਤੇ ਜਿਸ ਸਾਹਮਣੇ ਪਾਕਿਸਤਾਨ ਦੀਆਂ ਨੱਬੇ ਹਜ਼ਾਰ ਫ਼ੌਜਾਂ ਨੇ 1971 ਵਿੱਚ ਹਥਿਆਰ ਸੁੱਟੇ।

ਖ਼ੈਰ! ਗੁਰਦੁਆਰਾ ਤਾਂ ਹੈ ਕੋਈ ਨਹੀਂ ਸੀ ਪ੍ਰੀਤਨਗਰ ਵਿੱਚ। ਦਾਰ ਜੀ ਦੀ ਕੋਠੀ ਦੇ ਪਿਛਵਾੜੇ ਵਿੱਚ ਹੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕੀਤਾ ਗਿਆ, ਅਤੇ ਲਾਂਵਾਂ ਲਈਆਂ ਗਈਆਂ ਲਾੜਾ-ਲਾੜੀ ਦੋਵਾਂ ਨੂੰ ਬਰਾਬਰ ਤੋਰ ਕੇ। ਕੁੜੀ ਦਾ ਨੰਗੇ ਮੂੰਹ ਆਉਣਾ, ਬਰਾਬਰ ਤੁਰਨਾ, ਸਗੋਂ ਲਾਂਵਾਂ ਵੇਲੇ ਰਾਗੀ ਸਿੰਘਾਂ ਵੱਲੋਂ ਇੱਕ ਲਾਂਵ ਪੂਰੀ ਹੋਣ ਤੋਂ ਪਹਿਲਾਂ ਹੀ ਲਾੜੇ ਨਾਲੋਂ ਅੱਗੇ ਹੋ ਕੇ ਬੈਠਣ ਵਾਲੀ ਥਾਂ ਪਹੁੰਚ ਜਾਣਾ, ਕਾਫ਼ੀ ਹਾਸੇ-ਠੱਠੇ ਦਾ ਵਸੀਲਾ ਬਣਿਆ। ਕਸੂਰ ਇਸ ਵਿੱਚ ਉਰਮਿਲਾ ਦਾ ਨਹੀਂ ਸੀ, ਕਿਉਂਕਿ ਉਸ ਨੇ ਤਾਂ ਪਹਿਲਾਂ ਕਦੇ ਕਿਸੇ ਹੋਰ ਨੂੰ ਲਾਂਵਾਂ ਲੈਂਦੇ ਦੇਖਿਆ ਹੀ ਨਹੀਂ ਸੀ, ਜਦੋਂ ਕਿ ਲਾੜੇ ਦੇ ਪਿਤਾ ਜੀ ਮਾਝੇ ਭਰ ਦੇ ਪਿੰਡਾਂ 'ਚ ਵਿਆਹ ਵੇਲੇ ਸਿੱਖਿਆ-ਵਿਖਿਆਨ ਲਈ ਜਾਂਦੇ ਰਹੇ ਸਨ ਅਤੇ ਬਾਲੜੀ ਉਮਰੇ ਨਾਲ ਜਾਣ ਕਰ ਕੇ ਥੋੜ੍ਹਾ ਕੁ ਗਿਆਨ ਰੱਖਦਾ ਸੀ ਕਿੰਨੀ ਕੁ ਮੱਠੀ ਚਾਲੇ ਤੁਰਨਾ ਲੋੜੀਂਦਾ ਹੈ ਫੇਰੇ ਲੈਣ ਵੇਲੇ।

ਨਾ ਕਿਸੇ ਬੈਠਣ ਵਾਲੀ ਕੁਰਸੀ ਦੀ ਗੱਦੀ ਤੇ ਕਮੀਜ਼ ਨੂੰ ਬਕਸੂਏ ਨਾਲ ਅੜੁੰਗਿਆ, ਨਾ ਕੋਈ ਸਿੱਠਣੀਆਂ ਦਿੱਤੀਆਂ ਗਈਆਂ, ਤੇ ਨਾ ਹੀ ਕੋਈ ਦੋਹੇ ਗਾਏ ਗਏ। ਹਾਂ ਇਹ ਜ਼ਰੂਰ ਹੋਇਆ ਕਿ ਲਾੜੇ ਨੂੰ ਪਰੋਸੀ ਗਈ ਖੀਰ 'ਚ ਵਾਹਵਾ ਲੂਣ ਪਾ ਦਿੱਤਾ ਗਿਆ, ਜਿਸ ਕਾਰਨ

ਉਸ ਨੇ ਬੂਹ-ਬੂਹ ਤਾਂ ਨਾ ਕੀਤੀ, ਪਰ ਮੂੰਹ ਉਸ ਦਾ ਹੋਰ ਦਾ ਹੋਰ ਹੋ ਗਿਆ ਤੇ ਇਸ ਅਮਲੀ ਮਸ਼ਕਰੀ ਕਰਨ ਵਾਲੀਆਂ ਕੁੜੀਆਂ ਨੇ ਹਾਸੇ ਦੀ ਛਹਿਬਰ ਲਗਾ ਦਿੱਤੀ।

ਵਿਆਹ ਵਾਲੀ ਰਾਤ ਦੇ ਯਾਦਗਾਰੀ ਪਲ ਸਨ ਉਹ, ਜਦੋਂ ਦਾਰਜੀ ਨੇ ਪੁੱਤਰੀ ਤੇ ਧਰਮ ਪੁੱਤਰ ਨੂੰ ਕੋਲੋ ਕੋਲ ਬਿਠਾ ਕੇ ਅਜਿਹੀ ਸਿੱਖਿਆ ਦਿੱਤੀ, ਜਿਹੜੀ ਸਾਰੀ ਉਮਰ ਸਿਰਫ਼ ਭੁੱਲੀ ਹੀ ਨਹੀਂ, ਸਗੋਂ ਅਕਸਰ ਹੋਰ ਵਿਆਹਾਂ ਵਿੱਚ ਲਾੜੇ ਵੱਲੋਂ ਨੁਸਖੇ ਵਜੋਂ ਵਰਤੀ ਜਾਂਦੀ ਰਹੀ।

ਉਨ੍ਹਾਂ ਕਿਹਾ ਕਿ ਬਹੁਤੇ ਲੋਕ ਸਮਝਦੇ ਸਨ ਕਿ ਆਪ ਦਾਰ ਜੀ ਬੜੇ ਲਿੱਸੇ ਬੰਦੇ ਹਨ ਅਤੇ ਘਰ-ਬਾਹਰ ਚਲਦੀ ਸਿਰਫ ਮਾਤਾ ਜੀ ਦੀ ਹੈ। ਪਰ ਅਸਲ ਗੱਲ ਇਹ ਹੈ ਕਿ ਦਸਾਂ ਵਿੱਚੋਂ ਨੌਂ ਗੱਲਾਂ ਪਤੀ-ਪਤਨੀ ਵਿਚਕਾਰ ਅਜਿਹੀਆਂ ਹੁੰਦੀਆਂ ਹਨ, ਜਿਨ੍ਹਾਂ ਸਾਹਮਣੇ ਪਤੀ ਜੇ ਝੁਕ ਜਾਵੇ ਜਾਂ ਪਿੱਛੇ ਹਟ ਜਾਵੇ ਤਾਂ ਕੋਈ ਚਿਰ-ਸਥਾਈ ਫ਼ਰਕ ਨਹੀਂ ਪੈਂਦਾ। ਅਸਲੋਂ ਪੂਰੀ ਕਰਵਾਉਣ ਵਾਲੀ ਗੱਲ ਮਸਾਂ ਇੱਕ ਹੁੰਦੀ ਹੈ, ਜਿਸ 'ਤੇ ਜੇ ਫ਼ੁੱਲ ਚੜ੍ਹਾਏ ਜਾਣ ਤਾਂ ਪਤੀ ਦੀ ਪਦਵੀ ਨੂੰ ਕੋਈ ਫ਼ਰਕ ਨਹੀਂ ਪੈਂਦਾ। ਸੋ ਦਾਰ ਜੀ ਨੇ ਰਾਜ਼ ਵਾਲੀ ਗੱਲ ਦੱਸੀ ਕਿ ਹੋਰ ਹਰ ਗੱਲ ਵਿੱਚ ਤਾਂ ਉਹ ਮਾਤਾ ਜੀ ਦੇ ਆਖੇ ਨੂੰ ਹੀ ਅੱਗੇ ਰੱਖਦੇ ਰਹਿੰਦੇ ਹਨ ਪਰ ਕਿਸੇ ਜ਼ਰੂਰੀ ਗੱਲ ਵੇਲੇ ਆਪਣੀ ਹੀ ਮਨਵਾਉਂਦੇ ਹਨ। ਉਨ੍ਹਾਂ ਸਮਝਾਇਆ ਕਿ ਜੇ ਜੀਵਨ ਇੱਵੇਂ ਚਲਾਇਆ ਜਾਵੇ ਤਾਂ ਲੜਾਈ-ਝਗੜੇ ਵੀ ਘੱਟ ਹੁੰਦੇ ਹਨ ਤੇ ਪ੍ਰੇਮ-ਪਿਆਰ ਵੀ ਬਣਿਆ ਰਹਿੰਦਾ ਹੈ।

ਦੂਜੀ ਗੱਲ ਉਨ੍ਹਾਂ ਇਹ ਦੱਸੀ ਕਿ ਪਤੀ-ਪਤਨੀ ਵਿਚਕਾਰ ਮੱਤਭੇਦ ਵੀ ਉਭਰਦੇ ਹੀ ਹਨ, ਕਦੇ-ਕਦਾਈਂ ਬੋਲ ਬੁਲਾਰਾ ਵੀ ਹੋ ਜਾਂਦਾ ਹੈ; ਆਖਰ ਭਾਡੇਂ ਨਾਲ ਭਾਂਡਾ ਠਹਿਕਣਾ ਹੀ ਹੋਇਆ, ਪਰ ਰੋਸ ਉੱਤੇ ਰਾਤ ਨਹੀਂ ਪੈਣ ਦੇਣੀ ਚਾਹੀਦੀ। ਭਾਵੇਂ ਵਕਤ ਕਿੰਨਾ ਵੀ ਲਾਉਣ ਪਏ, ਰਾਤ ਸਾਰੀ ਲੱਗ ਜਾਵੇ, ਸਵੇਰ ਚੜ੍ਹਨ ਤੋਂ ਪਹਿਲਾਂ ਰੋਸਾ ਮੁਕਾ ਲੈਣਾ ਚਾਹੀਦਾ ਹੈ।

ਸਾਨੂੰ ਨੇੜਿਓਂ ਜਾਨਣ ਵਾਲਿਆਂ ਨੂੰ ਪਹਿਲੀ ਗੱਲ ਦੇ ਮਾਮਲੇ ਵਿੱਚ ਸਾਡੇ ਅਮਲ ਭਾਵੇਂ ਹੋਰ ਤਰ੍ਹਾਂ ਦੇ ਲੱਗਣ ਪਰ ਦੂਜੀ ਗੱਲ 'ਤੇ ਅਸੀਂ ਸਦਾ ਪਹਿਰਾ ਦਿੱਤਾ ਹੈ। ਸਾਰੀ ਦੀ ਸਾਰੀ ਰਾਤ ਕਿਉਂ ਨਾ ਲੰਘ ਜਾਵੇ ਗਿਲੇ-ਗੁਜ਼ਾਰੀਆਂ ਵਿੱਚ, ਪ੍ਰਭਾਤ ਹੋਣ ਤੋਂ ਪਹਿਲਾਂ ਹੀ, ਹਰ ਵਾਰ ਉਨ੍ਹਾਂ ਦਾ ਭੋਗ ਪਾ ਲੈਂਦੇ ਹਾਂ।

ਹਾਲੇ ਤਾਂ ਵਿਆਹ ਵਾਲੀ ਰਾਤ ਦੀ ਬਾਤ ਹੀ ਮੁੱਕੀ ਹੈ, ਪੈਂਤੀ ਰੁਪਿਆਂ ਦੀ ਹੋਲ ਟਾਇਮਰੀ ਕਰਦਿਆਂ ਦੋਹਾਂ ਜੀਆਂ ਨੇ ਗੁਜ਼ਾਰਾ ਕਿਵੇਂ ਕੀਤਾ, ਗ੍ਰਹਿਸਤ ਕਿਵੇਂ ਤੋਰਿਆ, ਕਿਹੜੇ-ਕਿਹੜੇ ਔਖ ਝਾਗੇ ਸਣੇ ਬੱਚੇ ਲਿਆਉਣ ਦਾ ਕੰਮ ਪਿੱਛੇ ਪਾਉਣ ਦੇ, ਅਤੇ ਹੋਰ ਕਿੰਨਾ ਕੁਝ ਹੰਢਾਇਆ, ਸੂਲੋਂ ਤਿੱਖੀ ਕਮਿਊਨਿਸਟ ਪਾਰਟੀ ਦੀ ਕੁੱਲ-ਵਕਤੀ ਕਿਰਿਆ ਨਿਭਾਉਂਦਿਆਂ। ਬਾਕੀ ਗੱਲ ਕਦੇ ਫੇਰ ਸਹੀ।

**-ਸਮਾਪਤ-**